# ਆਦਿ ਸਿੱਖ

# ਤੇ

# ਆਦਿ ਸਾਖੀਆਂ

ਸਤਿਬੀਰ ਸਿੰਘ



**ਨਿਊ ਬੁੱਕ ਕੰਪਨੀ**

ਮਾਈ ਹੀਰਾਂ ਗੇਟ, ਜਲੰਧਰ।

# Aad Sikh Te Aad Sakhian

**by PRINCIPAL SATBIR SINGH**

Published by :
New Book Co., Mai Hiran Gate, Jalandhar. Ph : 2280045, 3093190, 2284325

ਪਹਿਲੀ ਵਾਰ : 1987, ਦੂਜੀ ਵਾਰ : 1991, ਤੀਜੀ ਵਾਰ : 1996, ਚੌਥੀ ਵਾਰ : 2005

ਮੁੱਲ : **120 ਰੁਪਏ**

ਪ੍ਰਕਾਸ਼ਕ : ਮਹਿਤਾਬ ਸਿੰਘ
ਨਿਊ ਬੁੱਕ ਕੰਪਨੀ, ਮਾਈ ਹੀਰਾਂ ਗੇਟ, ਜਲੰਧਰ।
Ph : 2280045, 3093190, 2284325
Fax : 0181-2234081
E-mail : newbookco@hotmail.com

ਛਾਪਕ : ਸਹਿਗਲ ਪ੍ਰਿੰਟਰਜ਼, ਦੁਆਬਾ ਚੌਕ, ਜਲੰਧਰ।

ਟਾਈਪ ਸੈਟਿੰਗ : ਸੁਰਜੀਤ ਕੰਪਿਊਟਰਜ਼, ਬਸਤੀ ਸ਼ੇਖ, ਜਲੰਧਰ ਸ਼ਹਿਰ।

ਸਹੇਵੇ ਦੇ ਉਸ

ਚਲਦਲ (ਪਿੱਪਲ)

ਨੂੰ

ਜੋ ਜੰਡ ਖਾ ਰਹਿਆ

ਹੈ

# ਆਦਿ ਸਾਖੀਆਂ ਦਾ ਨਵਾਂ ਐਡੀਸ਼ਨ ਛਪਣ 'ਤੇ

ਮੈਨੂੰ ਪ੍ਰਸੰਨਤਾ ਤੇ ਤਸੱਲੀ ਹੈ ਕਿ **'ਆਦਿ ਸਿੱਖ ਤੇ ਆਦਿ ਸਾਖੀਆਂ'** ਨੂੰ ਵੀ ਪਾਠਕਾਂ ਨੇ ਉਸੇ ਤਰ੍ਹਾਂ ਹੱਥੋ-ਹੱਥ ਖ਼ਰੀਦ ਪੜ੍ਹਿਆ ਜਿਵੇਂ 'ਸੌ ਸਵਾਲ', 'ਪੁਰਾਤਨ ਇਤਿਹਾਸਕ ਜੀਵਨੀਆਂ', 'ਗੁਰ ਜੀਵਨੀਆਂ', 'ਸਾਡਾ ਇਤਿਹਾਸ' ਜਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸਾਰ ਵਿਸਥਾਰ ਨੂੰ।

ਇਸ ਐਡੀਸ਼ਨ ਦੀ ਤਰਤੀਬ ਤਾਂ ਉਹ ਹੀ ਰੱਖੀ ਹੈ ਪਰ ਜਿੱਥੇ-ਜਿੱਥੇ ਲੋੜ ਭਾਸੀ ਹੈ ਨਵੇਂ ਸਿਰਿਉਂ ਲਿਖ ਦਿੱਤਾ ਹੈ। ਖ਼ਾਸ ਕਰ ਉਨ੍ਹਾਂ ਵਿਅਕਤੀਆਂ, ਅਸਥਾਨਾਂ ਅਤੇ ਘਟਨਾਵਾਂ 'ਤੇ ਨਵੀਂ ਰੌਸ਼ਨੀ ਪਾਈ ਹੈ ਜਿਨ੍ਹਾਂ ਬਾਰੇ ਨਵੀਆਂ ਖੋਜਾਂ ਹੋਈਆਂ ਹਨ। ਨਵਾਬ ਦੌਲਤ ਖ਼ਾਨ ਦਾ ਬਾਬਰ ਨੂੰ ਕਹਿਣਾ ਕਿ ਤੂੰ ਕੀ ਭੇਟ ਕਰ ਸਕਦਾ ਹੈਂ ਗੁਰੂ ਨਾਨਕ ਨੂੰ, ਗੁਰੂ ਨਾਨਕ ਤ੍ਹਾਂ ਆਪੂੰ ਮੀਰੀ ਪੀਰੀ ਦਾ ਮਾਲਕ ਹੈ, ਮੀਰੀ ਪੀਰੀ ਦੇ ਸਿਧਾਂਤ ਨੂੰ ਨਵੇਂ ਸਿਰਿਉਂ ਪੜ੍ਹਨ 'ਤੇ ਪ੍ਰੇਰਦੀ ਹੈ। ਦੌਲਤ ਖ਼ਾਨ ਨੇ ਕਿਹਾ ਸੀ :

**ਮੀਰੀ ਮੀਰੀ ਦੋਨੋ ਇਨ ਮਾਹਿ।**

**ਦੇਖੋਗੇ ਤੁਮ ਨੇੜੇ ਜਾਹਿ।**

ਮਾਈਕਲ ਐਡਵਰਡਜ਼ ਨੇ ਬੜੀ ਸਖ਼ਤ ਚੇਤਾਵਨੀ ਦਿੱਤੀ ਹੈ ਕਿ ਸ੍ਰੀ ਦਰਬਾਰ ਸਾਹਿਬ ਨੂੰ ਅਜਾਇਬ ਘਰ ਨਾ ਸਮਝ ਲੈਣਾ। ਇਹ ਤਾਂ ਪੂਜਾ ਆਸਣ ਹੈ ਜੋ ਜਿਉਂਦੀ ਕੌਮ ਦਾ ਅਨਿੱਖੜਵਾਂ ਜੁਜ਼ ਤੇ ਲਾਜ਼ਮੀ ਕੱਲ ਹੁੰਦਾ ਹੈ (A Shrine part of the essential machinery of living Faith).

ਇਕ ਅਸਚਰਜ ਵਾਰਤਾ ਸਾਕਾ ਸਰਹੰਦ ਵਿਚ ਵੀ ਦਰਜ ਕੀਤੀ ਹੈ ਜਿਸ ਵਿਚ ਲਿਖਿਆ ਹੈ ਕਿ ਉਸ ਦਿਲ-ਚੀਰਵੇਂ ਸਾਕੇ ਨੂੰ ਇਕ ਤੋਤਾ ਪਿੱਪਲ 'ਤੇ ਬੈਠਾ ਦੇਖ ਰਿਹਾ ਸੀ ਤੇ ਉਸ ਤੋਤੇ ਨੇ ਉੱਡ-ਉੱਡ ਪੰਜਾਬ ਵਿਚ ਹੋਕਾ ਦਿੱਤਾ ਕਿ

**'ਤੁਰਕਾਂ ਦੀ ਜੜ੍ਹ ਪੁੱਟੀ ਗਈ।'**

ਟਾਈਟਲ ਵੀ ਨਵਾਂ ਬਣਾਇਆ ਹੈ ਤਾਂਕਿ ਆਦਿ ਸਾਖੀਆਂ ਦੀ ਮਹੱਤਤਾ ਹੋਰ ਉਜਾਗਰ ਹੋਵੇ।

'ਕਥਾ ਪੁਰਾਤਨ ਇਉਂ ਸੁਣੀ' ਦੇ ਨਾਂ ਹੇਠ ਪੰਜ ਜਿਲਦਾਂ ਦੇਣ ਦੀ ਵੀ ਵਿਉਂਤ ਘੜੀ ਹੈ ਤਾਂਕਿ ਉਨ੍ਹਾਂ ਸਭ ਮੂਲ ਪੁਸਤਕਾਂ ਦਾ ਸਾਰ ਇਕ ਥਾਵੇਂ ਇਕੱਠਾ ਹੋ ਜਾਵੇ ਜਿਨ੍ਹਾਂ ਦੇ ਆਧਾਰ 'ਤੇ ਸਿੱਖ ਇਤਿਹਾਸ ਰਚਿਆ ਜਾਂਦਾ ਹੈ। ਇਸ ਦੀ ਪਹਿਲੀ ਪੁਸਤਕ ਛਪ ਕੇ ਆ ਗਈ ਹੈ। ਮੈਨੂੰ ਯਕੀਨ ਹੈ ਕਿ ਇਹ ਤਜਰਬਾ ਵੀ ਪਾਠਕ ਸਲਾਹੁਣਗੇ।

ਕਵੀ ਸੰਤੋਖ ਸਿੰਘ ਜੀ ਨੇ ਜੋ :

**'ਦਯੋਸ ਕਿਹਾ, ਸੂਰਜ ਬਿਨਾ**

**ਮੈ ਏਵ ਬੀਚਾਰਾ।**

**ਤਰਬੋ ਕਹਾਂ ਸਿਖੀ ਬਿਨਾ**

**ਭਵ ਸਾਗਰ ਭਾਰਾ।'**

ਕਿਹਾ ਸੀ ਉਸ ਨੂੰ ਅੱਜ ਦ੍ਰਿੜ੍ਹ ਕਰਾਉਣ ਦੀ ਲੋੜ ਹੈ।

54, ਖਾਲਸਾ ਕਾਲਜ ਕਾਲੋਨੀ,
ਪਟਿਆਲਾ।
ਮਾਰਚ ਪਹਿਲੀ, 1991

**—ਸਤਿਬੀਰ ਸਿੰਘ**
(ਪ੍ਰਿੰਸੀਪਲ)

# ਬਾਬੇ ਸਾਖੀ ਮਹਾਂ ਗੰਭੀਰ

ਭਾਈ ਮਨੀ ਸਿੰਘ ਜੀ ਨੇ ਭਾਈ ਗੁਰਦਾਸ ਜੀ ਦੀ ਵਾਰ ਗਯਾਰਵੀਂ ਦੀ ਪਉੜੀ ਬਾਰ੍ਵੀਂ ਦੀ ਵਿਆਖਿਆ ਕਰਦੇ ਲਿਖਿਆ :

'ਜੈਸੇ ਕਛੂ ਆਪਣੇ ਬੱਚੇ ਨੂੰ ਬਰੇਤੀ ਵਿਚ ਪਰਪੱਕ ਕਰ ਕੇ ਨਦੀ ਵਿਚ ਲਿਆਂਦੇ ਹਨ ਅਤੇ ਫਿਰ ਭਉਜਲ ਦੀ ਲਹਰ ਉਸ ਨੂੰ ਨਹੀਂ ਵਿਆਪਦੀ। ਕੂੰਜ ਆਪਣੇ ਬੱਚੇ ਨੂੰ ਆਪਣੇ ਸਿਮਰਨ ਕਰ ਕੇ ਆਕਾਸ਼ ਵਿਚ ਲੈ ਉੱਡਦੀ ਹੈ। ਬੱਤਕ ਬੱਚੇ ਨੂੰ ਨਦੀ ਵਿਚ ਲੈ ਤਰਦੀ ਹੈ ਅਤੇ ਕੋਇਲ ਬੱਚੇ ਨੂੰ ਕਾਵਣੀ ਦੇ ਆਲ੍ਹਣੇ ਵਿਚੋਂ ਕੱਢ ਕੇ ਅੰਬ ਬਿਰਖ ਤੇ ਲੈ ਆਂਵਦੀ ਹੈ। ਜੈਸੇ ਕ੍ਰਿਸ਼ਨ ਜੀ ਨੰਦ ਦੇ ਘਰ ਵੱਸ ਕੇ ਗੁਆਲਾ ਹੀ ਕਹਲਾਂਦੇ ਰਹੇ ਪਰ ਜਦ ਵੱਡੇ ਹੋ ਵਾਸਦੇਵ ਨੂੰ ਮਿਲੇ ਤਾਂ ਕਸ਼ਤ੍ਰੀ ਬਣ, ਚੱਕ੍ਰ ਧਾਰਿਆ ਤੇ ਯੁੱਧ ਵਿਚ ਪ੍ਰਬੀਨ ਹੋਏ। ਤਿਵੇਂ ਹੀ ਗੁਰੂ ਦੇ ਸਿੱਖ, ਸਿੱਖ ਨੂੰ ਸ਼ਬਦ ਦੀ ਸੋਝੀ ਦੇ ਕੇ ਆਤਮਿਕ ਗਿਆਨ ਪਰਪੱਕ ਕਰਦੇ ਹਨ। ਸਿੱਖਾਂ ਦਾ ਦੇਹ-ਅਭਿਮਾਨ ਮਿਟਦਾ ਹੈ। ਜੀਵਨ-ਮੁਕਤ ਹੋ ਵਿਚਰਦੇ ਹਨ। ਧਰਮ ਦੀ ਕ੍ਰਿਤ ਕਰ ਕੇ ਵੰਡ ਖਾਂਦੇ ਹਨ। ਨਿਮਾਣੇ ਹੋ ਵਰਤਦੇ ਹਨ। ਕਦੇ ਅਗਿਆਨ ਦੀ ਕ੍ਰਿਆ ਨਹੀਂ ਕਰਦੇ।'

ਇਹ ਸੁਣ ਕੇ ਸਿੱਖਾਂ ਸਭਾਵਕੀ ਸਵਾਲ ਕੀਤਾ ਕਿ ਐਸੇ ਸਿੱਖ ਅੱਜਕੱਲ੍ਹ ਤਾਂ ਘੱਟ ਹੀ ਦਿਖਾਈ ਦੇਂਦੇ ਹਨ ਤਾਂ ਭਾਈ ਮਨੀ ਸਿੰਘ ਜੀ ਨੇ ਕਿਹਾ ਕਿ ਇਸੇ ਤਰ੍ਹਾਂ ਦਾ ਸਵਾਲ ਭਾਈ ਗੁਰਦਾਸ ਜੀ ਤੇ ਸਿੱਖਾਂ ਨੇ ਕੀਤਾ ਸੀ ਕਿ ਅਜਿਹੇ ਵਿਵੇਕਵਾਨ ਸਿੱਖ ਕਲਿਜੁਗ ਵਿਚ ਇਤਨੇ ਥੋੜ੍ਹੇ ਹਨ ਕਿ ਕਿੱਥੋਂ ਲੱਭੀਏ ਤਾਂ ਭਾਈ ਜੀ ਨੇ ਫ਼ਰਮਾਇਆ :

'ਨਹੀਂ! ਜਦ ਅੰਨ ਦੀ ਬਹੁਤਾਤ ਹੋਵੇ, ਧਨ ਦੀ ਬਹੁਲਤਾ ਹੋਵੇ ਤੇ ਉਸ ਘਰ ਕੋਈ ਪ੍ਰਾਹੁਣਾ ਆਵੇ ਤਾਂ ਕਈ ਪਕਵਾਨ ਅੱਗੇ ਰੱਖੀਏ ਤਾਂ ਹੀ ਉਹ ਪ੍ਰਸੰਨ ਹੁੰਦਾ ਹੈ ਪਰ ਜੇ ਕਾਲ ਪੈ ਜਾਏ, ਅੰਨ ਪਾਣੀ ਦੀ ਥੁੜ ਹੋਵੇ ਤੇ ਆਏ ਦੀ ਸੇਵਾ ਕੋਈ ਅੰਨ ਜਲ ਨਾਲ ਹੀ ਕਰੇ ਤਾਂ ਉਹ ਅਸੀਸ ਦੇਂਦਾ ਹੈ ਕਿ ਨਗਰ ਵਿਚ ਕਿਸੇ ਪੁੱਛਿਆ ਨਹੀਂ ਪਰ ਦੇਖੋ ਉਸ ਵੱਲ, ਉਸ ਨੇ ਇਸ ਕਾਲ ਦੇ ਸਮੇਂ ਕਿਤਨੀ ਸੇਵਾ ਕੀਤੀ। ਇਸ ਸਮੇਂ ਜਦ ਕਲਿਜੁਗ ਦਾ ਪਹਰਾ ਜ਼ੋਰ ਦਾ ਹੈ, ਕੋਈ ਇਕ ਬਚਨ ਹੀ ਗੁਰਾਂ ਦਾ ਪੱਲੇ ਬੰਨ੍ਹ ਜੀਵਨ ਭਰ ਨਾਲ ਨਿਭਾਏ, ਵਾਹਿਗੁਰੂ ਤੁਰਤ ਹੀ ਪ੍ਰੇਮ ਭਗਤ ਦੇ ਕੇ ਉਧਾਰ ਕਰ ਦੇਂਦਾ ਹੈ। ਕਿਤਨਿਆਂ ਦਾ ਉਧਾਰ ਗੁਰੂ ਨਾਨਕ ਦੇਵ ਜੀ ਨੇ ਕੀਤਾ, ਉਸ ਦੀ ਗਿਣਤੀ ਤਾਂ ਨਹੀਂ ਹੁੰਦੀ, ਪਰ ਕੁਝ ਸਿੱਖਾਂ ਦਾ ਨਾਉਂ-ਥਾਉਂ ਦੱਸਦੇ ਹਾਂ ਜਿਨ੍ਹਾਂ ਇਕ ਬਚਨ ਛਿੱਕ ਕੇ ਪੱਲੇ ਬੰਨ੍ਹਿਆ ਤਾਂ ਉਸ ਦਾ ਉਧਾਰ ਹੋਇਆ ਅਤੇ ਉਨ੍ਹਾਂ ਦੇ ਪਿੱਛੇ ਸਭ ਦੇਸ ਦਾ ਉਧਾਰ ਹੋਇਆ।'

ਉਨ੍ਹਾਂ ਵਿਰਲਿਆਂ ਦੇ ਨਾਂ-ਥਾਂ-ਨਿਸ਼ਾਨ ਭਾਈ ਗੁਰਦਾਸ ਜੀ ਨੇ ਵਾਰ ਗਿਯਾਰਵੀਂ ਦੀਆਂ ੧੯ ਪਉੜੀਆਂ ਵਿਚ ਉਚਾਰ ਦੱਸੇ। ਪਿੱਛੋਂ ਭਾਈ ਮਨੀ ਸਿੰਘ ਜੀ ਨੇ ਇਸੇ ਵਾਰ

ਦਾ ਭਾਵ ਪ੍ਰਕਾਸ਼ਨੀ ਟੀਕਾ ਕਰ ਕੇ ਲਿਖਿਆ।

ਬੇਟੀ ਸਿਮਰਨ ਕੌਰ ਜਿਸ ਨੇ ਪਹਿਲਾਂ ਸੈਂਕੜੇ ਸਵਾਲਾਂ ਵਿਚੋਂ ਸੌ ਚੁਣ ਕੇ 'ਸੌ ਸਵਾਲ' ਦਾ ਉੱਤਰ ਦੇਣ ਲਈ ਕਿਹਾ ਸੀ ਅਤੇ 'ਸੌ ਸਵਾਲ' ਨੂੰ ਕਿਤਾਬ ਦੀ ਸ਼ਕਲ ਦਿੱਤੀ ਤਾਂ ਇਤਨੀ ਪਸੰਦ ਕੀਤੀ ਗਈ ਕਿ ਪੰਜ ਸਾਲਾਂ ਵਿਚ ਚਾਰ ਐਡੀਸ਼ਨ ਉਤੋੜਤੀ ਛਾਪਣੇ ਪਏ। ਇਕ ਦਿਨ ਸਿਮਰਨ ਬੇਟੀ ਹੀ ਕਹਿਣ ਲੱਗੀ ਕਿ ਇਸ ਭੱਜ-ਦੌੜ, ਮਸ਼ੀਨ-ਏਜ (ਕਲਯੁਗ) ਵਿਚ ਕੋਈ ਇਕ ਪੁਸਤਕ ਜ਼ਰੂਰ ਹੋਣੀ ਚਾਹੀਦੀ ਹੈ ਜੋ ਸਾਡਾ ਪੱਥ-ਪ੍ਰਦਰਸ਼ਨ ਕਰੇ। ਜਿਸ ਨੂੰ ਪੜ੍ਹ ਕੇ ਜਿੰਦ ਨੂੰ ਸਿੱਖੀ ਤੋਂ ਘੋਲ ਘੁਮਾਉਣ ਦਾ ਚਾਅ ਉਪਜੇ। ਜਿਵੇਂ ਪਹਿਲਿਆਂ ਸਮਿਆਂ ਇਕ ਗੁਣ ਲਖਣ ਵਾਲਾ ਇਕ ਸਿੱਖ ਜਿਸ ਦੇਸ ਹੁੰਦਾ ਸੀ, ਸਾਰੇ ਦੇਸ ਨੂੰ ਸਿੱਖੀ ਦਾਨ ਮਿਲ ਜਾਂਦਾ ਸੀ। ਕੀ ਅੱਜ ਐਸਾ ਨਹੀਂ ਹੋ ਸਕਦਾ?

ਇਹ **'ਆਦਿ ਸਿੱਖ ਤੇ ਆਦਿ ਸਾਖੀਆਂ'** ਦੀ ਪੁਸਤਕ ਇਸੇ ਆਸ਼ੇ ਨੂੰ ਮੁੱਖ ਰੱਖ ਲਿਖੀ ਹੈ ਕਿ ਸਾਨੂੰ ਗੁਰੂ ਬਚਨਾਂ, ਸਿੱਖਾਂ ਦੀਆਂ ਕਰਨੀਆਂ ਤੋਂ ਅਜਿਹੀ ਰੌਸ਼ਨੀ ਮਿਲੇ ਕਿ ਡੋਲਦੇ ਮਨ ਠਹਿਰਣ ਅਤੇ ਅਸੀਂ ਗੁਰੂ-ਦਰ ਵੱਲ ਧਾਹ ਦੌੜੀਏ। ਸੋ ਇਹ ਪੁਸਤਕ ਗੁਰਵਾਕਾਂ, ਸਿੱਖ ਕਰਨੀਆਂ ਦਾ ਇਕ ਪ੍ਰਕਾਰ ਦਾ ਗੁੱਛਾ (Bunch) ਜਿਹਾ ਹੈ। ਨਿੱਤ ਜੀਵਨ ਨੂੰ ਅਗਵਾਈ ਦੇਣ ਲਈ ਅਨੇਕਾਂ ਬਚਨ ਦੇਣ ਦਾ ਇਕ ਨਿਮਾਣਾ ਜਿਹਾ ਯਤਨ ਕੀਤਾ ਹੈ।

ਉਦਾਹਰਣ ਵਜੋਂ ਪੁਰਾਤਨ ਜਨਮ ਸਾਖੀ ਦਾ ਪਹਿਲਾ ਫ਼ਿਕਰਾ ਹੀ ਤੱਕੋ। ਗੁਰੂ ਨਾਨਕ ਦੇਵ ਜੀ ਦੀ ਵੱਡੀ ਵਡਿਆਈ ਦਰਸਾਉਣ ਲਈ ਕਿਤਨਾ ਸਹਾਇਕ ਹੁੰਦਾ ਹੈ। ਫ਼ਿਕਰਾ ਹੈ :

> 'ਸ੍ਰੀ ਸਤਿਗੁਰ ਜੀ ਜਗਤ ਨਿਸਤਾਰਨ ਕੁ ਆਇਆ। ਕਲਿਜੁਗ ਵਿਚ ਬਾਬਾ ਨਾਨਕ ਹੋਇ ਜਨਮਿਆ। ਪਾਰਬ੍ਰਹਮ ਕਾ ਨਿਜ ਭਗਤ।'
>
> 'ਖੇਡਣ ਜਾਣ ਬਾਲਕਾਂ ਨਾਲ ਪਰ ਬਾਲਕਾਂ ਇਸ ਕੀ ਦ੍ਰਿਸ਼ਟੀ ਅਉਰ ਆਵੈ। ਆਤਮ ਅਭਿਆਸ ਪ੍ਰਮੇਸਰ ਕਾ ਕਰੇ।'

ਪੜ੍ਹੋ ਉਨ੍ਹਾਂ ਸ਼ਬਦਾਂ ਨੂੰ ਜੋ ਗੁਰੂ ਨਾਨਕ ਦੇਵ ਜੀ ਨੇ ਉਸ ਸਮੇਂ ਪਾਲੀ ਨੂੰ ਕਹੇ ਜਦ ਉਸ ਸ਼ਿਕਾਇਤ ਕੀਤੀ ਕਿ ਗੁਰੂ ਨਾਨਕ ਦੀਆਂ ਮਹੀਆਂ ਨੇ ਖੇਤ ਉਜਾੜਿਆ ਹੈ। ਬਾਬੇ ਕਹਿਆ :

'ਭਾਈ ਵੇ! ਤੇਰਾ ਕਿਛੁ ਨਹੀਂ ਉਜੜਿਆ। ਕਿਆ ਹੋਇਆ ਕਿ ਕਿਸੇ ਮਹੀਂ ਮੂੰਹ ਪਾਇਆ। ਖ਼ੁਦਾਇ ਇਸੇ ਵਿਚ ਬਰਕਤ ਪਾਵਸੀ।'

ਪਿਤਾ ਕਾਲੂ ਜੀ ਨੂੰ ਗੁਰੂ ਨਾਨਕ ਜੀ ਦਾ ਕਹਿਣਾ ਕਿ 'ਜਿਸ ਦਿਨ ਦੀ ਉਸ (ਵਾਹਿਗੁਰੂ) ਨਾਲ ਬਣ ਆਈ ਹੈ, ਤਿਸ ਦਿਨ ਦਾ ਬਹੁਤ ਖ਼ੁਸ਼ੀ ਰਹਿੰਦਾ ਹਾਂ', ਉਨ੍ਹਾਂ ਦਾ ਅੰਦਰਲਾ ਖੋਲ ਸਾਡੇ ਸਾਹਮਣੇ ਰੱਖਦਾ ਹੈ।

ਰਤਾ ਅੰਦਾਜ਼ਾ ਲਗਾਓ ਕਿਤਨਾ ਕੁ ਅੰਤ੍ਰੀਵ ਪਿਆਰ ਹੋਵੇਗਾ ਮਾਤ ਸੁਲੱਖਣੀ ਦਾ ਜਦ ਉਨ੍ਹਾਂ ਗੁਰੂ ਨਾਨਕ ਦੇਵ ਜੀ ਨੂੰ ਸੁਲਤਾਨਪੁਰ ਜਾਣ ਤੋਂ ਵਰਜਣਾ ਚਾਹਿਆ :

'ਜੋ ਜੀ! ਤੁਸੀਂ ਘਰਿ ਬੈਠੇ ਹੋਏ ਆਹੇ ਤਾਂ ਮੇਰੇ ਭਾਣੈ ਸਾਰੇ ਜਹਾਨ ਦੀ ਪਾਤਸ਼ਾਹੀ ਹੁੰਦੀ ਹੈ।'

ਸੁਲਤਾਨ ਇਬ੍ਰਾਹੀਮ ਲੋਧੀ ਨੂੰ ਗੁਰੂ ਨਾਨਕ ਦੇਵ ਜੀ ਦੇ ਆਖੇ ਸ਼ਬਦ ਤਾਂ ਹਰ ਫ਼ਕੀਰ ਦੇ ਮੂੰਹ ਚੜ੍ਹੇ ਹਨ। ਮਹਾਰਾਜ ਨੇ ਕਿਹਾ ਸੀ :

**'ਮਾਰਣਿ ਜੀਵਾਲਣ ਵਾਲਾ ਖ਼ੁਦਾਇ ਹੈ ਅਤੇ ਦੁਆਇ ਫ਼ਕੀਰਾਂ, ਰਹਿਮ ਅਲਾਹ ਹੈ।'**

ਪ੍ਰਾਚੀਨ ਪੰਥ ਪ੍ਰਕਾਸ਼ ਨੇ ਇਸੇ ਲਈ ਲਿਖਿਆ ਸੀ :

**'ਬਾਬੇ ਸਾਖੀ ਮਹਾ ਗੰਭੀਰ।**
**ਸਿਧ ਸਾਧ ਲਿਖ ਥਕੇ ਪੀਰ।'**

ਜਦ ਅਬਦਾਲੀ ਨੇ ਸਿੱਖਾਂ ਦੇ ਘਰ-ਘਾਟ ਸਾੜ ਸੁਆਹ ਕਰਨ ਲਈ ਹੁਕਮ ਦਿੱਤਾ ਤਾਂ ਕੋਲੋਂ ਕਿਸੇ ਨੇ ਕਿਹਾ ਕਿ ਇਹ ਹਥਿਆਰ ਇਨ੍ਹਾਂ 'ਤੇ ਨਹੀਂ ਚੱਲਣਾ। ਇਨ੍ਹਾਂ ਦੇ ਘਰ ਘੋੜਿਆਂ ਦੀ ਕਾਠੀ 'ਤੇ ਹਨ ਅਤੇ

**'ਪਾਂਚ ਬਾਰ ਸਨ ਪਰਵਾਰ।**
**ਭੀੜ ਪਈ ਬਿਰਾਨੈ ਬਾਰ।'**

ਪਰ ਇਨ੍ਹਾਂ ਦੀ ਦ੍ਰਿੜ੍ਹਤਾ ਵਿਚ ਫ਼ਰਕ ਨਹੀਂ ਆਇਆ। ਬਾਬਾ ਆਲਾ ਸਿੰਘ ਨੇ ਅਬਦਾਲੀ ਨੂੰ ਠੀਕ ਕਿਹਾ ਸੀ ਕਿ ਤੈਨੂੰ ਨਹੀਂ ਪਤਾ, ਪਿਤਾ ਗੁਰੂ ਗੋਬਿੰਦ ਸਿੰਘ ਸਿੱਖਾਂ ਨੂੰ ਵਰ ਦੇ ਗਏ ਹਨ ਕਿ ਜਿੱਥੇ ਇਕ ਸਿੱਖ ਸ਼ਹੀਦ ਹੋਵੇਗਾ, ਉੱਥੇ ਹੀ ਦੋ ਹੋਰ ਉਸ ਦੀ ਥਾਂ ਵੱਧ ਜੋਸ਼ ਨਾਲ ਆ ਲੈ ਲੈਣਗੇ।

ਸੋ ਇਸ 'ਆਦਿ ਸਿੱਖ ਤੇ ਆਦਿ ਸਾਖੀਆਂ' ਪੁਸਤਕ ਵਿਚ ਵੀ ਸੌ ਸਵਾਲ ਵਾਂਗ ਸੌ ਸਾਖੀਆਂ ਲਈਆਂ ਹਨ, ਤਾਕਿ ਲੈਅ ਬਣੀ ਰਵ੍ਹੇ।

ਜਤਨ ਇਹ ਹੀ ਕੀਤਾ ਹੈ ਕਿ ਵੱਖ-ਵੱਖ ਕਿੱਤਾ ਕਰਦੇ ਸਿੱਖਾਂ ਨੂੰ ਜੋ ਉਪਦੇਸ਼ ਗੁਰੂ ਪਾਤਸ਼ਾਹਾਂ ਨੇ ਦਿੱਤਾ, ਉਸ ਨੂੰ ਇਨ-ਬਿਨ ਲਿਖ ਦਿੱਤਾ ਜਾਏ। ਪਾਂਡੀ, ਪਾਂਧੇ, ਲੁਹਾਰ, ਸੁਨਿਆਰ, ਤਰਖਾਣ, ਵਪਾਰੀ, ਹਾਕਮ, ਸਿਪਾਹੀ ਤੇ ਬਾਦਸ਼ਾਹ ਨੂੰ ਜੋ ਬਚਨ ਆਖੇ, ਉਹ ਸਾਡੀ ਅੱਜ ਵੀ ਅਗਵਾਈ ਕਰ ਰਹੇ ਹਨ।

ਪੂਰਨ ਆਸ ਹੈ ਕਿ ਇਸ ਪੁਸਤਕ ਨੂੰ ਪਾਠਕ ਸੌ ਸਵਾਲ ਵਾਂਗ ਪਸੰਦ ਕਰ ਆਦਰ ਦੇਣਗੇ।

ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸਾਰ-ਵਿਸਥਾਰ ਦੀ ਦੂਜੀ-ਤੀਜੀ ਸੈਂਚੀ (ਸ੍ਰੀ ਰਾਗ ਸੰਪੂਰਣ) ਵੀ ਛਪ ਕੇ ਆ ਗਈ ਹੈ ਤੇ ਗੁਰੂ ਮੇਹਰ ਸਦਕਾ ਮਾਝ-ਰਾਗ ਵੀ ਸਾਰਾ ਛਪ ਪਾਠਕਾਂ ਦੇ ਹੱਥ ਦੇ ਕੇ ਪ੍ਰਸੰਨਤਾ ਲਈ ਹੈ।

ਇਹ ਪੁਸਤਕ ਮੈਂ ਸਹੇਵੇ ਦੇ ਉਸ ਚਲਦਲ (ਪਿੱਪਲ) ਨੂੰ ਭੇਟ ਕੀਤੀ ਹੈ ਜੋ ਜੰਡ (ਜ਼ੁਲਮ) ਨੂੰ ਖਾ ਰਹਿਆ ਹੈ ਅਤੇ ਕਲਗੀਧਰ ਦੇ ਬਚਨਾਂ 'ਤੇ ਪਹਿਰਾ ਦੇਂਦਾ ਪੰਥ ਨੂੰ ਸਦਾ ਚੜ੍ਹਦੀ ਕਲਾ ਰਹਿਣ ਦਾ ਸੰਦੇਸ਼ ਦੇ ਰਹਿਆ ਹੈ।

ਇਸੇ ਸਾਲ 20 ਫਰਵਰੀ 1987 ਨੂੰ ਘਰ ਭਾਣਾ ਵਰਤਿਆ। ਮੇਰੇ ਛੋਟੇ ਵੀਰ ਭਾਈ ਹਰਿਮਹਿੰਦਰ ਸਿੰਘ ਅੰਮ੍ਰਿਤ ਵੇਲੇ ਹੀ ਵਾਹਿਗੁਰੂ ਦੀ ਗੋਦ ਵਿਚ ਜਾ ਸਮਾਏ। ਬੜੇ ਸਿਰੜੀ ਸੁਭਾਅ ਦੇ ਸਨ। ਮੇਰੇ ਨਾਲ ਹੀ ਪੰਜਾਬੀ ਸੂਬਾ ਦੇ ਮੋਰਚੇ ਵਿਚ ਜੇਲ੍ਹ ਕੱਟੀ। 1984 ਦੀ ਹਲਚਲ ਤੇ ਉਜਾੜੇ ਵੇਲੇ ਕਾਨ੍ਹਪੁਰ ਉਨ੍ਹਾਂ ਨੂੰ ਮਾਰ ਕੁਟ ਵੀ ਗਏ ਸਨ ਪਰ ਗੁਰੂ ਨੇ ਹੱਥ ਦੇ ਕੇ ਰੱਖ ਲਿਆ ਸੀ, ਪਰ ਇਸ ਵਾਰੀ ਮੌਤ ਨੇ ਐਸੇ ਤਗੜੇ ਹੱਥ ਪਾਏ ਕਿ ਸਾਡੇ ਕੋਲੋਂ ਖੋਹ ਲੈ ਗਈ। ਵਾਹਿਗੁਰੂ ਸਾਰੇ ਪਰਿਵਾਰ ਨੂੰ ਭਾਣਾ ਮਿੱਠਾ ਮੰਨਣ ਦੀ ਰਹਿਮਤ ਕਰੇ।

'ਦੇਸ ਚਾਲ ਹਮ ਤੇ ਤਬ ਭਈ' ਦੇ ਹੁਕਮ ਅਨੁਸਾਰ ਮੈਨੂੰ ਯਮਨਾ ਨਗਰ ਤੋਂ ਟਿਕਾਣਾ ਬਦਲ ਪਟਿਆਲਾ ਕਰਨਾ ਪਿਆ। ਸਰਦਾਰ ਸਰੂਪ ਸਿੰਘ ਜੀ ਜਿਨ੍ਹਾਂ ਦੀ ਅਗਵਾਈ ਮੈਨੂੰ ਸਦਾ ਮਿਲਦੀ ਰਹੀ, ਅਕਾਲ ਚਲਾਣਾ ਤੋਂ ਕੁਝ ਚਿਰ ਪਹਿਲਾਂ ਵੀਰ ਬਲਵਿੰਦਰ ਸਿੰਘ ਜੀ ਤੇ ਜਸਪਾਲ ਕੌਰ ਜੀ ਨੂੰ ਉਚੇਚਾ ਕਿਹਾ ਸੀ ਕਿ ਸਤਿਬੀਰ ਸਿੰਘ ਨੂੰ ਕਹੀਂ ਕਿ ਜੇਲ੍ਹ ਤੋਂ ਆ ਕੇ ਯਮਨਾ ਨਗਰ ਨਾ ਰਵ੍ਹੇ। ਖੇਚਲ ਤਾਂ ਬਹੁਤ ਹੋਈ ਪਰ ਆਤਮਕ ਸੁਖ ਮਹਿਸੂਸ ਕਰ ਰਹਿਆ ਹਾਂ ਪਟਿਆਲਾ ਆ ਕੇ।

**ਜੋ ਪੰਜਾਂ ਪਿਆਰਿਆਂ ਨੇ ਕਲਗੀਧਰ ਨੂੰ ਅੰਮ੍ਰਿਤ ਛਕਾਉਣ ਉਪਰੰਤ ਇਕ ਹੋਰ ਉਚੇਚੀ ਰਹਿਤ ਦ੍ਰਿੜ੍ਹ ਕਰਵਾਈ ਸੀ, ਅੱਜ ਉਹ ਹੀ ਅਰਦਾਸ ਹੈ ਸਾਰੇ ਪੰਥ ਦੀ ਖੜਗਧਾਰੀ ਅੱਗੇ ਕਿ ਸਦਾ ਸਿੱਖਾਂ ਦੇ ਅੰਗ-ਸੰਗ ਹੋ ਸਹਾਇਤਾ ਕਰੋ ਅਤੇ ਇਸ ਭੀੜਾ ਵਿਚੋਂ ਆਪਣਾ ਚਮਤਕਾਰ ਦਿਖਲਾ ਕੱਢ ਲਵੋ :**

**'ਸਿੱਖ ਸੰਗ ਰਹੋ ਅਸਪਾਨ ਸੁ ਧਾਰੀ।**
**ਜੋ ਕਹੂੰ ਭੀੜ ਪੜੇ ਗੁਰ ਸਿੱਖ ਕੋ**
**ਤਾਹਿ ਹੋਹੁ ਸਹਾਇਕ ਜਿਨੈ ਮਨ ਸਾਰੀ।'**

54, ਖਾਲਸਾ ਕਾਲਜ ਕਾਲੋਨੀ, —ਸਤਿਬੀਰ ਸਿੰਘ
ਪਟਿਆਲਾ।

# ਤਤਕਰਾ

ਇਕ

# ਦੌਲਤਾਂ ਦਾਈ

**ਪਹਿਲਾ ਦੀਦਾਰ**

ਜਦ ਗੁਰੂ ਨਾਨਕ ਦੇਵ ਜੀ ਦਾ ਪ੍ਰਕਾਸ਼ ਹੋਇਆ ਤਾਂ ਥਾਲ ਭਰ ਰੁਪਿਆਂ ਦਾ ਮਹਿਤਾ ਕਾਲੂ ਜੀ ਦੌਲਤਾਂ ਦਾਈ ਨੂੰ ਲਗੇ ਦੇਵਣ ਤਾਂ ਉਸ ਆਖਿਓਸੁ :

'ਰਹਣ ਦੇਇ ਮਹਿਤਾ, ਮੈਂ ਤਾਂ ਰੱਜੀ ਗਈ। ਨਿਹਾਲ ਹੋਇ ਗਈ। ਮੈਨੂੰ ਇੰਝ ਮਿਲਿਆ ਇਹ ਬਾਲ ਜਿਵੇਂ ਕੋਈ ਬਜ਼ੁਰਗ ਬਾਬਾ ਮੁਸਕਰਾ ਮਿਲਦਾ ਹੈ। 'ਦੀਰਘ ਨਰ ਜਿਉ ਬਿਲਾਸ ਮਿਲੇ ਹੈਂ।'

ਹੋਰ : **ਜਿਥੇ ਜਾ ਆਵਿਲ (ਅਉਲ) ਗਡਨ ਕੋ ਪ੍ਰਿਥੀ ਖੁਣਾਈ।**
**ਤਹਾ ਦਰਬ ਤਿਸ (ਦਾਈ) ਨਦਰੀ ਆਈ।**

(ਪ੍ਰਾਚੀਨ ਪੰਥ ਪ੍ਰਕਾਸ਼)

ਮਹਿਤਾ ਕਾਲੂ ਜੀ ਗਏ ਟੇਵਾ ਲਗਾਉਣ ਤਾਂ ਨਾਲ-ਨਾਲ ਪੰਡਿਤ ਲਿਖੇ ਅਤੇ ਨਾਲ ਮੰਦ-ਮੰਦ ਮੁਸਕਾਇ ਤੇ ਜਦ ਲੈਣ ਆਏ ਟੇਵਾ ਤਾਂ ਕਹਿਆ :

**'ਇਸ ਅਦਬ ਰਖਾਯੋ।**
**ਇਹ ਕੋਊ ਪੂਰਨ ਪੁਰਖ ਹੈ ਆਯੋ।**
**ਨਹਿ ਕਲੰਕ ਜਨ ਯਹ ਭਯੋ ਆਪ।**
**ਜਾਪਤ ਇਸ ਕੋ ਇਤੋ ਪ੍ਰਤਾਪ।**
**ਨਕਾਰ ਅੱਛਰ ਉਨ ਮੁਹਰੇ ਧਰਾਯੋ।**
**ਨਿਹਕਲੰਕ ਤੇ ਨਾਨਕ ਹਵਾਯੋ।'** (ਪ੍ਰਾਚੀਨ ਪੰਥ ਪ੍ਰਕਾਸ਼)

'ਨਾਨਕ' ਨਾਮ ਸੁਣ ਮਹਿਤਾ ਜੀ ਨੇ ਕਹਿਆ :

**'ਸਾਡੀ ਕੁਲ ਬਿਖੈ ਐਸਾ ਨਾਮ ਨਹੀਂ।**
**ਨਾਹ ਇਹ ਲਗੇ ਹਿੰਦੂ, ਨਾ ਮੁਸਲਮਾਨ।'**

ਫਿਰ ਕਹਿਆ ਪੰਡਿਤ :

**'ਇਸ ਨਾਮ ਕੋ ਹਿੰਦੂ ਮੁਸਲਮਾਨ ਸਬਦ ਜਪੈਂਗੇ।**
**ਇਸ ਲੜਿਕੇ ਕੀ ਮਹਿਮਾ ਨਾਮ ਕੀ**
**ਨਾਮ ਕਾ ਮਹਾਤਮ ਅਪਰ ਅਪਾਰ ਹੈ।'**

(ਮਹਿਮਾ ਪ੍ਰਕਾਸ਼, ਵਾਰਤਕ ਤੇ ਕਾਵਿਕ)

ਇਤਨੀ ਹੋਈ ਗੁਰੂ ਨਾਨਕ ਦੇਵ ਜੀ ਦੀ ਵਡਿਆਈ ਕਿ ਭਾਈ ਰਤਨ ਸਿੰਘ ਭੰਗੂ ਨੇ ਕੈਪਟਨ ਮਰੇ ਨੂੰ ਇਕ ਪੁੱਛ ਦੇ ਉੱਤਰ ਵਿਚ ਕਿਹਾ ਕਿ ਸਾਨੂੰ ਜੋ ਪਾਤਸ਼ਾਹੀਆਂ ਮਿਲੀਆਂ ਹਨ, ਇਹ ਸਭ 'ਸਚੇ ਪਾਤਸ਼ਾਹ' ਗੁਰੂ ਨਾਨਕ ਦੀ ਬਰਕਤ ਹੈ।

ਮਰੇ ਕਹਯੋ :

**'ਭਯੋ ਨਾਨਕ ਫ਼ਕੀਰ।**
**ਉਸ ਸ਼ਾਹੀ ਕੀ ਕਯਾ ਤਦਬੀਰ।'**

ਤਾਂ ਰਤਨ ਸਿੰਘ ਕਹਯੋ :

**'ਵਹਿ ਸ਼ਹਿਨਸ਼ਾਹ।**
**ਦੀਨ ਦੁਨੀ ਸਚੇ ਪਾਤਸ਼ਾਹਿ। ੩੫।**
**ਕਈ ਸ਼ਾਹ ਤਿਨ ਕੀਏ ਫ਼ਕੀਰ।**
**ਕਈ ਫ਼ਕੀਰ ਕਰ ਦੀਨੇ ਪੀਰ।**
**ਰਹਯੋ ਆਪ ਹੁਇ ਬੇਪ੍ਰਵਾਹ।**
**ਯੋਂ ਨਾਨਕ ਭਯੋ ਸ਼ਹਿਨਸ਼ਾਹ। ੩੬।**
**ਜਿਨ ਸ਼ਾਹ ਨਾਨਕ ਚਰਨ ਪ੍ਰਸਾਇ।**
**ਤਿਨ ਮੇਂ ਸ਼ਕਤ ਇਤੀ ਭਈ ਆਇ।**
**ਚਿੜੀਅਨ ਤੇ ਉਨ ਬਾਜ ਕੁਹਾਏ।**
**ਛੇਲਨ ਕੋਲੋਂ ਸ਼ੇਰ ਤੁੜਾਏ'। ੩੭।**

ਦੌਲਤਾਂ ਨੂੰ ਦੀਨ ਦੁਨੀ ਦੀ ਦੌਲਤ ਮਿਲੀ ਪਰ ਦੇਖੋ ਇਕ ਹੋਰ **ਦਾਈ ਫ਼ਤੋ** ਜੋ ਜ਼ਰ ਖ਼ਰੀਦੀ ਥਣਾਂ ਨੂੰ ਲਗਾ ਜ਼ਹਿਰ ਆਈ ਕਿ ਗੁਰੂ ਹਰਿਗੋਬਿੰਦ ਨੂੰ ਮਾਰ ਮੁਕਾਇਆ ਜਾਏ ਪਰ ਉਹ ਗਈ ਭੁੱਲ ਕਿ

**'ਅਬਿਚਲ ਨੀਵ ਧਰੀ ਗੁਰ ਨਾਨਕ,**
**ਨਿਤ ਨਿਤ ਚੜੈ ਸਵਾਈ।'** (ਗੂਜਰੀ ਮਹਲਾ ੫)

ਇਹ ਨਾ ਭੁੱਲਣਾ ਕਿ ਇਹ ਉਸ ਸ਼ਬਦ ਦੀ ਆਖ਼ਰੀ ਤੁਕ ਹੈ ਜਿਸ ਦੇ ਪਹਿਲਾਂ ਲਿਖਿਆ ਹੈ :

**'ਹਰਿਗੋਬਿੰਦ ਰਖਿਓ ਪਰਮੇਸਰਿ ਅਪੁਨੀ ਕਿਰਪਾ ਧਾਰਿ।'**

ਹਰਿਗੋਬਿੰਦ ਨਵਾਂ ਨਰੋਆ ਹੈ ਅਤੇ ਪੰਥ ਵੀ ਸਦਾ ਚੜ੍ਹਦੀ ਕਲਾ ਵਿਚ ਰਵ੍ਹੇਗਾ ਭਾਵੇਂ ਲੱਖ ਉੱਠਣ ਤੂਫ਼ਾਨ ਤੇ ਝੱਖੜ।

❑

ਦੋ

# ਬੇਬੇ ਨਾਨਕੀ

ਪਹਿਲਾ ਸਿੱਖ

ਗੁਰੂ ਨਾਨਕ ਦੇਵ ਜੀ ਦੇ ਧਰਮ ਨੂੰ ਧਾਰਨ ਵਾਲੀ ਸਭ ਤੋਂ ਪਹਿਲੀ ਸਿੱਖ ਬੇਬੇ ਨਾਨਕੀ ਸੀ। ਭੈਣ ਨੇ ਗੁਰੂ ਨਾਨਕ ਨੂੰ ਭਰਾ ਕਰ ਕੇ ਨਹੀਂ, ਇਸ਼ਟ ਕਰ ਜਾਣਿਆ। ਉਮਰ ਵਿਚ ਬੇਬੇ ਜ਼ਰੂਰ ਵੱਡੀ ਸੀ ਪਰ ਬਾਬੇ ਨੂੰ ਪੈਰੀਂ ਹੱਥ ਨਹੀਂ ਸੀ ਲਗਾਉਣ ਦੇਂਦੀ।

ਜਦ ਭਾਈ ਜੈ ਰਾਮ ਜੀ, ਗੁਰੂ ਨਾਨਕ ਦੇਵ ਜੀ ਨੂੰ ਸੁਲਤਾਨਪੁਰ ਲੈ ਜਾਣ ਲਈ ਆਏ ਤਾਂ ਮਾਤਾ ਸੁਲੱਖਣੀ ਨੇ ਗੁਰੂ ਨਾਨਕ ਦੇਵ ਜੀ ਨੂੰ ਕਹਿਆ ਕਿ ਉਨ੍ਹਾਂ ਨੂੰ ਵੀ ਨਾਲ ਲੈ ਜਾਣ ਜਾਂ ਇਥੇ ਹੀ ਰਹਿਣ ਤਾਂ 'ਗ੍ਰਹਿਸਤੀ ਮਹਿ ਬਡੇ ਗ੍ਰਹਿਸਤੀ' ਗੁਰੂ ਨਾਨਕ ਦੇਵ ਜੀ ਨੇ ਕਿਹਾ ਕਿ ਅਸੀਂ ਇਥੇ ਕਿਆ ਕਰਦੇ ਆਹੇ :

ਇਹ ਸੁਣ ਮਾਤ ਸੁਲੱਖਣੀ ਨੇ ਕਿਹਾ :

**'ਸੋ ਜੀ ਤੁਸੀਂ ਘਰਿ ਬੈਠੇ ਹੋਏ ਆਹੇ ਤਾਂ ਮੇਰੇ ਭਾਣੇ ਸਾਰੇ ਜਹਾਨ ਦੀ ਪਾਤਸ਼ਾਹੀ ਹੋਂਦੀ ਹੈ।'**

ਤਬ ਬਾਬੇ ਆਖਿਆ :

> ਪ੍ਰਮੇਸ਼ਰ ਕੀਏ! **ਰੁਜ਼ਗਾਰ ਦੀ ਕਾਈ ਬਣਸੀ ਤਾਂ ਸਦਾਇ ਲੈਸਾਂ। ਭੈਣ ਤੇ ਭਾਰਾ ਠੀਕ ਨਹੀਂ।**

ਸੁਲਤਾਨਪੁਰ ਪੁੱਜਦਿਆਂ ਹੀ ਗੁਰੂ ਨਾਨਕ ਦੇਵ ਜੀ ਨੇ ਕਹਿਆ :

'ਜੀਜਾ ਜੀ! ਕੁਝ ਕਿਰਤ ਹੋਵੈ ਤਾਂ ਭਲਾ ਹੋਇ।' ਸੁਣਦੇ ਸਾਰ ਨਾਨਕੀ ਜੀ ਨੇ ਕਿਹਾ :

> 'ਵੀਰ ਤੂੰ ਪ੍ਰਮੇਸਰ ਦਾ ਰੂਪ ਹੈਂ।
> ਜੇਹਾ ਰੁੱਖਾ ਅਲੂਣਾ ਟੁੱਕਰ ਹੈ, ਤੇਹਾ ਬੈਠ ਖਾਹਿ।
> ਤੂੰ ਇਨ੍ਹਾਂ ਜੰਜਾਲਾਂ ਵਿਚ ਨ ਪਉ।
> ਤੂੰ ਇਨ੍ਹਾਂ ਜੰਜਾਲਾਂ ਲਾਇਕ ਨਾਹੀ।'

ਗੁਰੂ ਨਾਨਕ ਦੇਵ ਜੀ ਨੇ ਕਿਹਾ :

> **'ਬੇਬੇ ਜੀ! ਕਿਰਤ ਕਰ ਖਾਈਐ ਤਾਂ ਦੇਹੀ ਪਵਿਤ੍ਰ ਹੋਇ।'**

ਬੇਬੇ ਨਾਨਕੀ ਨੇ ਮੂੰਹ ਚੜ੍ਹ ਇਕ ਵਾਰੀ ਗੁਰੂ ਨਾਨਕ ਦੇਵ ਜੀ ਦੀ ਸੱਸ ਤੱਕ ਨੂੰ ਆਖ ਦਿੱਤਾ ਸੀ ਜਦ ਉਸ ਕਿਹਾ ਕਿ ਭਰਾ ਨੂੰ ਸਮਝਾ ਕਿ ਕਮਾਈ ਸਾਂਭੇ।

ਨਾਨਕੀ ਜੀ ਨੇ ਕਿਹਾ ਸੀ :

'ਸੁਣਿ ਮਾਸੀ ਜੀ! ਮੈਂ ਭਿਰਾਉ ਤਾਂਈ ਕੀ ਸਮਝਾਵਾਂ। ਭਿਰਾਉ ਮੇਰਾ ਚੋਰ ਨਾਹੀ, ਜਾਰ ਨਾਹੀ, ਜੁਆਰੀ ਨਾਹੀ, ਕੋਈ ਬੁਰਾ ਕੰਮ ਨਹੀਂ ਕਰਦਾ। ਮੈਂ ਉਸ ਨੂੰ ਕਿਆ ਸਮਝਾਵਾਂ। ਉਹ ਪੁੰਨ ਦਾਨ ਕਰਦਾ ਹੈ, ਨੰਗੇ ਭੁੱਖੇ ਨੂੰ ਦੇਂਦਾ ਹੈ ਤਾਂ ਆਪਣੀ ਖੱਟੀ ਕਮਾਈ ਵਿਚੋਂ ਕਰਦਾ ਹੈ। ਮੈਂ ਕੀ ਸਮਝਾਵਾਂ? ਆਪਣੀ ਕਮਾਈ ਵਿਚੋਂ ਭਾਵੇ ਸੋ ਕਰੇ।'

ਨਾਨਕੀ ਜੀ ਤੇ ਸਿੱਖੀ ਦਾ ਰੰਗ ਕਿਤਨਾ ਚੜ੍ਹ ਗਿਆ ਸੀ, ਉਸ ਦਾ ਪ੍ਰਮਾਣ ਉਹ ਸ਼ਬਦ ਹਨ ਜੋ ਭਾਈ ਜੈ ਰਾਮ ਜੀ ਨੇ ਨਾਨਕੀ ਜੀ ਨੂੰ ਆਖੇ ਸਨ :

'ਬਹੂ ਜੀ! ਤੂੰ ਨਾਨਕ ਜੀ ਦੀ ਭੈਣ ਹੈਂ। ਤੈਨੂੰ ਵੀ ਇਸ ਦਾ ਕੋਈ ਅਸਰ ਹੈ ਅਤੇ ਅਸੀਂ ਇਵੇਂ ਭਰਮ ਵਿਚ ਭਟਕਦੇ ਹਾਂ। **ਧੰਨ ਪ੍ਰਮੇਸ਼ਵਰ ਜੀ ਹੈ। ਧੰਨ ਨਾਨਕ ਜੀ ਹੈ। ਤੂੰ ਭੀ ਧੰਨ ਹੈਂ ਜੋ ਇਸ ਦੀ ਭੈਣ ਹੈਂ ਅਤੇ ਥੋੜ੍ਹੇ-ਥੋੜ੍ਹੇ ਅਸੀਂ ਵੀ ਧੰਨ ਹਾਂ ਜੋ ਤੇਰੇ ਨਾਲ ਸਾਡਾ ਸੰਜੋਗ ਹੈ।'**

ਬੇਬੇ ਨਾਨਕੀ ਦੇ ਅਕਾਲ ਚਲਾਣੇ ਦੇ ਤੀਜੇ ਦਿਨ ਭਾਈ ਜੈ ਰਾਮ ਜੀ ਵੀ ਚੜ੍ਹਾਈ ਕਰ ਗਏ। ਦੋਵਾਂ ਦੇ ਫੁੱਲ ਇਕੱਠੇ ਵੇਈਂ ਨਦੀ ਵਿਚ ਗੁਰੂ ਨਾਨਕ ਦੇਵ ਜੀ ਨੇ ਹੱਥੀਂ ਪ੍ਰਵਾਹ ਕੀਤੇ।

❑

ਤਿੰਨ

# ਭਾਈ ਮਰਦਾਨਾ

ਮਜਲਸ ਵਿਚ ਕੋਈ ਭਾਈ ਮਰਦਾਨਾ ਜੀ ਵਰਗਾ ਰਬਾਬ ਨਹੀਂ ਸੀ ਵਜਾ ਸਕਦਾ।

**ਪਹਿਲਾ ਸਾਥੀ**

**ਭਲਾ ਰਬਾਬ ਵਜਾਇੰਦਾ**
**ਮਜਲਸ ਮਰਦਾਨਾ ਮੀਰਾਸੀ। ੧੩। ੧੧।** (ਭਾਈ ਗੁਰਦਾਸ)

ਨਾਂ ਸੀ ਉਨ੍ਹਾਂ ਦਾ 'ਦਾਨਾ' ਪਰ ਗੁਰੂ ਨਾਨਕ ਦੇਵ ਜੀ ਨੇ ਧਰਿਆ ਮਰਦਾਨਾ, ਇਹ ਕਹਿ ਕੇ :

**'ਦਾਨਾ ਤੂੰ ਜ਼ਰੂਰ ਹੈਂ,**
**ਪਰ ਸ਼ਬਦ ਪਾਇਕੈ ਰਾਗ ਨੂੰ ਗਾਇ,**
**ਤਾਂ ਤੂੰ ਮਰਦਾਨਾ ਕਹਿਲਾਇੰ।'**
**ਫਿਰ ਨਾਮ ਹੀ ਹੋ ਗਿਆ ਮਰਦਾਨਾ।**

ਗੁਰੂ ਨਾਨਕ ਦੇਵ ਜੀ ਜਦ ਵੀ ਬਾਣੀ ਉਚਾਰਦੇ, ਫ਼ਰਮਾਂਦੇ : ਛੇੜ ਮਰਦਾਨਿਆ ਰਬਾਬ, ਕਾਈ ਸਿਫ਼ਤ ਖ਼ੁਦਾ ਦੇ ਦੀਦਾਰ ਦੀ ਕਰੀਏ।

ਤਾਂ ਹੀ ਤੇ ਲਿਖਿਆ ਹੈ :

**ਸਾਥ ਕਰੈ ਮਰਦਾਨੈ ਪਰਚਾਵਾ।**
**ਲੈਣ ਦੇਣ ਕੁਛ ਰਖੈ ਨਾ ਦਾਵਾ।**

(ਪ੍ਰਾਚੀਨ ਪੰਥ ਪ੍ਰਕਾਸ਼)

ਜਦ ਨਾਲ ਗੁਰੂ ਨਾਨਕ ਦੇਵ ਜੀ ਦੇ ਉਦਾਸੀ ਲਈ ਟੁਰਿਆ ਤਾਂ ਕਹਿਣ ਲੱਗਾ ਕਿ ਐਸਾ ਉਪਦੇਸ਼ ਦਿਓ ਕਿ ਨਿਭ ਆਵੈ ਤਾਂ ਬਾਬੇ ਕਹਿਆ :

**ਇਕ, ਕੇਸ ਨਾ ਕਟਾਈਂ।**
**ਦੂਏ, ਪਿਛਲ ਰਾਤ ਜਾਗ ਸਤਿਨਾਮ ਦਾ ਜਾਪ ਕਰੀਂ।**
**ਤ੍ਰਿਤੀਏ, ਆਏ ਗਏ ਸਾਧ ਸੰਤ ਲੋੜਵੰਦ ਦੀ ਸੇਵਾ ਕਰੀਂ।**

(ਜਨਮ ਸਾਖੀ ਭਾਈ ਮਨੀ ਸਿੰਘ)

ਬੜੇ ਮਾਣ ਨਾਲ ਕਹਿਆ ਸੀ ਇਕ ਵਾਰੀ ਭਾਈ ਮਰਦਾਨਾ ਨੇ ਬਾਬੇ ਨੂੰ :

**ਏਡਾ ਨਾ ਵਡਾ ਹੋਇ ਫਿਰੀਂ**
**ਤੇਰਾ ਮੇਰਾ ਬਹੁਤਾ ਅੰਤਰ ਨਾਹੀ।**

**ਤੂ ਖੁਦਾਇ ਦਾ ਡੂਮ,**
**ਹਉ ਤੇਰਾ ਡੂਮ।**
**ਤੈਂ ਖੁਦਾਇ ਪਾਇਆ ਹੈ,**
**ਅਸਾਂ ਤੇਰੇ ਵਿਚੋਂ ਦੇਖਿਆ ਹੈ।**

ਇਕ ਪਉੜੀ ਵੀ ਉਚਾਰੀ ਬਾਬੇ ਦੀ ਸਿਫ਼ਤ ਵਿਚ ਮਰਦਾਨੇ ਨੇ, ਜਿਸ ਦੀਆਂ ਅੰਤਲੀਆਂ ਤੁਕਾਂ ਸਨ :

**'ਇਕੋ ਨਾਉਂ ਤਕੜਾ ਕੀਉਨ,**
**ਹੋਰ ਨਾਵ ਸਭ ਕੀਅਨ ਖਰਾਬਾ।**
**ਨੇੜ ਨਜੀਕ ਖੁਦਾਇ ਦੇ ਬਾਬਾ।'**

ਪਰ ਨਿੰਮ੍ਰਤਾ ਦੇ ਰੂਪ ਗੁਰੂ ਨਾਨਕ ਜੀ ਨੇ ਟੋਕ ਕਿਹਾ :

'ਪੂਰਾ ਜੀ! ਪੂਰਾ ਪਰਮੇਸਰ ਸਲਾਹੁਣਾ। ਮਰਦਾਨਿਆ ਅਸੀਂ ਕਵਣ ਕੀਟ ਜਿ ਉਸ ਦੇ ਨਜ਼ਦੀਕ ਪਹੁੰਚਹ।'

ਪਰ ਮਰਦਾਨਾ ਜੀ, ਜੋ ਗੁਰੂ ਨਾਨਕ ਨੂੰ ਅਤਿ ਨੇੜਿਓਂ ਤੱਕ ਚੁੱਕੇ ਸਨ, ਨਾਂਹ ਰੁਕੇ ਤੇ ਕਿਹਾ :

**ਸਹੀ ਤਾਂ ਨਾਨਕ ਕਾਲੂਆਣਿ,**
**ਜਿਨ ਸਿਰੀ, ਫੁਨਿ ਤਿਸ ਹੀ ਗੋਈ।**
**ਜੇ ਤੁਧੁ ਜੇਵਡ ਪਰਮੇਸਰ ਹੋਇ ਤਾ ਹੋਈ।**

ਗੁਰੂ ਅੰਗਦ ਦੇਵ ਜੀ ਨੇ ਗੁਰੂ ਨਾਨਕ ਦੇਵ ਜੀ ਨੂੰ ਜਦ ਇਕ ਐਸੇ ਰਬਾਬੀ ਦੀ ਦੱਸ ਪਾਉਣ ਲਈ ਬੇਨਤੀ ਕੀਤੀ ਸੀ ਜੋ ਬਾਣੀ ਗਾ ਸੁਣਾ ਸਕੇ ਤਾਂ ਗੁਰੂ ਨਾਨਕ ਦੇਵ ਜੀ ਨੇ ਜਿਸ ਮਾਣ ਨਾਲ ਭਾਈ ਮਰਦਾਨਾ ਜੀ ਦਾ ਜ਼ਿਕਰ ਕੀਤਾ, ਉਸ ਦੀ ਸਾਖ ਮਹਿਮਾ ਪ੍ਰਕਾਸ਼ ਵਾਰਤਕ ਨੇ ਭਰੀ ਹੈ। ਬਾਬੇ ਕਿਹਾ ਸੀ :

**'ਇਕ ਮਰਦਾਨਾ ਮੇਰਾ ਹੈ ਸੀ ਪੁਰਾਤਨ।**
**ਹੁਣ ਸੁਣੀਂਦਾ ਹੈ ਬਲਵੰਡ।**
**ਸਦਾਇ ਦੇਂਦਾ ਹਾਂ, ਪਰ ਇੰਝ ਰੱਖਣਾ ਜਿਵੇਂ ਬੱਤੀ ਦੰਦਾਂ**
**ਵਿਚ ਜੀਭ ਹੁੰਦੀ ਹੈ।'**

ਮਰਦਾਨਾ ਦੇ ਅਕਾਲ ਚਲਾਣੇ ਸਮੇਂ ਜੋ ਬਾਬੇ ਤੇ ਉਸ ਦੀਆਂ ਗੂੜ੍ਹੀਆਂ ਗੱਲਾਂ ਹੋਈਆਂ, ਉਨ੍ਹਾਂ ਦਾ ਵੇਰਵੇ ਨਾਲ ਜ਼ਿਕਰ ਭਾਈ ਮਨੀ ਸਿੰਘ ਜੀ ਨੇ ਕੀਤਾ ਹੈ।

ਗੁਰੂ ਨਾਨਕ ਜੀ ਨੇ ਕਹਿਆ :

'ਮਰਦਾਨਿਆ ਜੇ ਚਾਹੇਂ ਤਾਂ ਤੇਰੀ ਦੇਹੀ ਨੂੰ ਬ੍ਰਹਮਣ ਵਾਂਗ ਦਰਿਆ ਵਿਚ ਸੁੱਟ ਦੇਈਏ। ਜੇ ਤੇਰੀ ਖ਼ਾਹਿਸ਼ ਹੋਵੇ ਤਾਂ ਖੱਤਰੀ ਵਾਂਗ ਸਾੜ ਦੇਈਏ, ਜੇ ਤੇਰੀ ਇੱਛਾ ਹੈ ਤਾਂ ਮੁਸਲਮਾਨ ਵਾਂਗ ਦਬਾ ਦੇਈਏ ਅਤੇ ਤੇਰਾ ਚਿੱਤ ਹੈ ਤਾਂ 'ਪਾਰਸੀ' ਵਾਂਗ ਹਵਾ ਵਿਚ ਸੁੱਟ ਦੇਈਏ।'

ਮਰਦਾਨਾ ਜੀ, ਜੋ ਬ੍ਰਹਮ ਅਵਸਥਾ ਨੂੰ ਪੁੱਜ ਚੁੱਕੇ ਸਨ, ਕਹਿਣ ਲੱਗੇ :

'ਵਾਹ, ਬਾਬਾ ਵਾਹ! ਅਜੇ ਵੀ ਸਰੀਰਾਂ ਦੇ ਚੱਕਰ ਵਿਚ। ਤੁਹਾਡੇ ਸਾਥ ਕਰ ਦੇਹੀ ਦਾ ਖ਼ਿਆਲ ਹੀ ਹਟ ਗਇਆ ਹੈ। **ਮੈਂ ਤਾਂ ਹੁਣ ਆਪਣੀ ਆਤਮਾ ਨੂੰ ਕੇਵਲ ਆਪਣੇ ਸਰੀਰ ਦਾ ਸਾਖੀ ਸਮਝਦਾ ਹਾਂ।'**

ਪਰ ਦੇਖਣ ਲਈ ਕਿ ਮਰਦਾਨਾ ਕਿਸ ਥਾਂ ਤੋਂ ਬੋਲ ਰਹਿਆ ਹੈ, ਫਿਰ ਕਹਿਆ:

'ਮਰਦਾਨਿਆ, ਤੂੰ ਮੇਰਾ ਬੜਾ ਸਾਥ ਨਿਭਾਇਆ, ਚਿੱਤ ਕਰਦਾ ਹੈ ਕਿ ਤੇਰੀ ਸਮਾਧ ਬਣਾ ਕੇ ਤੈਨੂੰ ਜਗ ਵਿਚ ਮਸ਼ਹੂਰ ਕਰੀਏ।' ਤਾਂ ਮਰਦਾਨੇ ਨੇ ਕੁਝ ਸੰਜ਼ੀਦਾ ਹੋਇ ਆਖਿਆ :

'ਬਾਬਾ! ਬੜੀ ਮੁਸ਼ਕਿਲ ਨਾਲ ਤਾਂ ਸਰੀਰ ਰੂਪੀ ਸਮਾਧ ਵਿਚੋਂ ਨਿਕਲਣ ਲੱਗਾ ਹਾਂ, ਇਸ ਨੂੰ ਫਿਰ ਪੱਥਰ ਦੀ ਸਮਾਧ ਵਿਚ ਕਿਉਂ ਪਾਉਂਦੇ ਹੋ।'

ਇਹ ਸੁਣਦੇ ਹੀ ਅਗਾਂਹ ਹੋ ਬਾਬੇ ਨੇ ਮਰਦਾਨਾ ਜੀ ਨੂੰ ਛਾਤੀ ਨਾਲ ਲਗਾਇਆ ਤੇ ਕਹਿਆ :

**ਤੂੰ ਬ੍ਰਹਮ ਨੂੰ ਪਛਾਣ ਲਿਆ ਹੈ, ਮਰਦਾਨਿਆ।**

❑

ਚਾਰ

# ਦੌਲਤ ਖ਼ਾਨ

ਦੌਲਤ ਖ਼ਾਨ ਲੋਧੀ ਨੂੰ ਭਾਈ ਜੈ ਰਾਮ ਜੀ ਨੇ ਜਦ ਮੋਦੀ ਦੀ ਭਾਲ ਕਰਦੇ ਸੁਣਿਆ ਤਾਂ ਇਕ ਦਿਨ ਮੌਕਾ ਸੰਭਾਲ ਕਹਿਆ :

**ਪਹਿਲਾ ਮੁਰੀਦ**

'ਮੇਰਾ ਇਕ ਸਾਕ ਹੈ ਅਰ ਮਰਦਾਨਾ ਆਦਮੀ ਹੈ। ਖੂਬ ਲਾਇਕ ਹੈ। ਮੁਹਿੰਮ ਸਰ ਕਰਣਹਾਰ ਹੈ। ਅਰਬੀ, ਫ਼ਾਰਸੀ, ਗਣਿਤ ਤੇ ਹੋਰ ਵਿੱਦਿਆ ਤੋਂ ਜਾਣੂੰ ਹੈ।'

ਦੌਲਤ ਖ਼ਾਨ ਨੇ ਹਾਮੀ ਭਰੀ ਅਤੇ ਜਦ ਪਹਿਲੀ ਵਾਰ ਨਵਾਬ ਨੇ ਬਾਬੇ ਨੂੰ ਡਿੱਠਾ ਤਾਂ ਕਹਿਆ :

'ਇਹ ਤਾਂ ਕੋਈ ਔਲਿਆ ਹੈ।

ਈਂ ਮਰਦ ਖੁਦਾਈ ਸੂਰਤ ਨਜ਼ਰ ਆਵਤਾ ਹੈ। ਮੋਦੀ ਦਾ ਕੰਮ ਕਿਸ ਤਰ੍ਹਾਂ ਨਿਭਾਹੇਗਾ।'

ਇਹ ਸੁਣ ਗੁਰੂ ਨਾਨਕ ਦੇਵ ਜੀ ਨੇ ਫ਼ਰਮਾਇਆ :

'ਨਵਾਬ! ਸਭ ਕੰਮ ਕਰਤਾਰ ਦੇ ਹੱਥ ਹੈਨਿ। ਆਦਮੀ ਦਾ ਉੱਦਮ ਉਹ ਹੀ ਸਫ਼ਲ ਕਰਨ ਵਾਲਾ ਹੈ।'

'ਮੋਦੀਖ਼ਾਨਾ ਐਸਾ ਚਲਾਇਆ ਕਿ ਅਗੈ ਜਿ ਲੋਕ ਪੀਛੈ ਲਾਗੈ ਹੱਕ ਨਾ ਪਾਵਤੇ ਥੇ ਅਬ ਸਭਿ ਹਕ ਪਹੁੰਚੇ। ਜੈਸੀ ਰਸਦ ਨਵਾਬ ਦੇ ਘਰ ਜਾਏ ਤੈਸੀ ਹੋਰ ਲੋਕਾਂ ਨੂੰ ਮਿਲੇ। ਨਾਨਕ ਜੀ ਕਿਸੀ ਕੀ ਦਮੜੀ ਨਾਹ ਰਾਖੇ। ਬੜੀ ਸੋਭਾ ਹੋਈ। ਸਭ ਰੱਈਅਤ ਲੱਗੀ ਦੁਆਈਂ ਦੇਣ।'

ਈਰਖਾਲੂਆਂ ਸ਼ਿਕਾਇਤਾਂ ਕੀਤੀਆਂ। ਪੜਤਾਲ ਹੋਈ। ਸਭ ਹਿਸਾਬ ਬਰਾਬਰ ਸੀ। ਵੇਈਂ ਨਦੀ ਤੋਂ ਜਦ ਗੁਰੂ ਨਾਨਕ ਜੀ ਬਾਹਰ ਆਏ ਤਾਂ ਦੌਲਤ ਖ਼ਾਨ ਪੁੱਛਿਆ : ਹਿੰਦੂ ਹਸਤੀ ਕਿ ਮੁਸਲਮਾਨ?

ਬਾਬੇ ਕਹਿਆ :

**ਹਰ ਦੋ ਨੇਸਤਮ (ਦੋਵਾਂ ਵਿਚੋਂ ਕੋਈ ਨਹੀਂ)**
**ਬੰਦਹ ਖੁਦਾ ਹਸਤੰਦ (ਖ਼ੁਦਾ ਦਾ ਬੰਦਾ ਹਾਂ)**

**ਕਿ ਹਮਹ ਮਜ਼ਹਬ ਅਜ਼ ਮਨ ਹਸਤੰਦ।**
**(ਸਾਰੇ ਮਜ਼ਹਬਾਂ ਦਾ ਮੈਂ ਆਦਰ ਕਰਦਾ ਹਾਂ)।**

ਦੌਲਤ ਖ਼ਾਨ ਨੂੰ ਸੋਝੀ ਮਿਲੀ। ਜੀਵਨ ਪਲਟਿਆ ਅਤੇ ਗੁਰੂ ਨਾਨਕ ਜੀ ਦੀ ਮੇਹਰ ਦੀ ਨਜ਼ਰ ਸਦਕਾ ਵਾਹਿਗੁਰੂ ਦੇ ਪ੍ਰਤੱਖ ਦਰਸ਼ਨ ਹੋਏ। ਭਾਈ ਗੁਰਦਾਸ ਜੀ ਨੇ ਗਵਾਹੀ ਭਰੀ :

**ਦੌਲਤ ਖ਼ਾਨ ਲੋਧੀ ਭਲਾ ਹੋਆ,**
**ਜਿੰਦ ਪੀਰ ਅਬਿਨਾਸੀ। ੧੩।** (ਵਾਰ ਗਿਆਰ੍ਹਵੀਂ)

ਮੁੱਲਾਂ ਕਾਜ਼ੀ ਬਾਬੇ ਨਾਲ ਲੱਗੇ ਖਹਿਣ ਕਿ ਇਸ ਜਾਦੂ ਕਰ ਦਿੱਤਾ ਹੈ ਦੌਲਤ ਖ਼ਾਨ ਉੱਤੇ।

ਪ੍ਰਾਚੀਨ ਪੰਥ ਪ੍ਰਕਾਸ਼ ਦੇ ਸ਼ਬਦਾਂ ਵਿਚ :

**ਉਨ ਕੀ ਦੌਲਤ ਮਨੀ ਨ ਬਾਤ।**
**ਉਸ ਬਾਬੇ ਪਰ ਭਯੋ ਇਤਕਾਤ। ੪੧।**
**ਯਹਿ ਹੈ ਪੂਰਨ ਪੁਰਸ਼ ਅਵਤਾਰੀ।**
**ਭਯੋ ਮੁਰੀਦ ਵਹ ਸਨ ਪਰਵਾਰੀ।**
**ਹਿੰਦੂ ਤੁਰਕ ਬਾਬੇ ਕੋ ਸਮਸਰ**
**ਹੋਹਿ ਮੁਰੀਦ ਆਇ ਸੋ ਇਮਕਰ। ੪੨।**

ਖ਼੍ਵਾਜਾ ਪੀਰ ਦੀ ਅਬਾਦਤ ਉਸ ਛੱਡੀ ਤੇ 'ਮੁਹੱਬਤ ਰੱਬ ਕੀ' ਦੀ ਜਾਚ ਉਸ ਸਿੱਖੀ। ਗੁਰੂ ਨਾਨਕ ਜੀ ਨੇ ਸਮਝਾਇਆ :

**ਜਿਉਂ-ਜਿਉਂ ਤੇਰਾ ਧਿਆਨ ਨਿਕਲ ਜਾਏ ਤਿਉਂ-ਤਿਉਂ ਦ੍ਰਿੜ੍ਹ ਕਰ। ਉਸ ਦੀ ਐਸੀ ਯਾਰੀ ਭਈ ਮੌਲਾ ਸਿਉਂ ਕਿ ਮਰਨ ਜੀਵਨ ਦਾ ਦੁੱਖ ਮਿਟ ਗਿਆ।**

ਐਸੀ ਦਸ਼ਾ ਵਿਚ ਵਿਚਰਦੇ ਦੇਖ, ਗੁਰੂ ਨਾਨਕ ਦੇਵ ਜੀ ਨੇ ਅਸੀਸ ਦੇਂਦੇ ਕਿਹਾ : ਤੂੰ ਖ਼ੁਦਾਇ ਖਲਾਸ ਕੀਤਾ ਹੈ।

ਇਸੇ ਦੌਲਤ ਖ਼ਾਨ ਕੋਲੋਂ ਬਾਬਰ ਨੇ ਪੁੱਛਿਆ ਕਿ ਮੈਂ ਬਾਬੇ ਦੇ ਦਰਸ਼ਨਾਂ ਨੂੰ ਚੱਲਾ ਹਾਂ, ਕੀ ਭੇਟ ਕਰਾਂ ਕਿ ਉਹ ਪ੍ਰਸੰਨ ਹੋਇ ਜਾਇ ਤਾਂ ਜੋ ਉੱਤਰ ਦੌਲਤ ਖ਼ਾਨ ਨੇ ਦਿੱਤਾ, ਉਹ ਬਾਬੇ ਦੀ ਅਜ਼ਮਤ ਤਾਂ ਦ੍ਰਿੜ੍ਹਾਂਦਾ ਹੀ ਹੈ ਪਰ ਨਾਲ ਇਸ ਭੁਲੇਖੇ ਨੂੰ ਵੀ ਖ਼ਤਮ ਕਰਦਾ ਹੈ ਕਿ **ਮੀਰੀ ਪੀਰੀ** ਦੀ ਸਾਂਝ ਕਿਤੇ ਜਾ ਛੇਵੇਂ ਪਾਤਸ਼ਾਹ ਗੁਰੂ ਹਰਿਗੋਬਿੰਦ ਜੀ ਵੇਲੇ ਸ਼ੁਰੂ ਹੋਈ। ਮੀਰੀ ਪੀਰੀ ਦਾ ਮਾਲਕ ਗੁਰੂ ਨਾਨਕ ਹੀ ਹੈ। ਦੌਲਤ ਖ਼ਾਨ ਨੇ ਬਾਬਰ ਨੂੰ ਕਿਹਾ ਕਿ ਤੇਰੇ ਕੋਲ ਹੈ ਕੀ ਗੁਰੂ ਨਾਨਕ ਦੇਵ ਜੀ ਨੂੰ ਦੇਣ ਯੋਗ :

**ਮੀਰੀ ਪੀਰੀ ਇਨ ਦੋਨੋ ਪਾਹਿ।**
**ਦੇਖੋਗੇ ਤੁਮ ਨੇੜੇ ਜਾਹਿ।** (ਪ੍ਰਾਚੀਨ ਪੰਥ ਪ੍ਰਕਾਸ਼)

ਬਸ ਸਿਜਦਾ ਹੀ ਕਰ। ਖ਼ੈਰ ਮੰਗ।

❑

# ਭਾਈ ਭਗੀਰਥ

**ਪਹਿਲਾ ਪਿਆ ਪ੍ਰਭਾਵ**

ਸੁਲਤਾਨਪੁਰ ਤੋਂ ਮਲਸੀਹਾਂ ੧੮ ਕੁ ਮੀਲ ਦੀ ਵਾਟ 'ਤੇ ਹੈ। ਉਸ ਪਿੰਡ ਇਕ ਸਮੇਂ ਗੁਰੂ ਨਾਨਕ ਜੀ ਆ ਉਤਰੇ। ਉਥੋਂ ਦੇ ਚੌਧਰੀ ਭਗੀਰਥ ਨੇ ਬੜੀ ਟਹਿਲ ਕੀਤੀ। ਰਾਤ ਨੂੰ ਬਾਬਾ ਉਸੇ ਨਗਰੀ ਰਹਿਆ। ਭਗੀਰਥ ਵੀ ਸੇਵਾ ਹਿਤ ਉਥੇ ਹੀ ਜਿਥੇ ਬਾਬਾ ਟਿਕੇ ਸਨ, ਸੌਂ ਗਿਆ। ਜਾਂ ਪਿਛਲ ਰਾਤ ਬਾਬਾ ਉੱਠਿਆ ਤਾਂ ਭਗੀਰਥ ਕੀ ਦੇਖੇ ਕਿ ਇਕ ਔਰਤ ਝਾੜੂ ਪਈ ਦੇਵੇ। ਭਗੀਰਥ ਪੁੱਛਿਆ ਕਿ ਤੂੰ ਕੌਣ ਹੈਂ ਤਾਂ ਉਸ ਕਿਹਾ :

ਭਗੀਰਥਾ, ਤੂੰ ਪਛਾਣਦਾ ਨਹੀਂ, ਮੈਂ ਹੀ 'ਕਾਲੀ' ਹਾਂ। ਸੇਵਾ ਕਰਦੀ ਹਾਂ ਤਾਂ ਮੇਰੇ ਵਿਚ ਇਹ ਸ਼ਕਤੀ ਹੁੰਦੀ ਹੈ।

ਭਗੀਰਥ ਜਾਣ ਗਿਆ ਕਿ :

ਸੇਵਾ ਹੀ ਸ਼ਕਤੀ ਦਾ ਮੂਲ ਹੈ। ਭਲੇ ਪੁਰਸ਼ਾਂ ਦਾ ਸੰਗ ਹੀ ਅਸਲੀ ਦੀਦਾਰ ਹੈ। ਸੰਗਤ ਕਰ ਵਾਹਿਗੁਰੂ ਦੇ ਗੁਣ ਗਾਣੇ ਹੀ ਸਹੀ ਰਾਹ ਹੈ।

ਰਜ਼ਾ ਵਿਚ ਟਿਕਣਾ ਹੀ, 'ਘਰ' ਪੁੱਜਣਾ ਹੈ।

ਹੁਣ ਜਿਵੇਂ ਗੁਰੂ ਨਾਨਕ ਜੀ ਕਹਿੰਦੇ, ਉਵੇਂ ਭਗੀਰਥ ਜੀ ਕਰਦੇ। ਉਹ ਰੋਜ਼ ਸੁਲਤਾਨਪੁਰ ਆਉਂਦੇ, ਸੁਬਹ ਗੁਰੂ ਨਾਨਕ ਜੀ ਨਾਲ ਹੀ ਇਸ਼ਨਾਨ ਕਰਨ ਜਾਂਦੇ, ਸੰਗਤ ਕਰਦੇ। ਕਿਸੇ ਲੋੜਵੰਦ ਦੀ ਲੋੜ, ਆਪਣੀ ਲੋੜ ਜਾਣ ਪੂਰੀ ਕਰਦੇ :

**ਰਹਿਤ ਭਇਓ, ਦਰਸ਼ਨ ਨਿਤ ਕਰਹੀ।**
**ਚਰਨ ਪਖਾਰ, ਹਰਖ ਉਰ ਧਰਹੀ।**
**ਜਿਉਂ ਕਰਨਾਨਿਧ, ਦੇਹਿ ਰਜਾਇ।**
**ਤੈਸੇ ਕਰੇ, ਸਦਾ ਮਨ ਭਾਇ।**

ਜੀਵਨ ਐਸਾ ਪਲਟਿਆ ਕਿ ਭਾਈ ਗੁਰਦਾਸ ਜੀ ਲਿਖਦੇ ਹਨ ਕਿ ਜੋ ਕਦੇ ਕਾਲੀ ਦਾ ਭਗਤ ਸੀ, ਹੁਣ ਸਿਵਾਇ ਵਾਹਿਗੁਰੂ ਦੇ ਗੁਣ ਗਾਉਣ ਤੋਂ, ਮਲਸੀਹਾਂ ਦੇ ਰਹਿਣ ਵਾਲਾ ਭਗੀਰਥ ਕੋਈ ਹੋਰ ਕਰਮ-ਪੂਜਾ-ਪਾਠ ਨਹੀਂ ਕਰਦਾ :

**'ਮੈਲਸੀਹਾਂ ਵਿਚ ਆਖੀਐ,**
**ਭਗੀਰਥ ਕਾਲੀ, ਗੁਨ ਗਾਵੈ। ੧੪। ੧੧।**

ਭਾਈ ਭਗੀਰਥ ਜੀ ਦਾ ਹੀ ਬਨਾਵਟ ਰਹਿਤ ਜੀਵਨ ਦੇਖ ਲਾਹੌਰ ਦੇ ਭਾਈ ਮਨਸੁੱਖ ਸਿੱਖ ਬਣੇ ਤੇ ਫਿਰ ਪਹਿਲੇ ਪ੍ਰਚਾਰਕ, ਜਿਨ੍ਹਾਂ ਲੰਕਾ ਵਿਚ ਜਾ ਸਿੱਖੀ ਫੈਲਾਈ।

ਛੇ

# ਭਾਈ ਮਨਸੁੱਖ

**ਸਿੱਖ ਧਰਮ ਦਾ ਪਹਿਲਾ ਪ੍ਰਚਾਰਕ**

ਭਾਈ ਭਗੀਰਥ ਦੀ ਬਣਾਵਟ ਰਹਤ ਕਰਣੀ ਤੇ ਜੀਵਨ ਦੇਖ ਭਾਈ ਮਨਸੁੱਖ ਸਿੱਖ ਹੋਆ ਤੇ ਲਾਹੌਰੋਂ ਟੁਰ ਸੁਲਤਾਨਪੁਰ ਗੁਰੂ ਨਾਨਕ ਦੇਵ ਜੀ ਦੇ ਦਰਸ਼ਨਾਂ ਨੂੰ ਆਇਆ। ਉਸ ਬੇਨਤੀ ਕੀਤੀ ਕਿ ਕ੍ਰਿਪਾ ਕਰ ਦੱਸੋ ਕਿ ਮਨ ਦਾ ਸੁੱਖ ਕਿਵੇਂ ਮਿਲੇ?

ਮਹਾਰਾਜ ਨੇ ਕਿਹਾ : **ਮਨ ਦਾ ਸੁਖ ਹੈ**

**ਮਮਤਾ ਗਵਾਇ।**

ਉਸ ਐਸਾ ਹੀ ਕੀਤਾ ਅਤੇ ਸਭ ਪਕੜਾਂ ਗਵਾ ਦਿੱਤੀਆਂ ਅਤੇ ਫਿਰ ਆਇਕੈ ਬੇਨਤੀ ਕੀਤੀ ਕਿ ਸੇਵਾ ਲਗਾਓ।

ਗੁਰੂ ਜੀ ਨੇ ਲੰਕਾ ਵਪਾਰ ਕਰਨ ਲਈ ਇਹ ਕਹਿ ਕੇ ਭੇਜਿਆ :

**ਧਰਮ ਕੀ ਕਿਰਤ ਕਰੋ ਬਿਵਹਾਰ।**

ਉਨ੍ਹਾਂ ਦੀ ਕਿਰਤ-ਕਰਣੀ ਦੇਖ ਲੋਕੀਂ ਖਿਚੇ ਆਏ।

ਦੋਖੀਆਂ ਚਾ ਸ਼ਿਕਾਇਤਾਂ ਕੀਤੀਆਂ ਕਿ ਇਹ **ਰਾਜ ਧਰਮ** ਅਤੇ **ਬ੍ਰਤ ਧਰਮ** ਨਹੀਂ ਅਪਣਾਂਦਾ, ਸੋ ਦੰਡ ਦਾ ਭਾਗੀ ਹੈ।

ਆਪ ਜੀ ਦਾ ਉੱਤਰ ਸੀ :

**ਜੋ ਪਿਛਲ ਰਾਤ ਉਠਤੇ ਹੈਂ,**
**ਨਾਮ ਜਪਤੇ ਹੈਂ,**
**ਯਥਾ ਸ਼ਕਤ ਦਾਨ ਕਰਤੇ ਹੈਂ**
**ਤਿਨ ਕੋ ਅਨੇਕ ਗਾਇਤ੍ਰੀ ਕੇ ਪਾਠ ਕਾ ਫਲ ਹੈ।**

ਅਰ ਜੋ ਸਭ ਮੇਂ ਏਕ ਪ੍ਰਮੇਸ਼ਰ ਜਾਣ ਕੇ ਰਾਗ ਦੋਖ ਤੇ ਰਹਤ ਹੋਤੇ ਹੈਂ, ਤਿਨ੍ਹਾਂ ਸ਼ਿਵਲਿੰਗ ਕੋ ਕਿਆ ਪੂਜਣਾ ਹੈ।

ਮਹਿਮਾ ਪ੍ਰਕਾਸ਼ ਦੇ ਲਿਖੇ ਅਨੁਸਾਰ ਬੰਦੀ ਪਾ ਤਸੀਹੇ ਵੀ ਦਿੱਤੇ, ਪਰ ਭਾਈ ਜੀ ਨੇ ਕਿਹਾ :

**ਸੁਨ ਰਾਜਾ! ਮੈਂ ਨਿਜ ਮਤ ਕਹੌਂ ਵਿਚਾਰ ਕੇ।**
**ਜੋ ਸਤਿਗੁਰ ਕੀਉ ਉਪਦੇਸ਼ ਜੋ ਹੀਏ ਧਾਰ ਕੇ।**

**ਮੈਂ ਬਾਨੀ ਗੁਰ ਕੀ ਪੜ੍ਹੌਂ, ਵਹੀ ਬ੍ਰਤ ਨੇਮ ਹੈ।**
**ਗੁਰ ਬਚਨਨ ਕੇ ਪ੍ਰਤਾਪ, ਕੁਸਲ ਮਨ ਖੇਮ ਹੈ।**

ਰਾਜਾ ਚਰਨੀਂ ਲੱਗਾ ਤੇ ਗੁਰੂ ਨਾਨਕ ਜੀ ਦੀ ਮਹਿਮਾ ਲੱਗਾ ਗਾਉਣ। ਉਚੇਚੇ ਸੁਨੇਹੇ ਭੇਜੇ ਕਿ ਲੰਕਾ ਜ਼ਰੂਰ ਚਰਨ ਪਾਉਣੇ।

ਗੁਰੂ ਨਾਨਕ ਦੇਵ ਜੀ ਪਹਿਲੀ ਉਦਾਸੀ ਦੌਰਾਨ ਹੀ ਲੰਕਾ ਪੁੱਜੇ। ਜਿਸ ਬਾਗ਼ ਠਹਿਰੇ, ਉਹ ਹਰਾ ਭਰਾ ਹੋਇਆ। ਮਹਾਰਾਜ ਨੇ 'ਮੈਨੂੰ ਛੱਡਣ ਲਈ ਕਿਹਾ। ਇਹ 'ਮੈਂ' ਹੀ ਹੈ ਜੋ ਪ੍ਰਭੂ ਅੰਦਰ ਨਹੀਂ ਟਿਕਣ ਦੇਂਦੀ।

ਰਾਜਾ ਨੇ ਰਿਦਾ ਸੁਧ ਕੈਸੇ ਹੋਏ ਪੁਛਿਆ ਤਾਂ ਮਹਾਰਾਜ ਨੇ ਫ਼ਰਮਾਇਆ :

> **ਰਿਦਾ ਸੁਧ ਹੋਵੇ ਜੋ ਮਨ ਕਰ ਕੇ ਕਿਸੇ ਦਾ ਬੁਰਾ ਨ ਚਿਤਵੇ।**
> **ਤਨ ਕਰ ਕੇ ਵੀ ਕਿਸੇ ਕੋ ਨ ਦੁਖਾਵੇ।**
> **ਦੁੱਖ ਸੁੱਖ ਵਿਚ ਧੀਰਜ ਰਖੇ,**
> **ਚਿੰਤਾ ਲਾਇਕੈ ਦੁਖੀ ਨ ਹੋਵੈ,**
> **ਸੁਖ ਸਮੇਂ ਹੰਕਾਰੀ ਨ ਹੋਏ, ਧੀਰਜੀ ਹੋਵੈ।**
>
> ਝੂਠ ਨ ਬੋਲੇ। ਜਗਤ ਕੇ ਪਦਾਰਥਾਂ ਕੋ ਝੂਠਾ ਜਾਣੈ। ਕਾਮ ਦਾ ਜ਼ੋਰ ਨ ਪੈਣ ਦੇਵੇ। ਖਿਮਾ ਰਖੇ। ਕੋਈ ਕਉੜਾ ਬਚਨ ਕਹੇ ਤਾਂ ਸਹਿ ਜਾਵੇ। ਇੰਦ੍ਰੀਆਂ ਵੱਸ ਰੱਖੇ।
>
> **ਦੁਖੀਏ ਤੇ ਭੁੱਖੇ, ਨੰਗੇ ਤਿਹਾਏ ਨੂੰ ਵੇਖ ਜੇ ਕੁਝ ਦੇਣ ਜੋਗ ਨਹੀਂ ਤਾਂ ਧੀਰਜ ਜ਼ਰੂਰ ਦੇਵੇ।** ਕੋਮਲ ਚਿਤ ਰਵ੍ਹੇ। ਅਹਾਰ ਭੋਜਨ ਮਰਯਾਦਾ ਦਾ ਖਾਵੇ। ਸਰੀਰ ਦੀ ਬਣਾਵਟ ਵਿਚ ਹੀ ਨ ਰਵ੍ਹੇ। ਨਾਮ ਜਪੇ, ਸੰਤੋਖੀ ਹੋਵੇ, ਆਸਤਕ ਬੁਧੀ ਰਖੇ। **ਰੋਜ਼ ਕੁਝ ਦੇਵੇ ਭਾਵੇਂ ਇਕ ਬੁੱਕ ਆਟਾ ਹੀ ਹੋਵੇ।** ਇਸ ਤਰ੍ਹਾਂ ਸੁਭਾਅ ਬਣਿਆ ਰਹਿੰਦਾ ਹੈ। ਚਿੱਤ ਉਦਾਰ ਹੁੰਦਾ ਹੈ। ਪਰਮੇਸ਼ਰ ਦੀ ਕ੍ਰਿਪਾ ਹੁੰਦੀ ਹੈ। ਪਰਮੇਸ਼ਰ ਦਾ ਜੱਸ ਜ਼ਰੂਰ ਕਰਨਾ। **ਕੀਰਤਨ ਕਥਾ ਜ਼ਰੂਰ ਸੁਣਨਾ, ਪਰ ਉਸ ਪਾਸੋਂ ਜੋ ਪੱਖ ਬਿਨਾਂ ਹੋਵੇ, ਨਿੰਮ੍ਰਤਾਵਾਨ ਹੋਵੇ, ਮਿਠ-ਬੋਲਾ ਹੋਵੇ, ਪਾਖੰਡੀ ਨਾ ਹੋਵੇ।** ਸ਼ਰਮ ਪਾਲਣੀ। ਨਿਤ ਨੇਮ ਨਾਲ ਜਾਪ ਕਰੇ। ਨਿਸ਼ਚਾ ਇਕ ਥਾਂ ਹੀ ਰਖੇ। ਮਨ ਉਨ-ਮਨਿ ਰਖੇ।

ਉਨ-ਮਨਿ ਦੀ ਵਿਆਖਿਆ ਕਰਦੇ ਕਿਹਾ ਕਿ ਹਠ ਯੋਗੀ ਉਨ-ਮਨਿ ਨੂੰ ਇਕ ਮੁਦਰਾ ਹੀ ਜਾਣਦੇ ਹਨ, ਪਰ ਉਨ-ਮਨਿ ਉਸ ਰੌ ਦਾ ਨਾਮ ਹੈ ਜਦੋਂ ਸਿਮਰਨ ਇਕ ਤਾਰ-ਸਹਿਜ ਸੁਭਾ ਟੁਰੇ। ਚਿਤ ਖਿੜਿਆ ਰਹਿੰਦਾ ਹੈ। ਆਪਣਾ ਆਪ ਉੱਚਾ, ਖਿੜਿਆ, ਰਸ ਭਰਿਆ, ਪਰ ਹਉਂ ਤੋਂ ਰਹਿਤ। ਬੇਖ਼ੁਦੀ, ਸੁਆਦ, ਖੇੜੇ, ਸਰੂਰ, ਖਿੱਚ, ਰਸ, ਯਾਦਾਂ ਪਿਆਰ ਦੀਆਂ ਦਾ ਇਕੋ ਥਾਵੇਂ ਟਿਕਾਣਾ ਹੁੰਦਾ ਹੈ, ਪਰ ਰੰਗ ਹੁੰਦਾ ਹੈ ਲੁਭਾਅ ਰੱਖਣ ਵਾਲਾ।

'ਪ੍ਰਾਨ ਸੰਗਲੀ' ਜੋ ਲੰਕਾ ਤੋਂ ਗੁਰੂ ਅਰਜਨ ਦੇਵ ਜੀ ਨੇ ਇਕ ਸਿੱਖ ਨੂੰ ਭੇਜ ਮੰਗਵਾਈ ਸੀ, ਉਸ ਦੇ ਮੁੱਢ ਦੇ ਸ਼ਬਦ ਇਸ ਪ੍ਰਕਾਰ ਹਨ :

ਉਨ ਮਨਿ ਸੁੰਨ, ਸੁੰਨ ਸਭ ਕਹੀਐ।<br>
ਉਨ ਮਨਿ ਹਰਖ ਸੋਗ ਨਹੀਂ ਰਹੀਐ।<br>
ਉਨ ਮਨਿ ਆਸਾ ਅੰਦੇਸਾ ਨਹੀਂ ਬਿਆਪਤ।<br>
ਉਨ ਮਨਿ ਵਰਨ ਚਿਹਨੁ ਨਹੀਂ ਜਾਪਤ।<br>
ਉਨ ਮਨਿ ਕਥਾ ਕੀਰਤ ਨਹੀਂ ਬਾਨੀ।<br>
ਉਨ ਮਨਿ ਰਹਤਾ ਸੁਨ ਧਿਆਨੀ।<br>
ਉਨ ਮਨਿ ਅਪਨਾ ਆਪ ਨਾ ਜਾਣਿਆ।

❑

ਸੱਤ

# ਭਾਈ ਲਾਲੋ

ਪਹਿਲੀ ਉਦਾਸੀ ਸਮੇਂ ਭਾਈ ਲਾਲੋ ਘਰ ਬਾਬਾ ਗਇਆ। ਜਾਇ ਕਰ ਆਵਾਜ਼ ਦਿੱਤੀ : ਭਾਈ ਲਾਲੋ!

**ਉਦਾਸੀ ਚੜ੍ਹੇ ਦਿੱਤਾ ਪਹਿਲਾ ਉਪਦੇਸ਼**

ਉਹ ਹੈਰਾਨਿ ਹੋਇ ਗਇਆ। ਇਹ ਕੌਣ ਮਹਾਂ ਪੁਰਸ਼ ਹੈ ਉਸ ਲਿਤਾੜੇ, ਦਬੇ, ਦੂਰੇ-ਦੂਰੇ ਕੀਤੇ ਨੂੰ **ਭਾਈ** ਆਖ ਪੁਕਾਰਨ ਵਾਲਾ। ਦਰਸ਼ਨ ਕਰ ਨਿਹਾਲ ਹੋਆ।

ਘਰ ਵਾਲੀ, ਜੋ 'ਬੜੀ ਸੁਜਾਨ' ਸੀ, ਨੇ ਸਮਾਂ ਤੱਕ ਪ੍ਰਸ਼ਾਦ ਤਿਆਰ ਕੀਤਾ। ਭਾਈ ਲਾਲੋ ਨੇ ਵਿਹੜੇ ਵੱਖਰਾ ਚੌਂਕਾ ਚਾ ਲਾਇਆ ਤੇ ਆਇ ਗੁਰੂ ਜੀ ਨੂੰ ਆਵਾਜ਼ ਦਿੱਤੀ : 'ਆਓ ਪ੍ਰਸ਼ਾਦ ਪਾਓ! ਵੱਖਰਾ ਚੌਂਕਾ ਲਗਾਇਆ ਹੈ।'

ਗੁਰੂ ਜੀ ਨੇ ਕਿਹਾ :

> ਲਾਲੋ, ਸਾਰੀ ਧਰਤੀ ਹੀ ਮੇਰਾ ਚੌਂਕਾ ਹੈ, ਜਿਸ ਸੱਚ ਪਛਾਣ ਲਿਆ, ਉਹ ਸੁੱਚਾ ਹੈ। ਮਨ ਵਿਚੋਂ ਇਹ ਭਰਮ ਦੂਰ ਕਰ ਦੇਹ।

ਸ੍ਰੀ ਮੁਖ ਕਹਿਤ :

**ਧਰਤ ਹੈ ਜਿਤਨੀ**
**ਤਿਤਨੋ ਚੌਕਾ ਜਾਨੋ।**
**ਸਚਾਹਤੇ ਸੇ ਸੂਚੇ ਹੂਏ,**
**ਮਨ ਕੇ ਭਰਮ ਮਿਟਾਨੋ।**

ਫਿਰ ਪੰਗਤਿ ਵਿਚ ਬੈਠ ਸਭ ਪਰਵਾਰ ਨੇ ਗੁਰੂ ਨਾਨਕ ਦੇਵ ਜੀ ਨਾਲ ਰਲ ਪ੍ਰਸ਼ਾਦ ਛਕਿਆ।

ਬੜੀ ਚੋਟ ਮਾਰੀ ਗੁਰੂ ਨਾਨਕ ਦੇਵ ਜੀ ਨੇ ਵੇਦਕ ਮੰਤ੍ਰ ਦੇ ਉਸ ਸਲੋਕ ਤੇ ਜੋ ਇਹ ਕਹਿੰਦਾ ਨਹੀਂ ਥੱਕਦਾ ਸੀ ਕਿ ਪੰਗਤਿ ਵਿਚ ਬੈਠ ਭੋਜਨ ਕਰਿਆਂ ਭਿੱਟ ਜਾਈਦਾ ਹੈ। ਤਿੰਨ ਕਨੌਜੀਆਂ (ਬ੍ਰਹਮਣਾਂ) ਦੇ ਤੇਰਾਂ ਚੁਲਿਆਂ ਦਾ ਅਖਾਣ ਤਾਂ ਜਗਤ ਪ੍ਰਸਿੱਧ ਹੈ।

ਗੁਰੂ ਹਰਿਗੋਬਿੰਦ ਜੀ ਵੇਲੇ ਵੀ ਇਕ ਵਾਰ ਬਾਬਾ ਜਮਾਲ ਲੰਗਰ ਵਿਚ ਬੈਠ ਪ੍ਰਸ਼ਾਦ ਛਕਣ ਤੋਂ ਝਿਜਕੇ ਤਾਂ ਛੇਵੇਂ ਪਾਤਸ਼ਾਹ ਨੇ ਕੋਲ ਬੈਠਾਲ ਛਕਾਇਆ ਅਤੇ ਕਿਹਾ :

**ਸਿੱਖੀ ਵਿਚ ਵਹਿਮ ਨੂੰ ਕੋਈ ਥਾਂ ਨਹੀਂ।**
**ਸਿੱਖ ਦਾ ਚੌਕਾ ਬਾਰਹ ਕੋਹ ਦਾ ਹੈ।**

ਜਦ ਮਲਕ ਭਾਗੋ ਨੇ ਬ੍ਰਹਮ ਭੋਜ ਕੀਤਾ ਅਤੇ ਸ਼ਾਸਤ੍ਰਾਂ ਦੀ ਰਹੁ ਰੀਤੀ ਮੁਤਾਬਕ ਚਹੁੰ ਵਰਨਾਂ ਲਈ ਚਹੁੰ ਥਾਈਂ ਵੱਖ-ਵੱਖ ਪ੍ਰਬੰਧ ਕੀਤਾ ਤੇ ਗੁਰੂ ਨਾਨਕ ਜੀ ਨੂੰ ਵੀ ਸੱਦ ਘੱਲਿਆ ਤਾਂ ਆਪ ਜੀ ਨੇ ਮੋੜਵਾਂ ਉੱਤਰ ਦਿੱਤਾ :

ਮੈਨੂੰ ਕਿਉਂ ਬੁਲਾਇਆ ਗਿਆ ਹੈ। ਮੈਂ ਤਾਂ ਕਿਸੇ ਵਰਣ ਦਾ ਨਹੀਂ।

ਇਹ ਵੀ ਕਿਹਾ :

ਸੁਣ ਮਲਿਕ! ਇਹ ਬ੍ਰਹਮ ਭੋਜ ਤੂੰ ਆਦਮੀਆਂ ਦੇ ਲਹੂ ਦਾ ਕੀਤਾ ਹੈ ਅਤੇ ਜਦ

**'ਲੈ ਪਿੰਡੀ ਸਾਗ ਕਰ (ਹੱਥ) ਮਹਿ ਦਬਾਈ।**
**ਸ੍ਰਵਤ ਦੁਧ ਤਾ ਮੈ ਅਧਿਕਾਈ।**
**ਭੋਜਨ ਜਗ ਕਰ ਸੋ ਲੇ ਮਲਾ।**
**ਰਕਤ (ਖ਼ੂਨ) ਕੀ ਧਾਰਾ ਤਾਂ ਮੋ ਚਲਾ।'**

ਮਲਿਕ ਭਾਗੋ ਚਰਨੀਂ ਡਿੱਗਾ।

ਮਹਿਮਾ ਪ੍ਰਕਾਸ਼ ਵਾਰਤਕ ਦੇ ਸ਼ਬਦਾਂ ਵਿਚ :

**ਏਕ ਹਾਥ ਮੇ ਸਾਗ ਲੀਆ**
**ਏਕ ਹਾਥ ਮੇਂ ਪੂਰੀ ਲੀ।**
**ਦੋਨੋ ਹਾਥ ਸੇ ਦੋਨੋ ਦਬਾਏ।**
**ਭਾਗੋ ਕੇ ਭੋਜਨ ਮੇ ਸੋ ਰਕਤ ਨਿਕਲਾ।**
**ਅਰ ਲਾਲੋ ਕੇ ਸਾਗ ਮੇ ਦੂਧ ਨਿਕਲਾ।**

ਚਰਨੀਂ ਢੱਠਾ ਤੇ ਆਖਿਆ : ਤੁਮਾਰੇ ਦਰਸ਼ਨ ਕਾ ਫਲ ਮੁਝ ਕੋ ਲੱਗਾ ਲੋੜੀਏ, ਤੁਮ ਪਤਿਤ ਉਧਾਰਨ ਹੋ!

ਤਬ ਬਾਬਾ ਜੀ ਦਇਆ ਘਰ ਆਏ ਤੇ ਕਿਹਾ :

**ਜਿਨ ਜਿਨ ਕਾ ਮਾਲ ਲੀਆ ਹੈ ਸਭ ਦਾ ਦਾਮ ਦਿਓ।**
**ਉਨ ਕੀ ਪ੍ਰਸੰਨਤਾ ਲਓ।**
**ਤਬ ਐਸਾ ਹੀ ਭਾਗੋ ਨੇ ਕੀਆ।**

ਭਾਈ ਲਾਲੋ ਜੀ ਨੇ ਜਦ ਪੰਥ ਦੇ ਭਵਿੱਖ ਬਾਰੇ ਪੁੱਛਿਆ ਤਾਂ ਆਪ ਜੀ ਨੇ ਕਿਹਾ :

ਜੇ ਆਪਸ ਵਿਚ ਇਤਫਾਕ ਕਰਨਗੇ
ਤਾਂ ਹੋਰਨਾਂ ਵਲਾਇਤਾਂ ਦਾ ਭੀ ਰਾਜ ਮਾਲ ਲਵਨਗੇ।
ਜੇ ਆਪਸ ਮੇਂ ਵਿਰੋਧ ਕਰਨਗੇ ਤਾਂ ਹਿੰਦੁਸਤਾਨ ਵਿਚ ਹੀ ਪਏ ਦੁਖ ਪਾਵਨਗੇ।

(ਜਨਮ ਸਾਖੀ ਭਾਈ ਮਨੀ ਸਿੰਘ)

# ਭਾਈ ਤਾਰੂ

ਭਾਈ ਗੁਰਦਾਸ ਜੀ ਨੇ ਸਿੱਖਾਂ ਦੀ ਭਗਤ ਮਾਲਾ (ਵਾਰ ਗਿਆਰ੍ਹਵੀਂ) ਵਿਚ ਸਭ ਤੋਂ ਪਹਿਲਾ ਥਾਂ ਭਾਈ ਤਾਰੂ ਪੋਪਟ ਨੂੰ ਦਿੱਤਾ ਹੈ।

**ਭਾਈ ਗੁਰਦਾਸ ਜੀ ਦੀ ਰਚੀ ਸਿੱਖਾਂ ਦੀ ਸੂਚੀ ਦਾ ਪਹਿਲਾ ਸਿੱਖ**

ਉਹ ਲਾਹੌਰ ਦੇ ਵਸਨੀਕ ਸਨ। ਬਾਲ ਉਮਰੇ ਗੁਰੂ ਚਰਨਾਂ ਵਿਚ ਆਇ ਬੈਠਾ ਤੇ ਕਿਹਾ : 'ਸੁਣਿਆ ਹੈ, ਸੰਤਾਂ ਨੂੰ ਮਿਲਿਆਂ ਸ਼ਾਂਤੀ ਪ੍ਰਾਪਤ ਹੁੰਦੀ ਹੈ, ਮੈਂ ਤੁਹਾਡੀ ਸ਼ਰਨ ਆਇਆ ਹਾਂ।'

ਮਹਾਰਾਜ ਨੇ ਕਿਹਾ ਕਿ 'ਪਹਿਲਾਂ ਇਹ ਦੱਸ ਕਿ ਤੈਂ ਪ੍ਰਮੇਸਰ ਦੀ ਗੱਲ ਕਿਥੋਂ ਜਾਤੀ ਹੈ?'

ਉਸ ਕਿਹਾ :

'ਜੋ ਜੀ, ਮੇਰੀ ਮਾਈ ਅਗਨ ਜਲਾਵਣ ਲੱਗੀ ਸੀ, ਜੋ ਪਹਿਲੇ ਨਿੱਕੀਆਂ ਲਕੜਾਂ ਨੂੰ ਅਗਨ ਲੱਗੀ ਤਾਂ ਪਿਛੋਂ ਵੱਡੀਆਂ ਭੀ ਬਲੀਆਂ। ਮੇਰੇ ਮਨ ਭੌ ਆਇਆ, ਮ੍ਰਿਤ ਦਾ ਵਿਸਾਹ ਨਾਹੀ, ਸੋ ਢੂੰਡ ਆਪ ਪਾਸ ਆਇਆ।'

ਸਾਹਿਬ ਬਚਨ ਕੀਤਾ :

**'ਤਾਰੂ ਤੂੰ ਕੁਲ ਤਾਰੂ ਹੋਵੇਂਗਾ।**
**ਧਰਮ ਦੀ ਕ੍ਰਿਤ ਕਰ ਵੰਡ ਖਾਵਣਾ**
**ਸੁਆਸ ਸੁਆਸ ਵਾਹਿਗੁਰੂ ਜਪਣਾ**
**ਮਨ ਰਾਗ ਦਵੈਖ ਤੇ ਸੁਧ ਕਰਣਾ।'**

ਸਾਖ ਦੇਂਦੇ ਬਾਬੇ ਨੇ ਕਿਹਾ :

'ਇਕ ਰਾਜੇ ਨੇ ਇਕ ਭਵਨ ਵਿਚ ਇਕ ਦੀਵਾਰ ਵਿਚ ਮੂਰਤਾਂ ਸੋਨੇ ਦੀਆਂ ਨਗਾਂ ਜੜੀਆਂ ਸੀ ਤੇ ਸਾਹਮਣੇ ਦੀ ਦੀਵਾਰ ਘੋਟ ਸ਼ੁਧ ਸ਼ੀਸ਼ੇ ਦੀ ਕੀਤੀ ਸੀ। ਸਭੇ ਮੂਰਤਾਂ ਉਸ ਸ਼ੀਸ਼ੇ ਦੀ ਦੀਵਾਰ ਵਿਚ ਭਾਸਣ ਲੱਗੀਆਂ। **ਰਿਦੇ ਸ਼ੁਧ ਵਿਚ ਸਭੈ ਗੁਣ ਭਾਸਤੈ ਹੈਨਿ।'**

ਭਾਈ ਤਾਰੂ ਜੀ ਦਾ ਵਰਤਾਰਾ ਵੀ ਸ਼ੁੱਧ ਹੋਆ। ਧਰਮ ਦੀ ਕ੍ਰਿਤ ਕਰੇ। ਸਦਾ ਪ੍ਰਭੂ

ਦੀ ਯਾਦ ਵਿਚ ਰਵ੍ਹੇ। ਆਇ ਗਏ ਦੀ ਸੇਵਾ ਕਰੇ। ਪਹੁੰਚ ਦੁਖੀ ਦਾ ਦੁੱਖ ਦੂਰ ਕਰੇ। ਭੁੱਲੇ ਰਾਹੀ ਨੂੰ ਰਾਹ ਪਾਵੇ ਤੇ ਨਾਲ ਜਾਇਕੈ ਪਹੁੰਚਾ ਆਵੇ। ਲੋਕਾਂ ਦੇ ਕੰਮ ਸਵਾਰੇ।

ਲਾਹੌਰ ਵਿਖੇ ਬਾਬਰ ਦੇ ਹੱਲੇ ਜਦ 'ਥਾਨ ਮੁਕਾਮ ਜਲੇ ਬਿਜ ਮੰਦਰ' ਤਾਂ ਭਾਈ ਜੀ ਅੱਗ ਬਲਦੀ ਦੇਖ, ਬਾਲਟੀ ਪਕੜ, ਪਾਣੀ ਭਰ ਅੱਗ ਬੁਝਾਉਣ ਉਠ ਦੌੜੇ। ਕੋਲੋਂ ਦੂਜੇ ਨੇ ਕਿਹਾ :

'ਤਾਰੂ, ਤੇਰੀ ਪਾਈ ਇਕ ਪਾਣੀ ਦੀ ਬਾਲਟੀ ਨਾਲ ਇਹ ਲਗਾਈ ਅੱਗ ਨਹੀਓਂ ਬੁੱਝਣੀ' ਤਾਂ ਭਾਈ ਜੀ ਨੇ ਕਿਹਾ :

'ਇਸ ਨਾਲ ਮੇਰਾ ਸਰੋਕਾਰ ਨਹੀਂ ਹੈ, ਬਾਬਾ ਆਖ ਗਿਆ ਹੈ, ਅੱਗ ਲੱਗੀ ਦੇਖ ਬੁਝਾਉਣੀ।'

ਉਨ੍ਹਾਂ ਦੀ ਕਰਣੀ ਦੇਖ ਕਿਤਨੇ ਹੀ ਹੋਰ ਹੱਥ ਤੇ ਬਾਲਟੀਆਂ ਅੱਗ ਬੁਝਾਉਣ ਲਈ ਉੱਠ ਆਈਆਂ।

ਭਾਈ ਗੁਰਦਾਸ ਜੀ ਨੇ ਇਸੇ ਲਈ ਲਿਖਿਆ :

**ਤਾਰੂ ਪੋਪਟ ਤਾਰਿਆ**
**ਗੁਰਮੁਖਿ ਬਾਲ ਸੁਭਾਇ ਉਦਾਸੀ।**

❑

ਨੌਂ

# ਭਾਈ ਮੂਲਾ ਕੀੜ

ਭਾਈ ਮੂਲਾ ਜੀ ਜੋ ਕੀੜ ਜਾਤ ਦੇ ਸਨ। ਅਚਰਜ ਉਨ੍ਹਾਂ ਦਾ ਆਚਰਨ ਸੀ। ਨਿੰਮ੍ਰਤਾ ਦੇ ਪੁੰਜ ਸਨ ਅਤੇ ਸਿੱਖਾਂ ਨੂੰ ਗੁਰੂ ਦਾ ਰੂਪ ਹੀ ਜਾਣਦੇ ਸਨ। ਭਾਈ ਗੁਰਦਾਸ ਜੀ ਦੇ ਲਿਖੇ ਅਨੁਸਾਰ :

**ਸਿੱਖ ਮਰਯਾਦਾ ਦੇ ਬੀਜ**

**ਮੂਲਾ ਕੀੜ ਵਖਾਣੀਐ**
**ਚਲਿਤ ਅਚਰਜੁ**
**ਲੁਭਤਿ ਗੁਰਦਾਸੀ।**

ਜਦ ਭਾਈ ਮੂਲਾ ਜੀ ਨੇ ਕਲਿਜੁਗ ਅੰਦਰ ਸਿੱਖੀ ਦੀ ਮਰਯਾਦਾ ਠਹਿਰਾਉਣ ਲਈ ਬੇਨਤੀ ਕੀਤੀ ਤਾਂ ਗੁਰੂ ਨਾਨਕ ਦੇਵ ਜੀ ਨੇ ਫ਼ਰਮਾਇਆ :

**ਜੋ ਸਿੱਖ ਹੋਵੈ ਸੋ ਜੂਏ ਵੇਸਵਾ ਦਾ ਤਿਆਗ ਕਰੇ।**
**ਸਿਖਾਂ ਨੂੰ ਗੁਰੂ ਦਾ ਰੂਪ ਕਰ ਜਾਣੇ।**
**ਸ਼ਬਦ ਨਾਲ ਪ੍ਰੀਤ ਕਰੇ।**
**ਸ਼ਬਦ ਤੇ ਗੁਰੂ ਨੂੰ ਇਕ ਰੂਪ ਜਾਣੇ।**
**ਰਾਗ ਪਾਇ ਕਰ ਸ਼ਬਦ ਨੂੰ ਗਾਵੈ।**
**ਸਿਖਾਂ ਨੂੰ ਤਨ ਮਨ ਧਨ ਕਰ ਰੀਝਾਵੈ**
**ਤੇ**
**ਪੜਦਾ ਢਕੈ।**

ਐਸਾ ਹੋਇਆ ਕਿ ਇਕ ਠੱਗ ਸ਼ਬਦ ਬਾਣੀ ਬਹੁਤ ਕੰਠ ਕਰ ਮੂਲਾ ਜੀ ਦੇ ਘਰ ਆਇਆ। ਮੂਲਾ ਜੀ ਨੇ ਬਹੁਤ ਸੇਵਾ ਟਹਲ ਕੀਤੀ।

ਰਾਤ ਹੋਇ, ਮੂਲਾ ਜੀ ਦੀ ਪਤਨੀ ਜ਼ੇਵਰ ਉਤਾਰ, ਆਲੇ ਵਿਚ ਰਖ ਸੋਇ ਰਹੀ। ਮੂਲਾ ਵੀ ਸੁੱਤਾ ਸੀ। ਤਾਂ ਠੱਗ ਉਠ ਕੈ ਡੱਬਾ ਭੂਖਣਾਂ ਦਾ ਲੈ ਕਰ ਉੱਠ ਚਲਿਆ।

ਹਵੇਲੀ ਦੇ ਬਾਹਰਲੇ ਦਰਵਾਜ਼ੇ ਨੂੰ ਤਾਲਾ ਲੱਗਾ ਹੋਆ ਸੀ ਤੇ ਤਾਲੀ ਮੂਲੇ ਪਾਸ ਸੀ। ਮੂਲੇ ਕੋਲੋਂ ਉਸ ਤਾਲੀ ਲਈ ਇਹ ਆਖ ਕਿ 'ਖੇਤ ਰਮਣੇ ਜਾਂਦਾ ਹਾਂ।'

ਤਾਲਾ ਜਦ ਮੂਲੇ ਨੇ ਖੋਲ੍ਹਿਆ ਤਾਂ ਭੇਖੀ ਦਾ ਡਰ ਕਰ ਉਠਾਇਆ ਡੱਬਾ ਗਹਿਣਿਆਂ ਦਾ ਗਿਰ ਪੜਾ। ਮੂਲਾ ਜੀ ਨੇ ਚੁਪੀ ਵੱਟੀ ਰੱਖੀ। ਦਰਵਾਜ਼ਾ ਭੀੜ ਆਇਆ। ਚਾਬੀ

ਤਾਲਾ ਲਾਂਭੇ ਰੱਖ ਦਿੱਤਾ।

ਸਵੇਰੇ ਜਦ ਪਤਨੀ ਉਠੀ ਤਾਂ ਦੇਖੇ ਕਿ ਭੂਖਣਾਂ ਦਾ ਡੱਬਾ ਹੈ ਨਹੀਂ। ਮੂਲਾ ਜੀ ਨੇ ਪਤਨੀ ਨੂੰ ਚਿੰਤਾਤੁਰ ਦੇਖ ਕਿਹਾ :

> ਲਗਦਾ ਹੈ ਕਿ ਦਰਵਾਜ਼ਾ ਖੁਲ੍ਹਾ ਦੇਖ ਰਾਤੀਂ ਚੋਰ ਆਇ ਪਏ ਅਤੇ ਆਇਆ ਸਿੱਖ ਸ਼ਰਮਿੰਦਾ ਹੋਇ ਕੈ ਉਠ ਗਇਆ ਹੈ, ਮਤ ਮੈਨੂੰ ਬਦਨਾਮੀ ਹੁੰਦੀ ਹੋਵੇ।

ਗੁਰੂ ਨਾਨਕ ਦੇਵ ਜੀ ਨੂੰ ਇਸ ਵਾਰਤਾ ਦਾ ਜਦ ਪਤਾ ਲੱਗਾ ਤਾਂ ਮੂਲਾ ਨੂੰ ਨਿਹਾਲ ਕਿਹਾ ਕਿ ਤੁਸਾਂ ਪੜਦਾ ਢਕਿਆ ਹੈ ਅਤੇ ਸ਼ਬਦ-ਗੁਰੂ ਨੂੰ ਇਕ ਰੂਪ ਜਾਨਿਆ ਹੈ।

**ਐਸੇ ਸਿੱਖਾਂ ਦੀ ਕਰਣੀ ਕਰ ਸਿੱਖੀ ਚਹੁ ਚਕੀਂ ਫੈਲੀ।**

❑

# ਭਾਈ ਪ੍ਰਿਥਾ ਤੇ ਭਾਈ ਖੇੜਾ

ਭਾਈ ਪ੍ਰਿਥਾ ਤੇ ਭਾਈ ਖੇੜਾ ਕਰਤਾਪੁਰ ਆਏ। ਸੰਗਤ ਵਿਚ ਬੈਠੇ। ਅਗੇ ਬਾਣੀ ਦੀ ਵੀਚਾਰ ਹੁੰਦੀ ਸੀ। ਮਨ ਇਕਾਗਰ ਹੋਇ ਗਿਆ। ਉਨ੍ਹਾਂ ਬੇਨਤੀ ਕੀਤੀ ਕਿ ਅਸਾਨੂੰ ਚਰਨਾਂ ਦੀ ਸ਼ਰਨ ਰਖੀਏ ਅਤੇ ਇਹ ਦਾਨ ਦਿਚੈ ਜੁ ਜਗਤ ਨੂੰ ਅਸਾਰ ਜਾਣ, ਮੰਗੀਏ ਕੁਝ ਨਹੀਂ। ਦਾਨ ਦਿਓ ਕਿ ਤੇਰਾ ਹੁਕਮ ਅਸਾਨੂੰ ਮਿੱਠਾ ਲਗੈ।

**ਸ਼ਬਦ ਨਾਲ ਮਿਲਿਆਂ ਵਿਛੋੜਾ ਨਹੀਂ**

ਬਚਨ ਹੋਇਆ :

**ਚਰਨ ਸਾਧ ਸੰਗਤ ਵਿਚ ਹਨ।**<br>
ਧਰਮਸਾਲ ਦੋਇ ਵੇਲੇ ਟੁਰ ਜਾਵਣਾ।<br>
ਸੰਗਤ, ਸਤਿਗੁਰ ਤੇ ਪ੍ਰਮੇਸੁਰ ਵਿਚ ਭੇਦ ਨਹੀਂ ਜਾਣਨਾ।<br>
**ਧਰਮ ਦੀ ਕਿਰਤ ਕਰ,**<br>
**ਅਤਿਥੀ ਸਿੱਖਾਂ ਨਾਲ ਵੰਡ ਖਾਵਣਾ,**<br>
**ਇਸ ਤਰ੍ਹਾਂ ਸਦਾ ਚਰਨਾਂ ਦੀ ਸ਼ਰਨ ਹੋ।**<br>
ਸਰੀਰ ਸਰਗੁਣ ਹੈ, ਸ਼ਬਦ ਮੇਰਾ ਰਿਦਾ ਹੈ<br>
ਜੇ ਸਰੀਰ ਨਾਲ ਮਿਲੋਗੇ ਤਾਂ ਫੇਰਿ ਭੀ ਵਿਛੁੜੋਗੇ<br>
ਅਤੇ<br>
ਜੇ ਸ਼ਬਦ ਨਾਲ ਮਿਲੋਗੇ ਤਾਂ ਵਿਛੜੋਗੇ ਨਹੀਂ।

ਭਾਈ ਗੁਰਦਾਸ ਜੀ ਨੇ ਖ਼ੂਬ ਲਿਖਿਆ ਹੈ ਕਿ ਭਾਈ ਪ੍ਰਿਥਾ ਤੇ ਖੇੜਾ ਚਰਣ (ਸਤਰ, ਤੁਕ, ਸ਼ਬਦ) ਦੇ ਕਹੇ ਟੁਰਨ ਨਾਲ ਐਸੇ ਆਚਰਣ ਵਾਲੇ ਹੋਏ ਕਿ ਸੁੱਖ-ਸਹਜ ਦੇ ਘਰ ਸਦਾ ਟਿਕੇ ਰਹੇ।

**ਪ੍ਰਿਥਾ, ਖੇੜਾ ਸੋਇਨੀ**<br>
**ਚਰਨ ਸਰਣ**<br>
**ਸੁਖ ਸਹਜਿ ਨਿਵਾਸੀ। ੧੩। ੧੧।**

ਹੁਣ ਪੜ੍ਹੋ ਭਾਈ ਗੁਰਦਾਸ ਜੀ ਦੀ ਉਸ ਤੁਕ ਨੂੰ ਜਿਸ ਵਿਚ ਉਨ੍ਹਾਂ ਫ਼ਰਮਾਇਆ ਸੀ :

**'ਚਰਣ ਸਰਣ ਗੁਰ ਏਕ ਪੈਂਡਾ ਜਾਇ ਚਲ**
**ਸਤਿਗੁਰ ਕੋਟ ਪੈਂਡਾ ਆਗੈ ਹੋਇ ਲੇਤ ਹੈ।'**

ਗੁਰੂ ਦੇ ਦੱਸੇ ਰਾਹ ਆਪਾ ਵਾਰ ਟੁਰਿਆਂ ਰਹਿਮਤਾਂ ਦੀ ਝੜੀ ਲੱਗ ਜਾਂਦੀ ਹੈ।

❑

ਗਿਆਰਾਂ

# ਭਾਈ ਪ੍ਰਿਥੀ ਮਲ ਤੇ ਰਾਮਾ ਡਿੱਡੀ

**ਅਭਿਆਸ ਦੀ ਲੋੜ ਹੈ, ਤਪ ਦੀ ਨਹੀਂ**

ਭਾਈ ਪ੍ਰਿਥੀ ਮਲ ਤੇ ਭਾਈ ਰਾਮਾ ਡਿੱਡੀ ਜਦ ਗੁਰੂ ਨਾਨਕ ਦੇਵ ਜੀ ਪਾਸ ਕਰਤਾਰਪੁਰ ਆਏ ਤਾਂ ਉਨ੍ਹਾਂ ਬੇਨਤੀ ਕੀਤੀ :

ਸੱਚੇ ਪਾਤਸ਼ਾਹ! ਐਸਾ ਸੁਖਾਲਾ ਰਾਹ ਦੱਸੋ ਜਿਸ ਕਾਰਨ ਬਿਸਨ (ਵਾਹਿਗੁਰੂ) ਨਾਲ ਇਕ ਰੂਪ ਹੋਈਐ।

ਮਹਾਰਾਜ ਨੇ ਫ਼ਰਮਾਇਆ :

**ਜੋ ਤਪੁ ਹੈਨਿ, ਇਨ੍ਹਾਂ ਨਾਲ ਇਕਾਗਰਤਾ ਨਹੀਂ ਮਿਲਦੀ। ਕ੍ਰੋਧ ਪੈਦਾ ਹੁੰਦਾ ਹੈ। ਸਿਧੀਆਂ ਫੁਰਦੀਆਂ ਹਨ, ਖਿੰਡਾਉ ਵਿਚ ਜਾਂਦਾ ਹੈ।** ਰਿਦਾ ਸੁਧ ਨਹੀਂ ਹੁੰਦਾ। ਅਸਲ ਤਪ ਹੈ :

ਅੱਖਾਂ ਨੂੰ ਸੁੰਦਰ ਰੂਪ ਤੋਂ ਹਟਾਵਣਾ,\
ਕਰਨ (ਕੰਨਾਂ) ਨੂੰ ਨਿੰਦਿਆ ਉਸਤਤਿ ਵਲੋਂ,\
ਹੱਥਾਂ ਨੂੰ ਚੋਰ ਯਾਰੀ ਵਲੋਂ,\
ਪੈਰਾਂ ਨੂੰ ਬੁਰੇ ਕੰਮਾਂ ਤੇ ਕੁਸੰਗ ਵਲੋਂ,

ਅਤੇ

**ਲਾਵਣਾ ਹੈ**

ਅੱਖੀਆਂ ਨੂੰ ਪੋਥੀਆਂ ਗਰੰਥਾਂ ਦੇ ਪੜ੍ਹਨ ਵਾਚਨ ਵੱਲ।\
ਹੱਥਾਂ ਨੂੰ ਸੇਵਾ ਵੱਲ।\
ਪੈਰਾਂ ਨੂੰ ਗੁਰਦੁਆਰੇ ਲੈ ਜਾਣ ਵੱਲ।

**ਅਸਲ ਭਗਤੀ ਹੈ** : ਮਨ ਨੂੰ ਵਾਸ਼ਨਾ ਵਲੋਂ ਬਾਰੰਬਾਰ ਹਟਾਇਕੈ ਨਾਮ ਵੱਲ ਜੋੜਨਾ।

ਆਪ ਹਾਰ ਥੱਕ ਛੱਡ ਬੈਠ ਨਹੀਂ ਜਾਣਾ ਕਿ ਮਨ ਜੁੜਿਆ ਨਹੀਂ। ਜਿਵੇਂ ਰੋਗੀ ਘੋੜੇ ਨੂੰ ਮਸਾਲਾ ਖਵਾਲੀਦਾ ਹੈ ਤਾਂ ਭਾਉ ਕਰਕੇ ਅਤੇ ਢਿੱਲਾ ਹੋਇਕੈ ਮੂੰਹ ਵਿਚ ਹੱਥ ਪਾਈ ਰੱਖੀਦਾ ਹੈ, ਪਰ ਜੇ ਖਵਾਲਣ ਵਾਲਾ ਓਦਰ ਜਾਏ, ਛੱਡ ਦੇਵੇ ਤਾਂ ਘੋੜਾ ਮੂੰਹ ਵਿਚ ਰੱਖਿਆ ਹੋਇਆ ਮਸਾਲਾ ਵੀ ਸੁੱਟ ਘੱਤਦਾ

ਹੈ। ਖਵਾਲ ਦਿੱਤਾ ਜਾਏ ਤਾਂ ਰੋਗ ਦੂਰ ਹੋ ਜਾਂਦਾ ਹੈ। **ਇਸੇ ਤਰ੍ਹਾਂ ਮਨ ਨੂੰ ਦੁਰ-ਵਾਸ਼ਨਾ ਵਲੋਂ ਹਟਾ, ਸ਼ਬਦ ਦੇ ਧਿਆਨ ਵਿਚ ਜੋੜਨ ਦਾ ਅਭਿਆਸ ਕਰਨਾ ਹੈ। ਇਹ ਹੈ ਭਗਤੀ ਦਾ ਅਭਿਆਸ।**

ਭਾਈ ਪ੍ਰਿਥੀ ਮਲ ਤੇ ਰਾਮਾ ਜੀ ਨੇ ਐਸਾ ਅਭਿਆਸ ਭਗਤੀ ਦਾ ਕੀਤਾ ਕਿ ਸਭ ਪਾਸੇ ਸੋਭਾ (ਭਲਾ) ਹੋਈ, ਲੋਕੀਂ ਹਰ ਥਾਂ ਆਦਰ ਦੇਂਦੇ ਅਤੇ ਨਾਮ ਹੀ **'ਭਗਤਿ ਅਭਿਆਸੀ'** ਪੈ ਗਿਆ। ਭਾਈ ਗੁਰਦਾਸ ਜੀ ਨੇ ਸਤਿਕਾਰ ਵਜੋਂ ਲਿਖਿਆ :

**ਪ੍ਰਿਥੀ ਮਲ ਸਹਗਲੁ ਭਲਾ,**
**ਰਾਮਾ ਡਿੱਡੀ ਭਗਤਿ ਅਭਿਆਸੀ। ੧੩। ੧੧।**

ਗੁਰੂ ਅਰਜਨ ਦੇਵ ਜੀ ਨੇ ਇਕ ਵਾਰੀ ਫ਼ਰਮਾਇਆ ਸੀ ਕਿ ਸਿੱਖ ਘਰ ਤਾਮਸੀ, ਰਾਜਸੀ ਜਾਂ ਸਾਂਤਕੀ ਤੱਪ ਨੂੰ ਕੋਈ ਥਾਂ ਨਹੀਂ। ਇਤਨਾ ਜਾਣੋਂ ਕਿ :

ਜਿਸ ਦਾ ਧਿਆਨ ਬਾਣੀ ਸੁਣਿਆਂ ਸਦਾ ਲਾਂਭੇ ਰਹੇ, ਉਹ ਤਾਮਸੀ ਹੈ। ਜਿਸ ਦਾ ਕਦੇ ਸ਼ਬਦ ਵਿਚ ਰਹੇ ਤੇ ਕਦੇ ਉੱਖੜ ਜਾਏ ਉਹ ਰਾਜਸੀ ਹੈ ਅਤੇ ਜਿਸ ਦਾ ਸ਼ਬਦ ਸੁਣ ਟਿਕ ਜਾਏ, ਉਹ ਸਾਂਤਕੀ ਹੈ।

❑

# ਭਾਈ ਮਾਲੋ ਅਤੇ ਭਾਈ ਮਾਂਗਾ ਜੀ

**ਕੀਰਤਨ ਕਰਨ ਦੀ ਵਿਧੀ**

ਗੁਰੂ ਨਾਨਕ ਦੇਵ ਜੀ ਨੇ 'ਸ਼ਬਦ ਪਾਇਕੈ ਰਾਗ ਗਾਉਣਾ' ਦਾ ਹੁਕਮ ਭਾਈ ਮਰਦਾਨਾ ਜੀ ਨੂੰ ਕਰ ਕੇ ਕੀਰਤਨ ਦਾ ਮੁੱਢ ਬੰਨ੍ਹ ਦਿੱਤਾ ਸੀ।

ਭਾਈ ਮਾਲੋ ਅਤੇ ਭਾਈ ਮਾਂਗਾ ਜੀ ਕਥਾ ਤੇ ਕੀਰਤਨ ਕਰਦੇ ਸਨ। ਉਨ੍ਹਾਂ ਇਕ ਦਿਨ ਗੁਰੂ ਨਾਨਕ ਦੇਵ ਜੀ ਅੱਗੇ ਬੇਨਤੀ ਕੀਤੀ ਕਿ ਐਸਾ ਉਪਦੇਸ਼ ਕਰੋ ਕਿ ਸਾਡਾ ਉਧਾਰ ਹੋਵੇ ਤਾਂ ਮਹਾਰਾਜ ਨੇ ਕਿਹਾ :

> **ਜਿਸ ਸ਼ਬਦ ਦਾ ਕੀਰਤਨ ਕਰਨਾ ਹੈ, ਪਹਿਲਾਂ ਉਸ ਦੀ ਕਥਾ, ਤੁਹਾਡੇ ਵਿਚੋਂ ਇਕ ਕਰੇ ਤੇ ਦੂਜਾ ਇੰਦ੍ਰੀਆਂ ਤੇ ਮਨ ਨੂੰ ਸੰਕੋਚ ਕੇ ਸੁਣੇ। ਜਦ ਸ਼ਬਦ ਦਾ ਭਾਵ ਚੰਗੀ ਤਰ੍ਹਾਂ ਜ਼ਿਹਨ-ਨਸ਼ੀਨ ਹੋ ਜਾਏ ਤਾਂ ਦੋਨਾਂ ਫਿਰ ਕੀਰਤਨ ਕਰਨਾ।**

ਉਨ੍ਹਾਂ ਅਜਿਹਾ ਹੀ ਕੀਤਾ। ਹੁਣ ਦੋਵਾਂ ਦੀ ਰਸਨਾ ਥੀਂ ਐਸਾ ਸਭ ਸਿੱਖਾਂ ਨੂੰ ਰਸ ਆਵੈ ਕਿ ਜੇ ਕੋਈ ਸੁਣੈ, ਪਾਪਾਂ ਦਾ ਤਿਆਗ ਕਰਨ।

ਦੋਵੇਂ ਧਰਮ ਦੀ ਕਿਰਤ ਕਰ ਕੈ ਵੰਡ ਖਾਵਣ ਤੇ ਆਇ ਗਏ ਸਾਧਾਂ ਸੰਤਾਂ ਦੀ ਟਹਿਲ ਕਰਨ। ਸਾਰੇ ਦੇਸ਼ ਦਾ ਕਲਿਆਣ ਹੋਇਆ।

ਭਾਈ ਗੁਰਦਾਸ ਜੀ ਨੇ ਵੀ ਐਸਾ ਹੀ ਲਿਖਿਆ ਕਿ ਭਾਈ ਮਾਲੋ ਤੇ ਮਾਂਗਾ ਜੀ ਗੁਰਬਾਣੀ ਦਾ ਰਸ ਪਹਿਲਾਂ ਆਪੂੰ ਲੈਂਦੇ ਤੇ ਫਿਰ ਮਗਨ ਹੋ ਕੇ ਗਾਂਦੇ। ਹਰ ਸੁਣਨ ਵਾਲੇ ਦਾ ਰਿਦਾ ਦ੍ਰਵ ਜਾਂਦਾ :

> **'ਮਾਲਾ ਮਾਗੋ ਸਿਖ ਦੁਇ,**
> **ਗੁਰਬਾਣੀ ਰਸਿ,**
> **ਰਸਿਕ ਬਿਲਾਸੀ। ੧੩। ੧੧।**

ਗੁਰੂ ਅਰਜਨ ਦੇਵ ਜੀ ਨੇ ਅਜਿਹਾ ਹੀ ਭਾਈ ਚੂਹੜ, ਭਾਈ ਲਾਲਾ ਸੇਠੀ ਅਤੇ ਭਾਈ ਨਿਹਾਲੂ ਜੀ ਨੂੰ ਕਹਿਆ ਸੀ ਕਿ :

> **ਕੀਰਤਨ ਕਰਨ ਵਾਲਾ ਜੈਸਾ ਮੁੱਖੋਂ ਪੜ੍ਹਦਾ ਹੈ ਜੇ ਤੇਹੀਆਂ ਕਰਤੂਤਾਂ ਕਰਦਾ ਹੈ ਤਾਂ ਉਸ ਦੀ ਛਾਇਆ ਸਭਨਾਂ ਪਰ ਪੈ ਜਾਂਦੀ ਹੈ।**

ਜਦ ਤਿੰਨੇ ਸ਼ਬਦ ਨੂੰ ਲਿਵ ਲਗਾ ਕੇ ਗਾਵਨ ਤੇ ਗਿਆਨ ਕਰਨ ਲਿਵ ਲਗਾਇਕੈ

ਤੇ ਜਿਸ ਸਮੇਂ ਵਿਚਾਰ ਕਰਨ ਸਭਨਾਂ ਦੇ ਮਨ ਕੋਮਲ ਹੋ ਜਾਵਨ। ਉਨ੍ਹਾਂ ਦੀ ਛਾਇਆ ਸਭਨਾਂ ਤੇ ਪੈ ਜਾਵੇ ਤੇ ਮਹਾ ਖੋਟੇ ਭੀ ਖਰੇ ਹੋਵਨਿ।

ਗੁਰੂ ਅਰਜਨ ਦੇਵ ਜੀ ਨੇ ਭਾਈ ਹਾੜੀ (ਕੋਹਲੀ) ਤੇ ਭਾਈ ਨਾਨੂ ਜੀ ਨੂੰ ਕੀਰਤਨ ਦੀ ਦੁਰਵਰਤੋਂ ਕਰਨ ਤੋਂ ਵਰਜਿਆ ਸੀ। ਹੁਕਮ ਕੀਤਾ ਸੀ :

**ਆਪਣੇ ਮਾਨ ਤੇ**
**ਬਿਖੈ ਭੋਗਾਂ ਵਾਸਤੇ**
**ਸ਼ਬਦ ਨਹੀਂ ਪੜ੍ਹਨਾ।**

ਜਿਵੇਂ ਸਰਪ, ਮਸਤਕ ਦੀ ਮਣੀ ਦੀ ਜੋਤ ਨਾਲ ਕਿਰਮਾਂ ਨੂੰ ਭਛਦਾ ਹੈ ਤੈਸੇ ਦੁਸ਼ਟ ਮਨੁੱਖ ਸ਼ਬਦ ਪੜ੍ਹ ਕੇ ਸਗੋਂ ਲੋਕਾਂ ਦਾ ਦੁਖਾਓ ਕਰਦੇ ਹੈਨਿ। ਮਾਇਆ ਇਕੱਠੀ ਕਰਦੈ ਹੈਨਿ। ਵਿਖੈ ਭੋਗਦੇ ਹੈਨਿ।

ਗੁਰੂ ਗੋਬਿੰਦ ਸਿੰਘ ਜੀ ਨੇ ਵੀ ਬੜੀ ਚੇਤਾਵਨੀ ਦਿੱਤੀ ਸੀ, ਕੀਰਤਨ ਕਰਨ ਵਾਲਿਆਂ ਨੂੰ। ਸਾਖ ਹੈ :

ਏਕ ਬਾਰ ਰਾਗੀਆਂ ਨੇ ਕੀਰਤਨ ਪ੍ਰੇਮ ਸਾਥ ਕੀਤਾ। ਧੁਨੀ, ਵਾਜਾ, ਸੁਰ, ਤਾਲ, ਸ਼ਬਦ ਏਕ ਕਰਿ। ਖਾਲਸਾ ਸੁਣ ਕੈ ਖ਼ੁਸ਼ ਹੋ ਕਰ ਕਹਿਆ : ਵਾਹਿ! ਵਾਹਿ!! ਕੈਸਾ ਸ਼ਬਦ ਪੜ੍ਹਿਆ, ਨਿਹਾਲ ਕਰ ਦੀਆ ਰਾਗੀਆਂ ਨੇ। ਤਾਂ ਮਹਾਰਾਜ (ਦਸਮ ਪਿਤਾ) ਕਿਹਾ :

'ਭਾਈ ਕਹੀ ਇਨ੍ਹਾਂ ਹੀ ਘਰ ਹੈ।'

ਸਿੱਖਾਂ ਪੁੱਛਿਆ : ਮਹਾਰਾਜ! ਇਸਦਾ ਕੀ ਭਾਵ ਹੈ?

ਮਹਾਰਾਜ ਨੇ ਕਿਹਾ : ਏਕ ਚਉਧਰੀ ਥਾ। ਹਰਟ ਜੋੜ ਪਾਣੀ ਸਿੰਚਦਾ ਸੀ ਖੇਤ ਮਾਹਿ। ਕਿਆਰੇ ਪਰ ਕਹੀ ਧਰੀ ਸੀ। ਕੋਈ ਲੈ ਗਇਆ। ਡੌਂਡੀ ਫੇਰੀ। ਢੋਲ ਵੱਜਿਆ ਪਰ ਕਿਸੇ ਨਾ ਦਈ। ਤਬ ਘਰ ਲੱਗੇ ਟੋਲਨ ਸਭਨਾਂ ਦੇ। ਤਬ ਭੀ ਨਾ ਨਿਕਲੀ। ਪਿੰਡ ਬਿਸਮੈ (ਹੈਰਾਨ) ਹੋਇ ਗਇਆ। ਕੋਈ ਕੋਲੋਂ ਬੋਲ ਉਠਿਆ : ਡੌਂਡੀ ਦੇਣ ਵਾਲੇ ਦਾ ਘਰ ਵੀ ਤੱਕੋ। ਤਾਂ ਲੱਗੇ ਦੇਖਣ ਤਾਂ ਡਿੱਠਾ ਕਿ ਕੋਠੀ ਪਿੱਛੇ ਪਈ ਹੈ ਕਹੀ। ਕਹੀ ਘਰ ਸੀ ਪਰ ਲੋਕਾਂ ਨੂੰ ਸੁਣਾਇ ਸ਼ੋਰ ਮਚਾਇ।

ਕਲਗੀਧਰ ਨੇ ਸਮਝਾਇ ਕਹਿਆ :

**ਭਾਈ ਸਿੱਖ ਸਮਝੋ,**
**ਸੋ ਤਰੇ ਗਾ ਜੋ ਕਹੈ ਕਮਾਇ।**

ਕੀਰਤਨ ਬਾਰੇ ਇਹ ਦ੍ਰਿੜ੍ਹ ਕਰਨਾ :

ਜਿਕੁਰ ਬਾਣੀ ਨੂੰ ਗੁਰਮੁਖੀ ਅੱਖਰਾਂ ਵਿਚ ਲਿਖ ਨਵੀਂ ਲੀਹ ਪਾਈ। ਗੁਰਬਾਣੀ ਲਈ ਸੰਸਕ੍ਰਿਤ ਛੱਡ, ਜੀਵਾਂ ਦੇ ਸਮਝ ਪੈਣ ਵਾਲੀ ਜੀਊਂਦੀ ਬੋਲੀ ਵਰਤੀ। ਨਾਮ ਅਭਿਆਸ ਲਈ ਤੀਰਥ ਰਾਜ, ਸ੍ਰੀ ਦਰਬਾਰ ਸਾਹਿਬ ਦਾ ਤੀਰਥ ਰਚਿਆ। ਜਿਵੇਂ ਖਾਲਸਾ ਨਿਆਰਾ ਸਾਜਿਆ ਤਿਵੇਂ ਕੀਰਤਨ ਦੀ ਪਿਰਤ ਅੱਡਰੀ ਪਾਈ। ਕੀਰਤਨ ਸੁਣਦੇ ਸਾਰ ਹੀ 'ਪ੍ਰਭੂ ਅਨੁਰਾਗ' ਤੇ 'ਵਿਸ਼ੈ ਵੈਰਾਗ' ਹੁੰਦਾ ਹੈ। ❑

ਤੇਰ੍ਹਾਂ

# ਭਾਈ ਕਾਲੂ ਤੇ ਭਾਈ ਭਗਤਾ ਓਹਰੀ

ਭਾਈ ਕਾਲੂ ਜੀ, ਚਿੱਤ ਵਿਚ ਕਿਤਨੇ ਹੀ ਪ੍ਰਸ਼ਨ ਲੈ ਕਰਤਾਰਪੁਰ ਆਏ। ਦਰਸ਼ਨ ਪਾਇਆਂ ਚਿਤਵਨੀਆਂ ਮੁੱਕੀਆਂ। ਸ਼ਾਂਤ ਹੋਏ। ਸੇਵਾ ਵਿਚ ਜੁੱਟ ਗਏ।

**ਸਨਮੁੱਖ**
**ਮਨਮੁੱਖ**
**ਮੂੜ੍ਹ-ਮੁੱਖ**

ਇਕ ਦਫ਼ਾ ਸਮਾਂ ਪਾਇਕੈ ਭਾਈ ਕਾਲੂ ਜੀ ਨੇ ਗੁਰੂ ਨਾਨਕ ਦੇਵ ਜੀ ਕੋਲੋਂ ਪੁੱਛਿਆ ਕਿ ਸਨਮੁੱਖ ਕਿਸ ਨੂੰ ਕਹਿੰਦੇ ਹਨ ਤੇ ਮਨਮੁੱਖ ਕਿਸ ਨੂੰ?

ਮਹਾਰਾਜ ਨੇ ਫ਼ਰਮਾਇਆ :

ਜੋ ਪਾਪਾਂ ਨੂੰ ਪਿੱਠ ਦੇਂਦੇ ਹਨ ਅਤੇ ਪੁੰਨਾਂ ਨੂੰ ਸਾਹਮਣੇ ਰੱਖਦੇ ਹੈਨਿ।

ਸਨਮੁੱਖ ਦੀਆਂ ਚਾਰ ਸਾਖੀਆਂ ਹਨ :

**ਇਕ** : ਮੈਤ੍ਰੀ

**ਦੂਜੇ** : ਕਰੁਣਾ

**ਤੀਜੇ** : ਮੁਦਤਾ

**ਚੌਥੇ** : ਉਪੇਖਿਆ

ਭਾਈ ਜੀ ਨੇ ਫਿਰ ਬੇਨਤੀ ਕੀਤੀ : ਜੀ ਅਰਥ ਸਮਝਾਵਹੁ।

ਤਾਂ ਬਾਬਾ ਜੀ ਬੋਲਿਆ : ਜੇ ਏਹੁ ਜੀਉ ਕਹੇ ਜੋ ਸਾਰੇ ਜਗਤ ਦੇ ਸੁਖ ਮੈਨੂੰ ਹੀ ਹੋਵਨਿ ਤਾਂ ਅਜਿਹਾ ਤਾਂ ਹੋਣਾ ਨਹੀਂ।

ਪਰ

ਜੇ ਸਭਨਾਂ ਸਿੱਖਾਂ ਨੂੰ ਆਪਣਾ ਮਿੱਤ ਕਰ ਜਾਣੈ

ਤਾਂ

**ਮਿੱਤ੍ਰ ਦਾ ਸੁਖ ਆਪਣਾ ਹੀ ਹੁੰਦਾ ਹੈ।**

ਅਤੇ

ਆਪਣੇ ਪਾਸ ਜੋ ਕੁਛ ਧਨ ਹੋਵਸ, ਕੈ ਵਿਦਿਆ ਕੈ ਕੋਈ ਗੁਣ ਹੋਵੈ ਤਾਂ ਭੀ ਮਿੱਤ੍ਰ ਜਾਣ ਕੈ ਵੰਡ ਖਾਵੈ। ਜੋ ਕਛ ਬੁਧਿ ਹੋਵਸ, ਉਸ ਕਰਕੇ ਭੀ ਸਿੱਖਾਂ ਨੂੰ ਸੁਖ ਕਰੈ।

ਇਹ ਹੈ : **ਮੈਤ੍ਰੀ।**

**ਦੂਜੇ**, ਜੋ ਆਪ ਥੀਂ ਧਨ ਕਰ ਕੇ ਨੀਵਾਂ ਹੋਵੈ,
ਬੁੱਧ ਕਰਕੈ ਨੀਵਾਂ ਹੋਵੈ,
ਵਿਦਿਆ ਕਰਕੈ ਨੀਵਾਂ ਹੋਵੈ,
ਅਥਵਾ ਬਲ ਕਰ ਨੀਵਾਂ ਹੋਵੈ,
**ਤਾਂ ਉਸ ਨੂੰ ਛੋਟੇ ਭਾਈ ਕੇ ਪੁੱਤਰ ਸਮਾਨ ਜਾਣੈ**
ਤਿਸ ਦੀ ਸਹਾਇਤਾ ਕਰੈ। ਗਰਬ ਨ ਕਰੈ।
ਇਹੁ ਕਰੁਣਾ ਹੈ।

**ਤੀਜੇ**, ਆਪ ਥੀਂ ਜੇ ਬੁਧਿ ਕਰ ਕੈ, ਗੁਣਾਂ ਕਰ ਕੈ, ਵਿੱਦਿਆ ਕਰ ਕੈ ਵੱਡਾ ਹੈ
**ਤਾਂ ਸੁਣਕੈ, ਦੇਖਕੈ ਪ੍ਰਸੰਨ ਹੋਵੈ।**
ਆਖੈ : ਧੰਨ ਵਾਹਿਗੁਰੂ ਹੈ ਜੁ ਐਸੇ ਭੀ ਸਿੱਖ ਕੀਤੇ ਹੈਨਿ।
ਜਿਵੇਂ ਆਪਣੇ ਪਿਤਾ ਦਾ ਤੇ ਗੁਰਾਂ ਦਾ ਜਸ ਸੁਣ ਕੈ ਪ੍ਰਸੰਨ ਹੋਵੈ, ਤਿਵੇਂ ਦੂਜੇ ਦੇ ਗੁਣ ਸੁਣ ਕੇ ਖ਼ੁਸ਼ੀ ਕਰੈ। ਨਿੰਦਾ ਮੂਲ ਨਾ ਕਰੇ। ਇਸ ਕਾ ਨਾਮ, **ਮੁਦਤਾ** ਹੈ।

**ਚੌਥੇ**, ਆਪਣੀ ਬੁਧਿ ਤੇ ਗੁਰਾਂ ਦੇ ਬਚਨ ਅਨੁਸਾਰ ਸਭਨਾਂ ਨੂੰ ਉਪਦੇਸ਼ ਕਰੈ।
ਪਰ ਜੋ ਨ ਮੰਨੈ ਉਸ ਨਾਲ ਹਠ ਨ ਕਰੈ।
ਜਾਣੈ ਜੋ ਏਸ ਦੀ ਪਰਾਲਬਧ ਨਹੀਂ, ਚੁੱਪ ਕਰ ਰਹੈ। ਇਸ ਦਾ ਨਾਮ **ਉਪੇਖਿਆ** ਹੈ।

ਭਾਈ ਗੁਰਦਾਸ ਜੀ ਲਿਖਦੇ ਹਨ ਕਿ ਭਾਈ ਕਾਲੂ ਨੇ ਇਹ ਚਾਰੇ ਉਪਦੇਸ਼ ਅਪਣਾਏ, ਗੁਰਬਾਣੀ ਕਹੈ ਅਨੁਸਾਰ ਜੀਵਨ ਢਾਲਿਆ ਤੇ ਸਨਮੁੱਖ ਕਰ ਪ੍ਰਸਿੱਧ ਹੋਇਆ। ਇਸ ਦੀ ਸਭਨੀਂ ਪਾਸੀਂ ਵਾਹ-ਵਾਹ ਭਈ। ਦਰਗਹ ਸਾਬਾਸ਼ੀ ਲਈ :

**ਸਨਮੁਖ ਕਾਲੂ ਆਸ ਧਾਰ**
**ਗੁਰਬਾਣੀ**
**ਦਰਗਹ ਸਾਬਾਸੀ।**

ਇਸੇ ਤਰ੍ਹਾਂ ਭਾਈ ਭਗਤਾ ਓਹਰੀ ਤੇ ਭਾਈ ਜਾਪੂ ਵੰਸੀ, ਗੁਰ ਬਾਬਾ ਦੇ ਕਰਤਾਰਪੁਰ ਦਰਸ਼ਨ ਕਰ ਬਹੁਤ ਪ੍ਰਸੰਨ ਹੋਏ। ਉਨ੍ਹਾਂ ਕਹਿਆ : ਗ਼ਰੀਬ ਨਿਵਾਜ! ਨਾ ਅਸੀਂ ਗਿਆਨੀ ਹਾਂ, ਨਾ ਵਿੱਦਿਆ ਹੈ, ਅਸੀਂ ਪੜ੍ਹ ਸਮਝ ਵੀ ਕੁਝ ਨਹੀਂ ਸਕਦੇ, ਅਸਾਡਾ ਉਧਾਰ ਕਿਉਂ ਕਰ ਹੋਵੇ?

ਬਚਨ ਹੋਇਆ : ਮਨਮੁੱਖਾਂ ਦੇ ਕਰਮਾਂ ਦਾ ਤਿਆਗ ਕਰੋ ਤੇ ਸਿੱਖਾਂ ਦੀ ਟਹਿਲ।

ਉਨ੍ਹਾਂ ਬੇਨਤੀ ਕੀਤੀ ਕਿ ਮਨਮੁੱਖਾਂ ਦੇ ਕਰਮ ਕਿਆ ਹੈਨਿ, ਕ੍ਰਿਪਾ ਕਰ ਕੇ ਜਣਾਈਐ ਜੀ!

ਬਾਬਾ ਬੋਲਿਆ : ਚਾਰ ਸਾਖੀਆਂ ਮਨਮੁੱਖਾਂ ਦੀਆਂ ਹੈਨਿ।

**ਪ੍ਰਿਥਮੇ** : ਈਰਖਾ

**ਦੁਤੀਏ** : ਅਕ੍ਰਣਾ (ਆਕੜ)

**ਤ੍ਰਿਤੀਏ** : ਨਿੰਦਾ

**ਚਤੁਰਥ** : ਹੱਠ।

ਈਰਖਾ ਇਹ ਹੈ ਕਿ ਹਰ ਕਿਸੇ ਨਾਲ ਬਖੀਲੀ ਕਰਨੀ ਜੋ ਸਭੇ ਪਦਾਰਥ ਤੇ ਸਭੇ ਗੁਣ ਮੈਥੇ ਹੀ ਹੋਵਨਿ ਪਰ ਜੇ ਕਿਸੇ ਹੋਰਸ ਦੇ ਹੋਵਨਿ ਤਾਂ ਰਿਦਾ ਪ੍ਰਸੰਨ ਨਾ ਹੋਵਨਾ। ਸਭਨਾਂ ਨੂੰ ਆਪਣਾ ਵੈਰੀ ਜਾਣਨਾ। ਇਹ **ਈਰਖਾ** ਦਾ ਚਿੰਨ੍ਹ ਹੈ।

**ਦੂਜੇ**, ਆਕੜ ਕਰਨੀ। ਹਉਮੈ ਵਿਚ ਵਿਚਰਨਾ। ਜੇ ਆਪ ਥੀਂ ਘੱਟ ਵੇਖਣਾ ਬੁਧਿ ਜਾਂ ਵਸਤੂ ਤਾਂ ਦੇਵਣੀ ਨਹੀਂ, ਸਗੋਂ ਹੱਸਣਾ, ਜਿਚ ਕਰਣੀ, ਹਉ ਦਾ ਬੋਲ ਬੋਲਣਾ, ਜੋ ਮੇਰੇ ਜਿਹਾ ਕੋਈ ਨਹੀਂ।

ਇਹ **ਅਕ੍ਰੱਣਾ** ਹੈ।

**ਤੀਜੇ**, ਜੋ ਆਪ ਥੀਂ ਕੋਈ ਵਿਸ਼ੇਖ ਹੋਵੇ ਤਾਂ ਉਸ ਦੀ ਕੋਈ ਉਸਤਤਿ ਕਰੇ ਤਾਂ ਸਹਾਰ ਨਾ ਸਕਣੀ ਸਗੋਂ ਉਸ ਦੀ ਨਿੰਦਾ ਕਰਨੀ ਤੇ ਕਹਿਣਾ '**ਜੁ ਉਹ ਭੀ ਮੇਰਾ ਡਿੱਠਾ ਹੈ**।'

ਇਹ **ਨਿੰਦਾ** ਹੈ।

**ਚੌਥੇ**, ਅੱਗੋਂ ਕੋਈ ਸੁਣੈ ਨਾਹੀ ਤਾਂ ਉਸ ਨੂੰ ਜ਼ੋਰੀਂ ਹੱਠ ਕਰ ਕੇ ਕਹਿਣਾ। ਕ੍ਰੋਧ ਕਰੀ ਜਾਣਾ। ਇਹ **ਹੱਠ** ਹੈ।

ਇਨ੍ਹਾਂ ਚਾਰ ਬ੍ਰਿਤੀਆਂ ਦਾ ਤਿਆਗ ਕਰਨਾ, ਮਨਮੁੱਖੀ ਤੋਂ ਹਟਣਾ ਹੈ।

ਭਾਈ ਭਗਤਾ ਤੇ ਭਾਈ ਜਾਪੂ ਨੇ ਮਨਮੁੱਖੀ ਕਰਮ ਤਿਆਗੇ ਤੇ ਐਸੀ ਸੇਵਾ ਭਗਤ ਕਮਾਈ ਕਿ ਭਾਈ ਗੁਰਦਾਸ ਜੀ ਨੇ ਲਿਖਿਆ :

**ਭਗਤੁ ਜੋ ਭਗਤਾ ਓਹਰੀ।**
**ਜਾਪੂ ਵੰਸੀ ਸੇਵਾ ਕਮਾਵੈ। ੧੪। ੧੧।**

ਕਲਗੀਧਰ ਨੇ ਦਸਮ ਗ੍ਰੰਥ ਵਿਚ ਪੁਰਸ਼ਾਂ ਦੀ ਵੰਡ ਕਰਨ ਵੇਲੇ ਚਾਰ ਪ੍ਰਕਾਰ ਦੇ ਪੁਰਸ਼ ਲਿਖੇ ਹਨ :

ਇਕ, ਉਹ ਹਨ ਜੋ ਹਰ ਇਕ ਨਾਲ ਆਪ-ਮੁਹਾਰੇ ਪਿਆਰ ਕਰਦੇ ਹਨ।

ਦੂਜੇ, ਉਹ ਜੋ ਪ੍ਰੇਮ ਕਰਨ ਵਾਲੇ ਨਾਲ ਹੀ ਪ੍ਰੇਮ ਕਰਦੇ ਹਨ।

ਤੀਜੇ, ਉਹ ਜੋ ਕੀਤੇ ਉਪਕਾਰ ਨੂੰ ਮੰਨਦੇ ਹਨ।

ਪਰ ਚੌਥੇ, ਮੂੜ-ਮਨੁੱਖ ਹਨ ਜੋ ਪ੍ਰੇਮ-ਪਿਆਰ ਨੂੰ ਜਾਣਦੇ ਤੱਕ ਨਹੀਂ ਸਗੋਂ ਜੋ ਪ੍ਰੇਮ ਕਰਦਾ, ਪਿਆਰ ਜਤਲਾਂਦਾ ਹੈ, ਉਸ ਨਾਲ ਵੈਰ ਕਰਦੇ ਹੈਨ ਅਤੇ ਉਸ ਨੂੰ ਦੁਸ਼ਮਣ ਗਿਣਦੇ ਹਨ :

**ਅਥ ਚਤੁਰ ਪੁਰਖ ਭੇਨ ਕਥਨੇ।**

ਸਵੈਯਾ ॥

ਨਰ ਏਕ ਅਕੀਨ ਹੀ ਪ੍ਰੀਤਿ ਕਰੈ
ਇਕ ਕੀਨ ਕਰੇ
ਇਕ ਕੀਨ ਜੁ ਜਾਨੈ।
ਏਕ ਨ ਪ੍ਰੀਤ ਕੇ ਭੇਦ ਜਨੈ
ਜੋਊ ਪ੍ਰੀਤਿ ਕਰੈ, ਅਰਿ ਕੈ ਤਿਹ ਮਾਨੈ।
ਸੋ ਨਰ ਮੂੜ ਬਿਖੈ ਕਹੀਐ,
ਜੋ ਨਰ ਰੰਚ ਨਾ ਪ੍ਰੀਤਿ ਪਛਾਣੈ। (ਕ੍ਰਿਸ਼ਨਾਵਤਾਰ, ੫੦੯)

❑

ਚੌਦਾਂ

# ਭਾਈ ਸ਼ੀਹਾ ਅਤੇ ਭਾਈ ਗਜਣ

**ਵਾਹਿਗੁਰੂ ਦਾ ਸਹੀ ਭਾਵ**

ਭਾਈ ਸ਼ੀਹਾ ਅਤੇ ਭਾਈ ਗਜਣ ਜੀ, ਦੋਵੇਂ ਚਾਚੇ ਤਾਏ ਦੇ ਪੁੱਤਰ ਸਨ। ਦੂਜੀ ਉਦਾਸੀ 'ਤੇ ਗੁਰੂ ਨਾਨਕ ਦੇਵ ਜੀ ਨਾਲ ਵੀ ਗਏ ਸਨ। ਇਨ੍ਹਾਂ ਅਰਦਾਸ ਕੀਤੀ ਕਿ ਐਸਾ ਉਪਦੇਸ਼ ਕਰੀਏ ਕਿ ਅਸਾਡਾ ਜਨਮ ਮਰਨ ਕਟੀਐ ਤੇ ਚਾਰੇ ਪਦਾਰਥ ਪ੍ਰਾਪਤ ਹੋਣ।

ਬਾਬਾ ਬੋਲਿਆ :

ਇਹ ਜੁ 'ਵਾਹਿਗੁਰੂ' ਨਾਮ ਹੈ ਇਸ ਦੇ ਨਾਮ ਜਪਣ 'ਤੇ ਚਾਰੋਂ ਪਦਾਰਥ ਪ੍ਰਾਪਤ ਹੁੰਦੇ ਹਨ।

ਉਨ੍ਹਾਂ 'ਵਾਹਿਗੁਰੂ' ਦਾ ਅਰਥ ਕੀ ਹੈ ਪੁਛਿਆ ਤਾਂ ਬਾਬਾ ਬੋਲਿਆ :

**ਵਾਹਿ** ਨਾਮ ਅਚਰਜ ਕਾ ਹੈ ਜਿਸ ਕੀ ਸਤਿਆ ਕਰਕੈ ਸਭ ਪਦਾਰਥ ਜਾਣੇ ਜਾਵਣ ਤੇ ਓਸ ਨੂੰ ਜਾਣ ਸਕੀਏ।

ਗੁ, ਨਾਮ ਅੰਧਕਾਰ ਦਾ ਹੈ ਤੇ

ਰੂ, ਨਾਮ ਪ੍ਰਕਾਸ਼ ਦਾ ਹੈ ਜੋ ਜੜ੍ਹ ਅਨਿਤ ਦੇਹ ਨੂੰ ਪ੍ਰਕਾਸ਼ ਦੇ ਰਹਿਆ ਹੈ। ਓਸ ਦਾ ਨਾਮ ਵਾਹਿਗੁਰੂ ਹੈ।

ਸੂਰਜ ਪ੍ਰਕਾਸ਼ ਦੇ ਸ਼ਬਦਾਂ ਵਿਚ :

**ਵਾਹਿ ਨਾਮ ਅਚਰਜ ਕੋ ਹੋਈ।**
**ਅਚਰਜ ਤੇ ਪਰ ਉਕਤ ਨ ਕੋਈ।**
**ਗੁ ਤਮ ਤਨ ਅਗਿਆਨ ਅਨਿਤ।**
**ਰੂ ਪ੍ਰਕਾਸ਼ ਕੀਓ ਜਿਨ ਚਿਤ।**

ਇਹ ਸੁਣ ਕੇ, ਉਹ ਪਿਛਲ ਰਾਤ ਇਸ਼ਨਾਨ ਕਰਕੇ ਬਾਣੀ ਪੜ੍ਹਨ। ਦਿਨੇ ਆਪਣੀ ਕਿਰਤ ਭੀ ਕਰਨ ਅਤੇ ਸਵਾਸ-ਸਵਾਸ ਵਾਹਿਗੁਰੂ ਜਪਣ। ਸਿੱਖਾਂ ਨੂੰ ਪ੍ਰਸ਼ਾਦ ਕਰਨ। ਆਏ ਗਏ ਦੀ ਰੁਚ ਨਾਲ ਸੇਵਾ ਕਰਨ।

ਇਥੋਂ ਤੱਕ ਸੇਵਾ ਕਰਨ ਕਿ ਇਕ ਸਮੇਂ ਸ਼ੀਹਾਂ ਦੀ ਬੇਟੀ ਦਾ ਵਿਵਾਹ ਹੈਸੀ ਅਤੇ

ਭਲਕੇ ਜੰਞ ਆਵਣੀ ਸੀ। ਇਕ ਦਿਨ ਅੱਗੋਂ ਦੇ ਹੀ ਓਸ ਦੇ ਘਰ ਬਹੁਤੇ ਸਿੱਖ ਆਏ। ਗੁਰੂ ਦੇ ਦਰਸ਼ਨ ਨੂੰ ਚਲੇ ਸਨ ਤਾਂ ਜਿਹੜਾ ਪਕਵਾਨ ਜੰਞ ਵਾਸਤੇ ਤਿਆਰ ਕੀਤਾ ਸੀ, ਸੋ ਸਭ ਸਿੱਖਾਂ ਨੂੰ ਖਵਾਲ ਦਿੱਤਾ। ਜੰਞ ਵੀ ਸੰਜਮੀ ਸੀ, ਕਿਸੇ ਗੱਲ ਦਾ ਗਿਲਾ ਗੁਜ਼ਾਰੀ ਨਾ ਕੀਤਾ। ਜੋ ਸਮੇਂ ਸਿਰ ਤਿਆਰ ਹੋਇਆ, ਉਨ੍ਹਾਂ ਛਕਿਆ। ਕੋਈ ਤੋਟ ਨਾ ਆਈ।

ਗੁਰੂ ਹਰਿਗੋਬਿੰਦ ਜੀ ਨੇ 'ਕਿਆ ਤੁਛ ਥੀ ਯੇ ਮਠਿਆਈ, ਜੋ ਸੰਗਤ ਕੇ ਕਾਮ ਨ ਆਈ' ਦੇ ਬਚਨ ਉਸ ਵੇਲੇ ਕੀਤੇ ਸਨ ਜਦ ਕੁਵੇਲੇ ਆਈ ਸੰਗਤ ਨੂੰ ਲਾਂਗਰੀਆਂ ਬੀਬੀ ਵੀਰੋ ਜੀ ਦੀ ਸ਼ਾਦੀ ਲਈ ਤਿਆਰ ਕੀਤੀ ਮਠਿਆਈ ਨਹੀਂ ਛਕਾਈ ਸੀ। ਇਹ ਵੀ ਹੁਕਮ ਕੀਤਾ ਸੀ :

**ਸਿਖ ਸਮਾਨ ਔਰ ਨਹੀਂ ਨਾਤਾ।**

ਇਤਿਹਾਸ ਵਿਚੋਂ ਇਹ ਵੀ ਮਿਲਦਾ ਹੈ ਕਿ **ਸੇਵਾ ਪੰਥੀ** ਭਾਈ ਸੇਵਾ ਰਾਮ ਜੀ ਨੇ ਜਦ ਡਿੱਠਾ ਕਿ ਬਾਰਸ਼ ਕਰ ਲੱਕੜਾਂ ਗਿੱਲੀਆਂ ਹੋ ਗਈਆਂ ਹਨ ਤੇ ਅੱਗ ਨਹੀਂ ਪਕੜਦੀਆਂ ਤਾਂ ਆਪਣੇ ਭਵਨ ਦੀਆਂ ਅੰਦਰਲੀਆਂ ਚੁਗਾਠਾਂ ਤੇ ਦਰਵਾਜ਼ੇ ਤੰਦੂਰ ਵਿਚ ਪਾ ਆਈ ਸੰਗਤ ਲਈ ਲੰਗਰ ਤਿਆਰ ਕਰ ਦਿੱਤਾ ਸੀ। ਬਾਬਾ ਸਾਹਿਬ ਸਿੰਘ ਜੀ ਬੇਦੀ ਨੇ ਵੀ, ਆਈ ਸੰਗਤ ਨੂੰ ਭੁੱਖੀ ਨ ਸੌਂਵੇਂ, ਮਹੱਲਾਂ ਦੇ ਦਰਵਾਜ਼ਿਆਂ ਤੇ ਚੁਗਾਠਾਂ ਨੂੰ ਬਾਲਣ ਦੇ ਤੌਰ 'ਤੇ ਵਰਤਿਆ ਸੀ ਕਿਉਂਕਿ ਗਿੱਲੀ ਲੱਕੜ ਅੱਗ ਨਹੀਂ ਸੀ ਫੜਦੀ।

ਵਾਹਿਗੁਰੂ ਨੂੰ ਜਪਣ ਵਾਲੇ ਕਦ ਪ੍ਰਵਾਹ ਕਰਦੇ ਹੈਨਿ ਨਾਸ਼ਵੰਤ ਸ਼ੈਆਂ ਦੀ।

❑

# ਭਾਈ ਅਜਿਤਾ ਰੰਧਾਵਾ

**ਭਗਤਿ ਜੋਗ**

ਪਖੋ (ਗੁਰਦਾਸਪੁਰ) ਦੇ ਭਾਈ ਹਿੱਤੇ ਦਾ ਪੁੱਤਰ ਭਾਈ ਅਜਿਤਾ ਰੰਧਾਵਾ ਇਕ ਤਗੜਾ ਵਾਹੀਕਾਰ ਸੀ। ਛੋਟੀ ਉਮਰੇ ਮਨ ਉਚਾਟ ਹੋਇ ਗਿਆ ਤੇ ਕਈ ਸਾਧਾਂ ਸੰਤਾਂ ਦੇ ਡੇਰਿਆਂ ਹੋਇ ਆਇਆ। ਪਾਇ ਕੈ ਸਮਾਂ ਗੁਰੂ ਨਾਨਕ ਦੇਵ ਜੀ ਪਾਸ ਕਰਤਾਰਪੁਰ ਆਇਆ। ਮੱਥਾ ਟੇਕਿਆ ਤੇ ਅਰਦਾਸ ਕੀਤੀ :

> ਜੁ ਮੈਂ ਬਹੁਤ ਸਾਧਾਂ ਸੰਤਾਂ ਦਾ ਦਰਸ਼ਨ ਕੀਤਾ ਹੈ, ਮਨ ਦਾ ਸੰਸਾ ਨਹੀਂ ਮਿਟਿਆ। ਆਪ ਜੀ ਪਾਸ ਆਇਆ ਹਾਂ, ਸੰਸਾ ਨਵਿਰਤ ਕਰੋ। ਮਨ ਸ਼ਾਂਤ ਹੋਇ।

ਗੁਰੂ ਜੀ ਨੇ ਕਿਹਾ : ਮਨ ਸ਼ਾਂਤ ਕਰਨ ਦਾ ਇਕ ਉਪਾਅ ਵੇਦਾਂ ਦੱਸਿਆ ਹੈ ਅਤੇ ਦੂਜਾ ਸੰਤਾਂ। ਇਕ ਕਸ਼ਟ ਯੋਗ ਹੈ, ਦੂਜਾ ਭਗਤਿ ਯੋਗ। ਸਿੱਖਾਂ ਭਗਤ ਯੋਗ ਅਪਨਾਉਣਾ ਹੈ।

ਜਦ ਭਾਈ ਅਜਿਤਾ ਜੀ ਨੇ ਖੋਲ੍ਹ ਕੇ ਇਨ੍ਹਾਂ ਮਾਰਗਾਂ ਦੇ ਦੱਸਣ ਲਈ ਕਹਿਆ ਤਾਂ ਮਹਾਰਾਜ ਨੇ ਸਮਝਾਇਆ : ਕਸ਼ਟ ਯੋਗ ਦੇ ਅੱਠ ਅੰਗ ਹਨ :

ਯਮ<br>
ਨੇਮ<br>
ਇਕਾਂਤ ਦੇਸ<br>
ਆਸਨ<br>
ਪ੍ਰਾਣਾਯਾਮ<br>
ਧਿਆਨ<br>
ਧਾਰਨਾ<br>
ਸਮਾਧਿ।

1. ਯਮ—ਇਸ ਦੇ ਦਸ ਅੰਗ ਹਨ :

**ਇਕ** : ਹਿੰਸਾ ਹੈ, ਜਿਸ ਦੇ ਅੱਗੋਂ ਤਿੰਨ ਹਿੱਸੇ ਹਨ :

*(i)* ਮਨ ਦੀ ਹਿੰਸਾ, ਬੁਰਾ ਹੀ ਚਿਤਵਦੇ ਰਹਿਣਾ।

(ii) ਬਚਨਾਂ ਦੀ ਹਿੰਸਾ, ਫਿੱਕਾ ਬੋਲ ਦਿਲ ਦੁਖਾਉਣਾ ਅਤੇ ਬੋਲ ਕੇ ਕੰਮ ਵਿਗਾੜਨਾ।

(iii) ਕਰਮਾਂ ਦੀ ਹਿੰਸਾ। ਹੱਥਾਂ ਨਾਲ ਮਾਰਨਾ। ਇਨ੍ਹਾਂ ਤਿੰਨਾਂ ਦਾ ਤਿਆਗਣਾ ਹੀ ਹਿੰਸਾ ਮਾਰਨਾ ਹੈ।

**ਦੂਜੇ** : **ਪ੍ਰਮਾਤਮਾ ਦੀ ਹੋਂਦ** ਨੂੰ ਸਤ ਕਰ ਜਾਣਨਾ।

**ਤੀਜੇ** : **ਚੋਰੀ ਦਾ ਤਿਆਗ**। ਨ ਮਨ ਦੀ ਤੇ ਨਾਂਹ ਸਰੀਰ ਦੀ ਚੋਰੀ ਕਰਨੀ।

**ਚੌਥੇ** : **ਬ੍ਰਹਮਚਰਯ ਧਰਮ ਪਾਲਣਾ**—ਅੱਠ ਤਰਫੋਂ ਕਾਮ ਹਾਵੀ ਹੁੰਦਾ ਹੈ। ਉਸ ਨੂੰ ਰੋਕ ਪਾਉਣੀ :

(i) ਇਸਤ੍ਰੀਆਂ ਦੀਆਂ ਗੱਲਾਂ ਕਰਨੀਆਂ।
(ii) ਇਸਤ੍ਰੀਆਂ ਦੀਆਂ ਗੱਲਾਂ ਸੁਣਨੀਆਂ।
(iii) ਇਕਾਂਤ ਦੇਸ ਇਸਤ੍ਰੀ ਪਾਸ ਬੈਠਣਾ।
(iv) ਹਿਤ ਨਾਲ ਇਸਤ੍ਰੀ ਨੂੰ ਦੇਖਣਾ।
(v) ਅਲਿੰਗਨ ਕਰਨਾ।
(vi) ਸ਼ਿੰਗਾਰੁ ਇਸਤ੍ਰੀਆਂ ਵਾਲਾ ਬਣਾਉਣਾ।
(vii) ਚਿੱਤ ਵਿਚ ਇਸਤ੍ਰੀਆਂ ਦੀਆਂ ਤਸਵੀਰਾਂ ਚਿਤ੍ਰਨੀਆਂ।
(viii) ਪਰ ਤਨ ਗਾਮੀ ਹੋਣਾ।

ਅੱਠ ਪ੍ਰਕਾਰ ਦੇ ਕਾਮ ਤੇ ਕਾਬੂ ਪਾਉਣਾ ਤੇ ਤਿਆਗਣਾ ਬ੍ਰਹਮਚਰਯ ਹੈ।

**ਪੰਜਵੇਂ** : **ਖਿਮਾ ਧਾਰਨ ਕਰਨੀ**—ਕੋਈ ਭਲਾ ਕਹੇ ਜਾਂ ਬੁਰਾ ਸਹਾਰਨਾ। ਦੁੱਖ ਹੋਵੈ ਜਾਂ ਸੁਖ ਸਹਾਰਨਾ।

**ਛੇਵੇਂ** : **ਧ੍ਰਿਤ**—ਧੀਰਜ ਦਾ ਧਾਰਨੀ ਹੋਣਾ। ਦੁਖ-ਸੁਖ, ਸੀਤ-ਤਪਤ, ਅਪਦਾ-ਸੰਪਦਾ ਵਿਆਕੁਲ ਨਾ ਹੋਵਣਾ, ਧੀਰਜ ਕਰਨਾ।

**ਸੱਤਵੇਂ** : **ਦਇਆ**—ਜੁ ਆਪਣੀ ਸ਼ਕਤਿ ਹੋਵੈ ਸੋ ਸਭ ਸੰਗ ਦਇਆ ਕਰਨੀ।

**ਅੱਠਵੇਂ** : **ਆਰਜਵ**—ਰਿਦਾ ਕੋਮਲ ਰੱਖਣਾ। ਕਿਸੇ ਦਾ ਬੁਰਾ ਨਾ ਚਿਤਵਣਾ।

**ਨੌਵੇਂ** : **ਮਿਜਾਦਾ**—ਜੋ ਅਹਾਰੁ ਹੈ, ਉਸ ਥੀਂ ਚੌਥਾ ਹਿੱਸਾ ਘੱਟ ਖਾਵਣਾ।

**ਦਸਵਾਂ** : **ਸੋਚ**—ਸਰੀਰ ਦਾ ਇਸ਼ਨਾਨ। ਰਿਦੇ ਦੀ ਸੋਚ ਵੀ ਕਰਨੀ। ਰਾਗ ਦਵੈਖ ਨਹੀਂ ਕਰਨਾ।

2. ਨੇਮ ਦੇ ਵੀ ਦਸ ਅੰਗ ਕਹਤੇ ਹੈਂ।

**ਪ੍ਰਿਥਮੇ** : ਤਪ—ਤਪ ਤਿੰਨ ਪ੍ਰਕਾਰ ਦਾ ਹੈ :

ਇਕ **ਤਾਮਸੀ**, ਦੂਜੇ **ਰਾਜਸੀ** ਤੇ **ਸਾਂਤਕੀ**।

ਤਾਮਸੀ ਸਰੀਰ ਦੇ ਤਾਵਣ ਨੂੰ ਕਹਿੰਦੇ ਹਨ। ਜਲ ਵਿਚ ਸਰੀਰ

ਨੂੰ ਬੈਠਾਂਦੇ ਹਨ ਤੇ ਭੁੱਖਾ ਮਾਰਦੇ ਹੈਨ। ਇਸ ਕਰਕੇ ਗਿਆਨ ਨਹੀਂ ਹੁੰਦਾ।

ਦੁਤੀਏ : **ਸੰਤੋਖ**—ਸੰਤੋਖ ਵੀ ਦੋ ਪ੍ਰਕਾਰ ਦਾ ਹੈ :

(i) ਚੀਜ਼ ਨਾ ਪ੍ਰਾਪਤ ਭਈ ਅਰ ਕਹਿਆ ਮੈਂ ਸੰਤੋਖ ਕਰਦਾ ਹਾਂ, ਇਸ ਨਾਲ ਕ੍ਰੋਧ ਵਧਦਾ ਹੈ, ਰਿਦਾ ਪ੍ਰਸੰਨ ਨਹੀਂ ਹੁੰਦਾ।

(ii) ਦੂਜਾ, ਯਥਾ ਲਾਭ ਸੰਤੋਖ ਹੈ। ਜੇਕਰ ਚੀਜ਼ ਪ੍ਰਾਪਤ ਨਾ ਹੋਵੇ ਤਾਂ ਵੀ ਰਜ਼ਾਇ ਉੱਪਰ ਰਾਜ਼ੀ ਰਹਿਣਾ ਅਤੇ ਜੇ ਕਦਾਚਿਤ ਚੀਜ਼ ਥੋੜ੍ਹੀ ਪ੍ਰਾਪਤ ਹੋਵੈ ਤਦ ਵੀ ਵਾਹਿਗੁਰੂ ਦੀ ਰਜ਼ਾਇ ਉੱਪਰ ਰਾਜ਼ੀ ਰਹਿਣਾ ਅਰ ਬਹੁਤੀ ਪ੍ਰਾਪਤ ਹੋਵੇ ਤਦ ਸ਼ੁਕਰ ਕਰਨਾ।

ਤ੍ਰਿਤੀਏ : **ਆਸਕਤਿ ਬੁਧਿ**—ਗੁਰੂ ਦੇ ਬਚਨਾਂ 'ਤੇ ਦ੍ਰਿੜ੍ਹ ਪਰਤੀਤੀ।

ਚੌਥੇ : **ਦਾਨ**—ਦਾਨ ਸਮਝ ਕੇ ਦੇਣਾ। ਤਾਮਸੀ ਦੇ ਦਿੱਤੇ ਦਾਨ ਦਾ ਫਲ ਉਲਟਾ ਹੁੰਦਾ ਹੈ। ਰਾਜਸੀ ਦਾ ਦਿੱਤਾ, ਆਪਣੀ ਸੋਭਾ ਲਈ ਹੁੰਦਾ ਹੈ, ਫਲ ਹੰਕਾਰ ਨਿਕਲਦਾ ਹੈ ਅਤੇ ਸਾਂਤਕੀ ਵਾਲਾ, ਬਿਨਉ ਕਰ ਕੇ ਦਾਨ ਦਿੰਦਾ ਹੈ, ਸਭ ਪਦਾਰਥ ਵਾਹਿਗੁਰੂ ਦੇ ਜਾਣ ਕਰ ਦਿੰਦਾ ਹੈ। ਭਾਵੇਂ ਧਨ ਦੇਵੈ, ਭਾਵੇਂ ਵਿੱਦਿਆ ਦਾਨ, ਜੇ ਸਾਂਤਕੀ ਦਾ ਦਿੱਤਾ ਹੈ ਤਾਂ ਫਲ ਬਹੁਤ ਹੁੰਦਾ ਹੈ।

ਪੰਜਵੇਂ : **ਪੂਜਾ**—ਪੂਜਾ ਮਨ ਸਰਲ ਨਹੀਂ ਕਰਦੀ; ਸਗੋਂ ਕਠੋਰ ਕਰਦੀ ਹੈ। ਮਨ ਵਿਚ ਪਿਆਰ ਹੋਣਾ ਹੀ, ਸਫ਼ਲ ਪੂਜਾ ਹੈ।

ਛੇਵੇਂ : **ਬਚਨ**—ਬਚਨ ਗੁਰਾਂ ਦੇ ਸ਼ਬਦ ਅਨੁਸਾਰ ਹੋਵੇ। ਸੋਈ ਸੁਣੇ, ਸੋਈ ਪੜ੍ਹੇ। ਗੁਰਾਂ ਦੇ ਸਿਧਾਂਤ ਤੋਂ ਬਿਨਾਂ ਹੋਰ ਬਚਨ ਨਾ ਸੁਣੇ।

ਸੱਤਵੇਂ : **ਲਜਾ**—ਪੜ੍ਹੇ ਸੁਣੇ ਪਰ ਲਜਾ ਰੱਖੇ। ਉਸੇ ਪ੍ਰਕਾਰ ਕਮਾਵਣ ਵਿਚ ਲਿਆਵੇ।

ਅੱਠਵੇਂ : **ਮਤ**—ਮਤ ਸ਼ਾਂਤ ਰੱਖੇ। ਕਦੇ ਉਤੇਜਿਤ ਨਾ ਹੋਵੈ। ਸਭ ਕਿਸੇ ਨਾਲ ਨਿਵ ਚੱਲਣਾ ਤੇ ਮਿੱਠਾ ਬੋਲਣਾ।

ਨਾਵੇਂ : **ਜਾਪ**—ਸ਼ਬਦ ਦਾ ਜਿਹੜਾ ਨੇਮ ਨਾਲ ਕਰਨਾ ਹੋਵੇ, ਉਸ ਵਿਚ ਬੋਲੇ ਨਹੀਂ।

ਅਤੇ

ਦਸਵੇਂ : **ਹੋਮ**—ਅਗਨੀ ਵਿਚ ਜੋ ਸਮਗ੍ਰੀ ਪਾਂਦੇ ਹੈਨ ਆਪਣੇ ਵਲੋਂ ਦੇਵਤਿਆਂ ਦੀ ਖ਼ੁਸ਼ੀ ਲਈ। ਖੁਧਿਆਰਥੀ, ਸਿੱਖ ਦੇ ਮੂੰਹ ਵਿਚ ਪਾਵਣਾ, ਏਹੁ ਬ੍ਰਹਮ ਹੋਮ ਹੈ। ਮੁੱਖ ਕਾ ਦੇਵਤਾ ਅਗਨਿ ਹੈ। ਜੇ ਕਿਸੇ ਦੇ ਮੂੰਹ ਵਿਚ ਵਾਹਿਗੁਰੂ ਕਹਿ ਕੇ ਪਾਂਵਦਾ ਹੈ, ਬ੍ਰਹਮ ਪ੍ਰਸੰਨ ਹੁੰਦਾ ਹੈ।

ਇਸੇ ਤਰ੍ਹਾਂ ਇਕ ਹੋਰ ਗਿਆਨ ਹੋਮੁ ਹੈ। ਸਭ ਇੰਦ੍ਰੀਆਂ ਕੇ ਰਸ ਹੈਂ, ਗਿਆਨ ਦੀ ਅਗਨੀ ਵਿਚ ਜਾਲ ਦੇਵੇ। ਇਹ ਨਿਸਚਾ ਜਾਣੈ ਕਿ ਜੈਸਾ ਸਰੀਰ ਅਨਿੱਤ ਹੈ, ਤੈਸੇ ਰਸ ਅਨਿੱਤ ਹੈਨ। ਇਹ ਦਸ ਅੰਗ ਨੇਮ ਦੇ ਕਹੇ ਜਾਂਦੇ ਹਨ।

3. **ਇਕਾਂਤ ਦੇਸ** : ਉਥੇ ਜਾਇ ਬੈਠਣਾ ਜਿਥੇ ਦੂਸਰਾ ਮਨੁੱਖ ਕੋਈ ਨਾ ਹੋਵੇ।

4. **ਆਸਣ** : ਆਸਣੁ ਭੀ ਜੇਤੇ ਚਉਰਾਸੀ ਲੱਖ ਜੀਅ ਜੰਤ ਹੈਨ ਤੇਤੇ ਹੀ ਉਨ ਕੇ ਬੈਠਣ ਕੇ ਆਸਣ ਹੈਨਿ। ਤਿਨ੍ਹਾਂ ਵਿਚੋਂ ਸਿੱਧਾਂ ਨੇ ਚਉਰਾਸੀ ਆਸਣ ਚੁਣ ਲੀਏ। ਤਿਨ੍ਹਾਂ ਵਿਚੋਂ ਦੋ ਪ੍ਰਮੁੱਖ ਹੋਏ। ਇਕ **ਪਦਮ** ਤੇ ਦੂਜਾ **ਸਿੱਧ**।

**ਪਦਮ ਆਸਣ ਹੈ** : ਖੱਬੇ ਉਰੂ ਪਰ ਸੱਜਾ ਪੈਰ ਠਹਿਰਾਵਣਾ

ਅਤੇ

ਦਾਹਨੇ ਉਰੂ ਪਰ ਖੱਬਾ ਪੈਰ ਠਹਿਰਰਾਵਣਾ

ਅਤੇ

ਦੋਨੋਂ ਭੁਜਾ ਮਗਰ ਪਿੱਛੇ ਫੇਰ ਕਰ ਦੋਨੋਂ ਅੰਗੂਠੇ ਪੈਰਾਂ ਕੇ ਦ੍ਰਿੜ੍ਹ ਹਾਥੋਂ ਸੇ ਪਕੜਨੇ ਅਤੇ ਪ੍ਰਿਥਮੀ ਖੋਦ ਕੇ ਕੋਮਲ ਕਰ ਕੇ ਉੱਪਰ ਘਾਸ ਵਿਛਾਵਣਾ ਤੇ ਊਪਰ ਆਸਣ ਡਾਲਣਾ। ਉਸ ਪਰ ਬੈਠ ਕਰ ਭਵਾਂ ਕਾ ਧਿਆਨ ਕਰਨਾ, ਕੈ ਨਾਸਕਾ ਕਾ ਧਿਆਨ ਕਰਨਾ।

**ਸਿੱਧ ਆਸਣੁ ਹੈ** :

ਜੋ ਵੈਸੇ ਹੀ ਕੋਮਲ ਪ੍ਰਿਥਵੀ ਪਰ ਆਸਣੁ ਡਾਲ ਕਰ, ਬੈਠ ਕੇ ਅੱਡੀ ਖੱਬੇ ਪਾਉਂ ਕੀ ਗੁਦਾ ਕੈ ਬੀਚ ਦਬਾਉਣੀ ਅਤੇ ਸੱਜਾ ਪਾਉਂ ਖੱਬੇ ਉਰੂ ਪਰ ਕੈ ਇੰਦਰੀ ਪਰ ਠਹਿਰਾਵਣਾ ਅਤੇ ਨਾਸਕਾ ਕੈ ਅਗਰ ਧਿਆਨ ਰੱਖਣਾ।

5. **ਪ੍ਰਾਣਾ ਯਾਮ** : ਇਹ ਤਿੰਨ ਪ੍ਰਕਾਰ ਦੇ ਹਨ :

ਪੂਰਕ
ਕੁੰਭਕ
ਰੇਚਕ।

ਪੂਰਕ ਹੈ : ਮਨ ਕੀ ਸੁਰਤ ਕਰ ਸੁਆਸਾਂ ਨੂੰ ਦਾਹਨੀ ਨਾਸਕਾ ਤੇ ਤ੍ਰਿਕੁਟੀ ਮੱਥੇ ਵੱਲ ਖਿੱਚਣਾ।

ਕੁੰਭਕ ਹੈ : ਸੁਆਸਾਂ ਨੂੰ ਦੋਵਾਂ ਭਵਾਂ ਵਿਚਕਾਰ ਕੁਝ ਚਿਰ ਟਿਕਾਈ ਰੱਖਣਾ।

ਰੇਚਕ ਹੈ : ਠਹਿਰੇ ਸੁਆਸਾਂ ਨੂੰ ਖੱਬੀ ਨਾਸਕਾ ਦੁਆਰਾ ਬਾਹਰ ਕੱਢਣਾ।

ਇਸ ਤਰ੍ਹਾਂ ਖੱਬੇ ਸੇ ਉਤਾਰੇ ਤੇ ਦਾਹਨੇ ਸੇ ਚੜ੍ਹਾਏ ਅਰ ਦਾਏਂ ਤੇ ਉਤਾਰੇ ਬਾਏਂ ਸੇ ਚੜ੍ਹਾਏ। ਇਸ ਪ੍ਰਕਾਰ ਤ੍ਰਿਕੁਟੀ ਦਾ ਰਾਹ ਖੁੱਲ੍ਹਦਾ ਹੈ। ਇਹ ਸੁਆਸਾਂ ਦਾ ਰਿੜਕਣਾ ਹੈ। ਸੁਆਸ ਦਸਵੇਂ ਦੁਆਰ ਠਹਿਰ ਜਾਂਦੇ ਹਨ। ਅਨਾਹਦ ਦੀਆਂ ਧੁਨਾਂ ਖੁਲ੍ਹਦੀਆਂ ਹਨ ਅਤੇ ਜੋਤ ਕਾ ਦਰਸ਼ਨ ਹੁੰਦਾ ਹੈ। ਜਿਉਂ-ਜਿਉਂ ਧੁਨ

ਵਿਚ ਧਿਆਨ ਧਰੀਦਾ ਹੈ ਤਿਉਂ-ਤਿਉਂ ਧੁਨਿ ਵਧਦੀ ਹੈ।

**6. ਧਿਆਨ :** ਧਿਆਨ ਵੀ ਦੋ ਪ੍ਰਕਾਰ ਦਾ ਹੈ :
ਇਕ ਬਾਹਰ ਦਾ।
ਦੂਜਾ ਅੰਤਰ ਦਾ।

ਬਾਹਰਲਾ ਹੈ ਕਿ ਕੋਈ ਚਿੱਤ੍ਰ ਮਿੱਥ ਲੈਣਾ। ਇਹ ਸਥੂਲ ਹੈ। ਅੰਤਰ ਦਾ ਧਿਆਨ ਹੈ ਕਿ ਸ਼ਬਦ ਦੇ ਅਰਥ ਭਾਵ ਨੂੰ ਅੰਦਰ ਵਸਾਉਣਾ।

**7. ਧਾਰਨਾ :** ਧਾਰਨਾ ਹੈ ਜਦ ਧਿਆਨ ਨਾ ਠਹਿਰੇ ਤਾਂ ਪ੍ਰਤਿਬੰਧਕ (ਜਿਸ ਦਾ ਧਿਆਨ ਧਾਰਿਆ ਹੈ) ਉਸ ਨੂੰ ਸੰਕਲਪਾਂ ਵਿਚ ਜਾਇ ਡਾਲਤੇ ਹੈਨਿ ਤੇ ਫਿਰ ਸੰਕਲਪਾਂ ਨੂੰ ਮਿਟਾ ਕੇ ਧਿਆਨ ਵਿਚ ਲਿਆਂਦੇ ਹਨ। ਜਿਉਂ-ਜਿਉਂ ਧਿਆਨ ਉੱਖੜੇ, ਬਹੁੜ-ਬਹੁੜ ਠਹਿਰਾਵਣਾ।

**8. ਸਮਾਧੀ :** ਧਿਆਨ ਜਦ ਠਹਿਰ ਜਾਏ ਤਾਂ ਇਸ ਦਾ ਨਾਮ ਸਮਾਧੀ ਹੈ। ਸਮਾਧੀ ਵੀ ਦੋ ਪ੍ਰਕਾਰ ਦੀ ਹੈ :
ਇਕ ਸਵਿਕਲਪ।
ਦੂਜੀ ਨਿਰਵਿਕਲਪ।

**ਸਵਿਕਲਪ** ਸਮਾਧੀ ਵਿਚ ਧਿਆਨ ਧਰਨ ਵਾਲੀ (ਧਿਆਤਾ), ਜਿਸ ਦਾ ਧਿਆਨ ਧਰਿਆ ਜਾਏ (ਧਇ) ਅਤੇ ਧਿਆਨ, ਅਲੱਗ-ਅਲੱਗ ਰਹਿੰਦੇ ਹਨ। ਧਿਆਤਾ ਨੂੰ ਪ੍ਰਤੀਤ ਹੁੰਦਾ ਰਹਿੰਦਾ ਹੈ ਕਿ ਉਸ ਨੇ ਕਿਸ ਦਾ ਧਿਆਨ ਧਰਿਆ ਹੈ।

**ਨਿਰਵਿਕਲਪ** ਵਿਚ ਕੁਝ ਵੀ ਭਿੰਨ ਨਹੀਂ ਰਹਿੰਦਾ। ਧਿਆਨ ਵੀ ਅੱਡ ਨਹੀਂ, ਧੇਇ ਵੀ ਕੋਈ ਵੱਖਰਾ ਨਹੀਂ ਹੁੰਦਾ ਤੇ ਧਿਆਨ ਧਰਨ ਵਾਲੇ (ਧਿਆਤਾ) ਦਾ ਮੂਲ ਵੀ ਮਿਟ ਜਾਂਦਾ ਹੈ। ਇਹ ਯੋਗ ਦੇ ਅੱਠ ਅੰਗ ਹਨ, ਇਸ ਲਈ ਕਹਿੰਦੇ ਹੀ ਇਸ ਨੂੰ ਕਸ਼ਟ ਯੋਗ, ਹੱਠ ਯੋਗ ਹਨ।

**ਸਿੱਖੀ ਵਿਚ ਇਸ ਨੂੰ ਕੋਈ ਥਾਂ ਨਹੀਂ**। ਅਸਾਂ ਸੁਖਾਲਾ ਰਾਹ ਸਹਜਿ ਯੋਗ, ਭਗਤਿ ਯੋਗ ਕੀਤਾ ਹੈ। ਭਗਤਿ ਯੋਗ ਦੇ ਵੀ ਅੱਠ ਅੰਗ ਹੀ ਮਿਥੇ ਹਨ ਤਾਂਕਿ ਜਗਿਆਸੂ ਦੀ ਭਟਕਣਾ ਮੁੱਕ ਜਾਏ।

**ਪ੍ਰਿਥਮੇ : ਯਮ**—ਇਹ ਹੈ ਕਿ ਆਪਣੇ ਆਪ ਨੂੰ ਨੀਵਾਂ ਰੱਖਣਾ। ਕਿਸੇ ਗੁਣ ਦੇ ਅਭਿਮਾਨ ਕਰ ਮਨ ਵਿਚ ਗਰਬ ਨਾ ਲਿਆਉਣਾ। ਹਉ ਦਾ ਦਾਅ ਨਾ ਪੈਣ ਦੇਣਾ। ਹਉਮੈ ਦਾ ਅਭਾਵ ਕਰ ਦੇਣਾ।

**ਦੂਸਰਾ** : ਨੇਮੁ—ਇਹ ਹੈ ਕਿ ਸਾਧ ਸੰਗਤਿ ਹਰ ਸੂਰਤ ਜਾਇ ਕਰਨੀ ਤੇ ਮਨ ਨੂੰ ਕੀਰਤਨ ਵਿਚ ਠਹਿਰਾਵਣਾ। ਜੇ ਪੜ੍ਹਨ ਦੀ ਸ਼ਕਤੀ ਹੋਵੇ ਤਾਂ ਨੇਮ ਨਾਲ ਪੜ੍ਹਨਾ ਅਤੇ ਜੇ ਸੁਣਨ ਦੀ ਸ਼ਕਤੀ ਹੋਵੇ ਤਾਂ ਨੇਮ ਨਾਲ ਸੁਣਨਾ।

**ਤੀਸਰਾ : ਇਕਾਂਤ ਦੇਸ**—ਇਹ ਹੈ ਕਿ ਗ੍ਰਿਹ ਬਿਖੇ ਹੀ ਉਦਾਸ ਰਹਿਣਾ। ਪਕੜ

ਨਾ ਰੱਖਣੀ। ਸਰਬ ਬਿਖੈ ਇਕ ਗੋਬਿੰਦ ਜਾਣਨਾ ਅਰ ਦੂਸਰੇ ਦਾ ਪ੍ਰਭਾਵ ਨਾ ਪੈਣ ਦੇਣਾ।

**ਚੌਥਾ : ਆਸਣੁ**—ਇਹ ਹੈ, ਜੋ ਗੋਬਿੰਦ ਬਿਖੇ ਬ੍ਰਿਤੀ ਨੂੰ ਇਸਥਿਤ ਰੱਖਣਾ। ਕਦੇ ਬ੍ਰਿਤੀ ਡੋਲਣ ਨਾ ਦੇਣੀ।

**ਪੰਜਵਾਂ : ਪ੍ਰਾਣਾਯਾਮ—ਪੂਰਕ, ਕੁੰਭਕ ਤੇ ਰੇਚਕ**—ਇਹ ਹੈ ਕਿ ਪਹਿਲੇ ਗੁਰਾਂ ਦੇ ਬਚਨਾਂ ਨੂੰ ਸੁਣ ਕੇ ਮਨ ਵਿਖੇ ਇਕੱਤਰ ਕਰਨਾ। ਮਨ ਵਿਖੇ ਖੈਂਚ ਕਰ ਰੱਖਣਾ। ਇਹ ਹੀ ਪੂਰਕ ਹੈ।

**ਦੂਜਾ, ਕੁੰਭਕ**—ਇਹ ਹੈ, ਜੋ ਗੁਰਾਂ ਦੇ ਬਚਨਾਂ ਨੂੰ ਸੁਣ ਕੇ ਜਿਹੜੀ ਵਸਤੂ ਸਮਝੀ ਹੈ, ਉਸਦਾ ਰਿਦੇ ਵਿਖੇ ਸਦਾ ਅਭਿਆਸ ਕਰਨਾ।

**ਤੀਜਾ, ਰੇਚਕ**—ਇਹ ਹੈ ਕਿ ਗੁਰੂ ਦੇ ਬਚਨਾਂ ਕਰ ਕੇ ਜੋ ਪਦਾਰਥ ਤਿਆਗਣੇ ਕਹੇ ਹੈਨਿ, ਤਿਨ ਕਾ ਤਿਆਗ ਕਰਨਾ।

**ਛਟਵਾਂ : ਧਿਆਨ**—ਇਹ ਹੈ ਕਿ ਜਦ ਗੁਰੂ ਦੇ ਬਚਨ ਸੁਣਨ-ਪੜ੍ਹਨ ਬੈਠੇ, ਧਿਆਨ ਉਨ੍ਹਾਂ ਦੇ ਅਰਥ ਵਿਚ ਰੱਖੇ। ਕੋਈ ਫੁਰਨਾ ਮਨ ਵਿਚ ਫੁਰਨ ਨਾ ਦੇਵੇ।

**ਸੱਤਵਾਂ : ਧਾਰਨਾ**—ਇਹ ਹੈ ਕਿ ਜੋ ਮਨੁ ਕਿਸੇ ਸੰਕਲਪ ਨੂੰ ਧਾਰੇ ਭੀ ਫੇਰ ਵੀ ਮਨ ਨੂੰ ਆਣ ਕੇ ਜੋੜੇ ਸ਼ਬਦ ਵਿਖੇ।

**ਅਠਵਾਂ** : ਦੁਇ ਚਾਰ ਘੜੀਆਂ ਮਨੁ ਸ਼ਬਦ ਵਿਚ ਜਿਤ ਵੇਲੇ ਠਹਿਰਿਆ, ਤਿਸ ਕਾ ਨਾਮ **ਸਮਾਧਿ** ਹੈ। ਉਸ ਪਲ ਘੜੀ ਨੂੰ ਵਧਾਏ। ਜੇ ਅੱਠੇ ਪਹਿਰ ਮਨ ਸ਼ਬਦ ਵਿਖੇ ਜੁੜਿਆ ਰਹੇ ਤਾਂ ਸਵਿਕਲਪ ਸਮਾਧੀ ਪੂਰਨ ਹੁੰਦੀ ਹੈ। ਅਜੇ ਇਹ ਜਾਣਦਾ ਹੈ ਕਿ ਮੈਂ ਸ਼ਬਦ ਦੇ ਸੁਣਨ ਵਾਲਾ ਹਾਂ ਪਰ ਜਦ ਸ਼ਬਦ ਦੇ ਤਾਤਪਰਜ ਵਿਖੇ ਮਨ ਟਿਕ ਜਾਏ ਤਾਂ ਜਾਣੇ ਕਿ ਨਿਰਵਿਕਲਪ ਸਮਾਧ ਲੱਗ ਗਈ ਹੈ। ਫਿਰ ਜਗਤ ਤਮਾਸ਼ਾ ਲੱਗਦਾ ਹੈ।

ਭਗਤ ਯੋਗ ਸੁਖਾਲਾ ਰਾਹ ਹੈ। ਅੱਠੇ ਢੰਗ ਅਪਣਾਏ ਜਾ ਸਕਦੇ ਹਨ।

ਭਾਈ ਅਜਿਤਾ ਜੀ ਨੇ ਕਿਹਾ : ਗ਼ਰੀਬ ਨਿਵਾਜ ਜੀ, ਮੈਨੂੰ ਇਹ ਦਾਨੁ ਦਿਚੇ, ਤੇਰੀ ਰਜਾਇ ਮਿੱਠੀ ਲੱਗੇ।

ਗੁਰੂ ਨਾਨਕ ਜੀ ਨੇ ਬਖ਼ਸ਼ਸ਼ ਦੇ ਦਰ ਆ ਕੇ ਕਹਿਆ : ਨਿਰਾ ਤੈਨੂੰ ਭਗਤਿ ਯੋਗ ਪ੍ਰਾਪਤ ਨਹੀਂ ਹੋਣ ਲੱਗਾ, ਤੇਰੇ ਪਿੱਛੇ ਕਿਤਨਿਆਂ ਦਾ ਉਧਾਰ ਹੋਵੈਗਾ।

ਜਨਮ ਸਾਖੀ ਵਾਲੇ ਇਸ ਵਾਰਤਾਲਾਪ ਨੂੰ 'ਅਜਿਤੇ ਰੰਧਾਵੇ ਦੀ ਗੋਸਟਿ' ਕਰ ਕੇ ਲਿਖਿਆ ਹੈ।

ਗੁਰੂ ਗੋਬਿੰਦ ਸਿੰਘ ਜੀ ਨੇ **'ਸਹਜ ਜੋਗ'** ਨੂੰ **ਹਾਲ ਕੀ ਮਸਤੀ** ਵਿਚ ਰਹਿਣਾ ਕਿਹਾ ਸੀ। ਇਸੇ ਨੂੰ ਨਾਮ ਦੀ ਪ੍ਰਾਪਤੀ ਕਹਿਆ ਸੀ।

ਹਾਲ ਕੀ ਮਸਤੀ ਹੋਵੇ ਤਾਂ ਸੰਸਾ ਭਉ ਵਿਆਪਦਾ ਨਹੀਂ। ਸਦਾ ਬੇਪ੍ਰਵਾਹ ਰਹਿੰਦਾ ਹੈ। ਜੋ ਬੀਤੇ ਉਸ ਨੂੰ ਹੁਕਮ ਕਰਤਾ ਪੁਰਖ ਕਾ ਜਾਣੈ। **ਹਾਲ ਮੇਂ ਮਸਤ** ਰਹੇ। ਸਹਿਜ ਯੋਗ ਰਹੇ। ਭਾਵ ਡੋਲੇ ਨਹੀਂ ਤੇ ਜੁੜਿਆ ਰਹੇ ਤਾਂ ਬਿਨਾਂ ਕਸ਼ਟ ਯੋਗ ਸਭ ਖ਼ਬਰ ਹੋਇ।

ਚਿੰਤਾ ਨਾ ਕਰੇ। **ਚਿੰਤਾ ਹਉਮੈ ਦਾ ਹੀ ਪੁੱਤਰ ਹੈ।**

**ਪ੍ਰੇਮ ਹਉਮੈ ਨੂੰ ਵਿੰਨ੍ਹਦਾ ਹੈ ਤੇ ਮਮਤਾ ਆਤਮਾ ਨੂੰ ਵਲੂੰਧਰ ਸੁੱਟਦੀ ਹੈ।**

ਜਿਹੜੀਆਂ ਮਸਤੀਆਂ ਜੀਵ ਨੂੰ ਖ਼ੁਆਰ ਕਰਦੀਆਂ ਹਨ, ਉਨ੍ਹਾਂ ਵਿਚ ਸਭ ਤੋਂ ਪ੍ਰਬਲ **ਹੁਕਮ ਕੀ ਮਸਤੀ** ਹੈ। ਇਸ ਖ਼ਿਆਲ ਦਾ ਬਣਿਆ ਰਹਿਣਾ ਕਿ ਮੇਰਾ ਹੁਕਮ ਚਲਦਾ ਹੈ ਅਤੇ ਘਰ, ਬਾਹਰ, ਨੌਕਰ, ਚਾਕਰ ਮੇਰੇ ਹੁਕਮ ਵਿਚ ਚਲਦੇ ਹਨ, ਇਹ ਖ਼ਿਆਲ ਅੰਦਰਲਾ ਟਿਕਾਅ ਖੱਸ ਲੈਂਦਾ ਹੈ। ਚਿੰਤਾ ਉਪਜਾਂਦਾ ਹੈ।

**ਜੁਆਨੀ ਕੀ ਮਸਤੀ** ਵੀ ਜੀਵ ਨੂੰ ਟਿਕ ਕੇ ਨਹੀਂ ਬੈਠਣ ਦੇਂਦੀ। 'ਜੁਆਨੀ ਲਹਰੀ ਦੇਇ'। ਇਸ ਮਸਤੀ ਵਿਚ ਸਭ ਨਾਲ ਖਹਿ-ਖਹਿ ਪੈਂਦਾ ਹੈ।

**ਮਾਲ ਕੀ ਮਸਤੀ** ਤ੍ਰਿਸ਼ਨਾ ਨੂੰ ਭੜਕਾਂਦੀ ਰਹਿੰਦੀ ਹੈ। 'ਜਿਉ ਪਾਵਕ ਈਧਨ ਨਹੀ ਧ੍ਰਾਪੈ' ਵਾਲੀ ਦਸ਼ਾ ਬਣੀ ਰਹਿੰਦੀ ਹੈ। 'ਮਾਇਆ ਮਦਿ ਮਾਤਾ, ਹੋਛੀ ਬਾਤਾ' ਦਾ ਹੁਕਮ ਰਾਮਕਲੀ ਰਾਗ ਵਿਚ ਗੁਰੂ ਅਰਜਨ ਦੇਵ ਜੀ ਨੇ ਵੀ ਕੀਤਾ ਸੀ।

ਅਮਲ ਕੀ ਮਸਤੀ, ਖ਼ਰਮਸਤੀ ਪੈਦਾ ਕਰ ਕੇ ਬੁਰਾ ਹਾਲ ਕਰਦੀ ਹੈ। ਨਸ਼ਿਆਂ ਦਾ ਗ਼ੁਲਾਮ ਹੋਆ, ਸਰੀਰ ਨਿੱਸਲ ਕਰ ਲੈਂਦਾ ਹੈ। ਅਮਲ ਸਿਰਫ਼ ਪ੍ਰਸ਼ਾਦੇ ਦੇ ਰੱਖਣ ਦਾ ਹੁਕਮ ਇਸ ਲਈ ਰਹਿਤਨਾਮਿਆਂ ਵਿਚ ਹੋਇਆ ਹੈ।

❑

ਸੋਲ੍ਹਾਂ

# ਬਾਬਾ ਬੁੱਢਾ ਜੀ

**ਸਿੱਖੀ ਦੀ ਹੱਦ**

ਗੁਰੂ ਅਮਰਦਾਸ ਜੀ ਨੇ ਬਾਬਾ ਬੁੱਢਾ ਜੀ ਦੀ ਕਰਣੀ ਦੇਖ, ਇਕ ਵਾਰੀ ਉਨ੍ਹਾਂ ਨੂੰ 'ਸਿੱਖੀ ਦੀ ਹੱਦ' 'ਸਿੱਖੀ ਅਵਧਿ ਨ ਇਸ ਤੇ ਪਰੇ' ਕਹਿਆ ਸੀ। ਗੁਰੂ ਜੀ ਦਾ ਭਾਵ ਸੀ ਕਿ ਉਨ੍ਹਾਂ ਤੋਂ ਵੱਧ ਸਿੱਖੀ ਕੋਈ ਕਮਾ ਨਹੀਂ ਸਕਦਾ।

ਸਿੱਖਾਂ ਦੀ ਭਗਤ ਮਾਲਾ ਵਿਚ ਬਾਬਾ ਬੁੱਢਾ ਜੀ ਦੇ ਗੁਰੂ ਨਾਨਕ ਦੇਵ ਜੀ ਪਾਸ ਆਉਣ ਬਾਰੇ ਇਸ ਤਰ੍ਹਾਂ ਲਿਖਿਆ ਹੈ :

> 'ਤਾਂ ਇਕ ਦਿਨ ਬਨ ਬਿਖੇ ਭਾਈ ਬੂੜਾ ਗਊਆਂ ਚਰਾਂਵਦਾ ਸੀ। ਸਾਹਿਬ (ਗੁਰੂ ਨਾਨਕ ਜੀ) ਦਾ ਦੀਦਾਰ ਆਨਿ ਕੀਤੋਸੁ ਤੇ ਦੁੱਧ ਅੱਗੇ ਆਨਿ ਰਖਿਓਸੁ ਤੇ ਅਰਦਾਸ ਕੀਤੀ : ਗ਼ਰੀਬ ਨਿਵਾਜ ! ਤੇਰਾ ਦਰਸ ਕੀਤਾ ਹੈ, ਮੇਰਾ ਜਨਮ ਮਰਨ ਕਟੀਐ ਜੀ।'

ਬਚਨੁ ਹੋਆ :

> 'ਤੂੰ ਤਾਂ ਅਜੇ ਬਾਲਕ ਹੈਂ, ਤੈਨੂੰ ਇਹ ਬੁਧਿ ਕਿਥੋਂ ਪ੍ਰਾਪਤ ਹੋਈ ਹੈ ?' ਤਾਂ

ਓਸ ਆਖਿਆ :

> 'ਜੀ ਸਾਡੇ ਪਿੰਡ ਵਿਚ ਮੁਗ਼ਲ ਆਨਿ ਉਤਰੇ ਸਨ। ਨਾਲੇ ਓਨ੍ਹਾਂ ਕੱਚੀਆਂ ਖੇਤੀਆਂ ਵਢ ਲਈਆਂ, ਨਾਲੇ ਪਕੀਆਂ, ਨਾਲੇ ਡੱਡਰੀਆਂ। ਤਾਂ ਮੇਰੇ ਮਨ ਵਿਚ ਆਈ ਜੋ ਏਨਾਂ ਡਾਢਿਆਂ ਦਾ ਹੱਥ ਕਿਸੇ ਨਹੀਂ ਫੜਿਆ ਤਾਂ ਜਮਾਂ ਦਾ ਹੱਥ ਕਿਸ ਫੜਨਾ ਹੈ।'

ਬਾਬੇ ਦਾ ਬਚਨ ਹੋਆ :

> 'ਤੂੰ ਤਾਂ ਬਾਲਕ ਨਹੀਂ, ਤੇਰੀ ਤਾਂ ਬੁਢਿਆਂ ਕੀ ਜੈਸੀ ਮਤਿ ਹੈ, ਤੂੰ ਤਾਂ ਬੁੱਢਾ ਹੈਂ। ਇਕ ਮਨ ਹੋਇਕੈ ਵਾਹਿਗੁਰੂ ਦਾ ਨਾਮ ਧਿਆਵੈਂਗਾ ਤਾਂ ਤੇਰਾ ਕਲਿਆਣ ਹੋਵੇਗਾ। **ਨਾਮ ਇਕਾਗਰ ਮਨ ਜਪਿਆਂ ਕਲਿਆਣ ਕਰਦਾ ਹੈ**। ਆਰਜਾ ਭੀ ਵਧੇਗੀ।'

ਗੁਰੂ ਨਾਨਕ ਦੇਵ ਜੀ ਨੇ ਇਹ ਵਰ ਵੀ ਦਿੱਤਾ ਸੀ ਕਿ ਕਦੇ ਤੇਰੇ ਤੋਂ ਓਹਲੇ ਨ

ਹੋਸਾਂ। ਜਿਥੇ ਮੈਂ ਹੋਵਾਂਗਾ, ਤੂੰ ਮੈਨੂੰ ਪਛਾਣ ਲਵੇਂਗਾ। ਪੰਜ ਪਾਤਸ਼ਾਹੀਆਂ ਦੇ ਹਜ਼ੂਰ ਰਹੇ।

ਗੁਰੂ ਨਾਨਕ ਦੇਵ ਜੀ ਪਾਸੋਂ ਬਖ਼ਸ਼ਸ਼ ਲੈ ਜਦ ਗੁਰੂ ਅੰਗਦ ਦੇਵ ਜੀ ਕਰਤਾਰਪੁਰ ਛੱਡ ਮਾਈ ਵਿਰਾਈ ਦੇ ਘਰ ਆਏ ਟਿਕੇ ਤਾਂ ਮਾਈ ਨੂੰ ਦੱਸਣੋਂ ਵਰਜ ਦਿੱਤਾ।

ਬਾਬਾ ਬੁੱਢਾ ਜੀ ਪੰਜ ਸਿੱਖਾਂ, ਭਾਈ ਅਜਿਤਾ ਰੰਧਾਵਾ, ਭਾਈ ਧੀਰੋ, ਭਾਈ ਬੂੜਾ ਕਲਾਲ, ਭਾਈ ਭਗੀਰਥ ਤੇ ਭਾਈ ਸਾਧਾਰਨ ਨਾਲ ਮਾਈ ਦੇ ਪਿੰਡ ਆਏ। ਮਾਈ ਚੁੱਪ ਰਹੀ। ਦੱਸ ਨ ਪਾਈ। ਬਾਬਾ ਜੀ ਜਾਣ ਗਏ ਅਤੇ ਬਲਵੰਡ ਜੀ ਨੂੰ ਕਿਹਾ :

> **ਰਬਾਬ ਵਜਾਇ, ਸ਼ਬਦ ਗਾਓ। ਆਪੇ ਗੁਰੂ ਨਾਨਕ ਦੇਵ ਜੀ ਦੀ ਆਵਾਜ਼ ਸੁਣ ਬਾਹਰ ਆ ਜਾਣਗੇ।**

ਐਸਾ ਹੀ ਹੋਇਆ। ਰਬਾਬੀ ਨੇ ਜਦ ਸ਼ਬਦ ਗਾਇਆ ਤਾਂ ਗੁਰੂ ਅੰਗਦ ਦੇਵ ਜੀ ਘਰੋਂ ਬਾਹਰ ਆਏ। ਮੁਖੋਂ ਵਾਹ ਵਾਹ ਦੇ ਬਚਨ ਕੀਤੇ। ਸਭ ਵੱਲ ਦੇਖ ਮੁਸਕਰਾਏ ਕਿ ਭਲੀ ਵਿਉਂਤ ਬਾਬਾ ਬੁੱਢਾ ਜੀ ਨੇ ਕੱਢੀ।

ਅਸਲ ਗੱਲ ਪ੍ਰਗਟ ਕਰ ਦਿੱਤੀ ਕਿ ਗੁਰੂ ਨੂੰ ਪਾਉਣਾ ਹੋਵੇ, ਰੀਝਾਣਾ ਹੋਵੇ, ਮਿਲਣਾ ਹੋਵੇ, ਚਰਨ ਪਰਸਣੇ ਹੋਣ ਤਾਂ ਰਾਹ ਇਕੋ ਕੀਰਤਨ ਹੈ। ਕੀਰਤਨ ਸੁਣ, ਗੁਰੂ ਪ੍ਰਤੱਖ ਹੋ ਆਂਦਾ ਹੈ। ਗੁਰੂ ਅੰਗਦ ਦੇਵ ਜੀ ਬਾਬਾ ਬੁੱਢਾ ਜੀ ਦਾ ਕਿਤਨਾ ਸਤਿਕਾਰ ਕਰਦੇ ਸਨ, ਉਸ ਦੀ ਸਾਖ ਮਹਿਮਾ ਪ੍ਰਕਾਸ਼ ਵਾਰਤਕ ਤੇ ਕਾਵਿਕ ਦੋਹਾਂ ਨੇ ਭਰੀ ਹੈ। ਇੰਝ ਲਿਖਿਆ ਹੈ :

> 'ਏਕ ਸਮੇਂ ਭਾਈ ਬੁੱਢਾ ਜੀ ਨੇ ਰਾਇ ਬਲਵੰਡ ਨੂੰ ਆਖਿਆ, ਸ਼ਬਦ ਸੁਣਨ ਦੀ ਲੋਚਾ ਹੈ, ਸ਼ਬਦ ਸੁਣਾਓ।'
>
> ਬਲਵੰਡ ਆਖਿਆ : 'ਭਾਈ ਬੁਢਿਆ! ਵਕਤ ਪਰ ਚਉਕੀ ਦੇ ਹਜ਼ੂਰ ਪੜ੍ਹਾਂਗਾ ਤਬ ਸੁਣ ਲਈਂ। ਕਿਸ ਕਿਸ ਦੇ ਅੱਗੇ ਸ਼ਬਦ ਪੜ੍ਹਾਂ। ਤਬ ਬੁੱਢਾ ਮਨ ਭੰਗ ਹੋ ਕਰ ਚੁੱਪ ਹੋਇ ਰਹਿਆ।'

ਗੁਰੂ ਅੰਗਦ ਦੇਵ ਜੀ ਨੂੰ ਜਦ ਇਸ ਤਰ੍ਹਾਂ ਨਿਰਾਦਰੀ ਦੇ ਬਚਨ ਬੋਲਣ ਦਾ ਪਤਾ ਲੱਗਾ ਤਾਂ ਗੁਰੂ ਜੀ ਨੇ ਜਾਣਿਆ, ਇਹ ਢਾਢੀ ਪ੍ਰੇਮ ਬਹੀਨ ਹੋ ਗਏ ਹਨ ਤੇ ਅਹੰ ਮਨ ਹਨ।

ਸੋ ਜਦ ਚਉਕੀ ਦਾ ਸਮਾਂ ਆਇਆ ਤਾਂ ਮਹਾਰਾਜ ਨੇ ਵਰਜ ਦਿੱਤਾ। ਉਸ ਕੋਸ਼ਿਸ਼ ਵੀ ਕੀਤੀ, ਪਰ ਮਹਾਰਾਜ ਜੀ ਕੰਨ ਨ ਧਰੇ।

ਬਲਵੰਡ ਪੁੱਛਿਆ : 'ਸ਼ਬਦ ਕਿਉਂ ਨਹੀਂ ਸੁਣਦੇ?'

ਤਾਂ ਮਹਾਰਾਜ ਨੇ ਕਿਹਾ : 'ਜਦ ਬੁੱਢਾ ਜੀ ਵਿਚ ਅਸੀਂ ਸੁਣਦੇ ਤਦ ਤੂੰ ਨ ਸੁਣਾਇਆ। ਹੁਣ ਵੇਲਾ ਨਹੀਂ।'

ਬਲਵੰਡ ਨੇ ਹੰਕਾਰ ਦੇ ਬਚਨ ਬੋਲਦੇ ਕਿਹਾ :

'ਸਾਡੇ ਪਾਸ ਬਾਬੇ ਦੀ ਬਾਣੀ ਹੈ, ਹੋਰ ਦੁਆਰੇ ਤੇ ਜਾ ਕੇ ਉਦਰ ਪੂਰਨਾ ਕਰ ਲਵਾਂਗੇ।'

ਪਰ ਬਲਵੰਡ ਜਿਥੇ ਜਾਇ ਕੋਇ ਚੀਨੇ ਨਾਹੀਂ। ਕੋਈ ਸੱਦੇ ਨਾਹੀਂ। ਬਹੁਤ ਦੁਖੀ

ਹੋਇਆ। ਅੰਨ ਪ੍ਰਾਪਤ ਨ ਹੋਵੇ।

ਗੁਰੂ ਅੰਗਦ ਦੇਵ ਜੀ ਨੇ ਮਰਦਾਨਾ ਜੀ ਦੇ ਸਪੁੱਤਰ ਮੀਰ ਰਜਾਦਾ ਨੂੰ ਰਬਾਬ ਫੜਾਈ ਤੇ ਸੰਗਤਾਂ ਨੇ ਰਲ ਕੇ ਕੀਰਤਨ ਕਰਨ ਦਾ ਹੁਕਮ ਕੀਤਾ।

ਬੰਸਾਵਲੀ ਨਾਮੇ ਦਾ ਕਹਿਣਾ ਹੈ :

**'ਦਿਤਾ ਜਵਾਬ ਡੂਮ ਕਢ ਨਿਕਾਰੇ।**
**ਜਾ ਕੀਰਤਨ ਸਿਖ ਠਹਿਰਾਏ।**
**ਕਰੋ ਕੀਰਤਨ ਲੈ ਸਾਜ ਵਜਾਏ।'**

ਥੋੜ੍ਹੇ ਚਿਰ ਵਿਚ ਹੀ ਬਲਵੰਡ ਨੂੰ ਹੋਸ਼ ਆ ਗਈ। ਪੰਜ ਦਿਨ ਪੰਜ ਰਾਤ ਕਿਸੇ ਅੰਨ ਤੱਕ ਨਾ ਦਿੱਤਾ। ਖਿਮਾਂ ਮੰਗੀ। ਬਾਬਾ ਬੁੱਢਾ ਜੀ ਨੇ ਖਿਮਾਂ ਕਰਨ ਲਈ ਬੇਨਤੀ ਕੀਤੀ।

ਗੁਰੂ ਜੀ ਨੇ ਖਿਮਾਂ ਕਰਦੇ ਫ਼ਰਮਾਇਆ :

'ਇਹ ਕਦੇ ਨ ਭੁੱਲਣਾ ਕਿ ਜਦ ਪ੍ਰੇਮ ਵਸ ਹੋ ਕੇ ਸਿੱਖ ਕੁਝ ਕਹਿੰਦਾ ਹੈ ਤਾਂ ਉਸ ਵਿਚ ਤੇ ਗੁਰੂ ਵਿਚ ਕੋਈ ਅੰਤਰ ਨਹੀਂ ਰਹਿੰਦਾ।'

**'ਹੋਇ ਸਤਿਗੁਰ ਦਿਆਲ ਕਹਿਓ ਸਮਝਾਇ।**
**ਪੁਨ ਸਿਖ ਮਨ ਭੰਗ ਨ ਕਰਨਾ ਤਾਇ।**
**ਸਿਖਨ ਕੇ ਮਨ ਮੋ ਮੈਂ ਰਹੌਂ।**
**ਯਹ ਨਿਜ ਮਤ ਮੈਂ ਤੋ ਕੋ ਕਹੌਂ। ੨੦।**
**ਗੁਰਮੁਖ ਸਿਖ ਰੂਪ ਮਮ ਜਾਨੋ।**
**ਯਾ ਮੈਂ ਰੰਚਕ ਭੇਦ ਨ ਆਨੋ।**

(ਮਹਿਮਾ ਪ੍ਰਕਾਸ਼, ਸਾਖੀ ਸਤਵੀਂ, ਪਾਤਸ਼ਾਹੀ ਦੂਜੀ)

ਪ੍ਰਿਥੀ ਚੰਦ ਨੇ ਸਤਿਕਾਰ ਦੀਆਂ ਹੱਦਾਂ ਜਦ ਤੋੜ ਦਿੱਤੀਆਂ ਸਨ ਤੇ ਪਿਤਾ ਗੁਰੂ ਰਾਮਦਾਸ ਜੀ ਨੂੰ ਵੀ ਅੱਗੋਂ ਸੁਨਾਣ ਲੱਗ ਪਿਆ ਸੀ ਤਾਂ ਬਾਬਾ ਜੀ ਨੇ ਪ੍ਰਿਥੀ ਚੰਦ ਨੂੰ ਜਾ ਕਿਹਾ ਸੀ :

**'ਛਲ ਬਲ ਕਰ ਗੁਰਿਆਈ ਲੈਣਾ ਲੋੜਦਾ ਹੈਂ, ਇਹ ਰਾਹ ਸਿੱਖੀ ਦਾ ਨਹੀਂ। ਸਿੱਖੀ ਵਿਚ ਮੂਲ ਸ਼ਰਧਾ ਹੈ। ਸ਼ਰਧਾ ਤੋਂ ਹੀ ਪ੍ਰੇਮ ਦੀ ਕੌਂਪਲ ਫੁੱਟਦੀ ਹੈ।** ਪ੍ਰੇਮ ਹੀ ਸੁਖ ਦੇਂਦਾ ਹੈ। ਸੇਵਾ ਤਾਂ ਛਾਲ ਹੈ ਜੋ ਸ਼ਰਧਾ ਤੇ ਪ੍ਰੇਮ ਨੂੰ ਪੱਕਿਆਂ ਕਰਦੀ ਹੈ ਨਾ ਕਿ ਪ੍ਰੇਮ ਤੇ ਸ਼ਰਧਾ ਤੋੜਨ ਲਈ ਹੈ। ਇਹ ਹੀ ਫਲ ਸਾਧ ਸੰਗਤ ਕੀਤਿਆਂ ਬ੍ਰਿਛ ਬਣ ਕੇ ਝੂਲਦਾ ਹੈ ਤੇ ਸਾਰੇ ਸੰਸਾਰ ਵਿਚ ਸ਼ੋਭਾ ਪਾਉਂਦਾ ਹੈ। ਇਸੇ ਬ੍ਰਿਛ ਨੂੰ ਦੈਵੀ, ਸੰਸਾਰੀ, ਬਿਬੇਕ ਤੇ ਗਿਆਨ ਦੇ ਅਨੇਕਾਂ ਗੁਣ ਲੱਗਦੇ ਹਨ ਤੇ ਘਣਛਾਵਾਂ ਬਣਾਂਦੇ ਹਨ।'

**ਸ਼ਰਧਾ ਸਭ ਕੀ ਮੂਲ ਮਹਾਨੀ।**
**ਅੰਕਰ ਪ੍ਰੇਮ ਹੋਤ ਸੁਖ ਦਾਨੀ।**
**ਤੁਚ ਸੇਵਾ ਜਿਸ ਕੋ ਦਿਢ ਕਰਤਾ।**
**ਕਾਂਡ ਬੜੇ ਵੈਰਾਗ ਪ੍ਰਵਿਰਤਾ।**

ਗੁਰੂ ਅਰਜਨ ਦੇਵ ਜੀ ਬਾਬਾ ਬੁੱਢਾ ਜੀ ਦਾ ਕਿਤਨਾ ਸਤਿਕਾਰ ਕਰਦੇ ਸਨ, ਉਸਦਾ ਅੰਦਾਜ਼ਾ ਇਥੋਂ ਲਗਾਓ ਕਿ ਜਦ ਮਾਤਾ ਗੰਗਾ ਜੀ ਨੇ ਗੁਰ-ਪਤੀ ਨੂੰ 'ਕ੍ਰਿਪਾ ਹੋਵੇ, ਔਲਾਦ ਬਖ਼ਸ਼ੀਏ' ਕਹਿਆ ਸੀ ਤਾਂ ਸਾਹਿਬ ਬਚਨ ਕੀਆ :

'ਜੇ ਔਲਾਦ ਚਾਹੁੰਦੇ ਹੋ ਤਾਂ ਮੇਰਿਆਂ ਸਿੱਖਾਂ ਪਾਸ ਜਾਓ। **ਭਾਈ ਬੁੱਢਾ ਪੁਰਾਤਨ ਟਹਿਲੀਆ ਹੈ,** ਤਿਸ ਕੀ ਸੇਵਾ ਕਰੋ। ਉਹ ਬਚਨ ਕਰੇ, ਸੋ ਹੋਵੇਗਾ।'

ਜਦ ਮਾਤਾ ਗੰਗਾ ਜੀ ਅਰਦਾਸ ਲੈਣ ਲਈ ਪੁੱਜੇ ਸਨ ਤਾਂ ਉਨ੍ਹਾਂ ਵੀ ਝੂਮ ਝੂਮ 'ਤੁਮਰੇ ਗ੍ਰਿਹਿ ਪ੍ਰਗਟੇਗਾ ਜੋਧਾ। ਜਾ ਕੋ ਬਲ ਗੁਨ ਕਿਨਹੂੰ ਨਾ ਸੋਧਾ' ਅਤੇ ਸੁਖਮਨੀ ਸਾਹਿਬ ਦੀਆਂ ਤੁਕਾਂ :

**ਰਾਜ ਮਹਿ ਰਾਜੁ, ਜੋਗ ਮਹਿ ਜੋਗੀ।**
**ਤਪ ਮਹਿ ਤਪੀਸਰੁ, ਗ੍ਰਿਹਸਤ ਮਹਿ ਭੋਗੀ।**
**ਧਿਆਇ ਧਿਆਇ ਭਗਤਹ ਸੁਖੁ ਪਾਇਆ।**
**ਨਾਨਕ ਤਿਸੁ ਪੁਰਖ ਕਾ ਕਿਨੈ ਅੰਤੁ ਨ ਪਾਇਆ। ੨। ੧੬।**

ਪੜ੍ਹੀਆਂ ਸਨ।

ਜਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਹਿਲਾ ਗ੍ਰੰਥੀ ਥਾਪਣਾ ਸੀ ਤਾਂ ਇਤਿਹਾਸ ਕਹਿੰਦਾ ਹੈ ਕਿ ਗੁਰੂ ਅਰਜਨ ਦੇਵ ਜੀ :

**ਨਿਜ ਮਨ ਇਹ ਵਿਚਾਰਤ ਭਏ।**
**ਗੁਰੂ ਗ੍ਰੰਥ ਸੇਵਕ ਕਿਹ ਕਏ।**

ਤਾਂ ਨਿਰਣਾ ਲਿਆ ਸੀ ਕਿ ਇਕੋ ਬਾਬਾ ਬੁੱਢਾ ਜੀ ਹਨ ਜਿਨ੍ਹਾਂ ਨਿਰਮਾਨ ਰਹਿ ਕੇ ਗੁਰੂ ਪਾਤਸ਼ਾਹਾਂ ਦੀ ਸੇਵਾ ਕੀਤੀ ਹੈ।

**ਚਾਰ ਗੁਰੂ ਸੇਵਾ ਕਰੀ।**
**ਪਾਯੋ ਪਰਮ ਨਿਧਾਨ।**
**ਸੇਵਕ ਕੀ ਇਹ ਬਸਤ ਹੈ,**
**ਸ੍ਰੀ ਮੁਖ ਕੀਓ ਬਖਾਨ।**

ਬੜੇ ਆਦਰ ਨਾਲ ਗੁਰੂ ਗ੍ਰੰਥ ਸਾਹਿਬ ਬਾਬਾ ਬੁੱਢਾ ਜੀ ਦੇ ਸਿਰ ਰਖਿਆ ਸੀ ਤੇ ਆਪੂੰ ਪਿਛੇ ਚੌਰ ਕਰਦੇ ਸ੍ਰੀ ਹਰਿਮੰਦਰ ਸਾਹਿਬ ਆਏ ਸਨ। ਫਿਰ ਦਰਬਾਰ ਸਾਹਿਬ ਪੁੱਜ, ਗੁਰੂ ਗ੍ਰੰਥ ਸਾਹਿਬ ਨੂੰ ਜਦ ਬਾਬਾ ਬੁੱਢਾ ਜੀ ਨੇ ਸਿੰਘਾਸਨ 'ਤੇ ਟਿਕਾਇਆ ਸੀ ਤਾਂ ਬਚਨ ਕਹੇ ਸਨ :

**ਬੁੱਢਾ ਸਾਹਿਬ, ਖੋਲਹੁ ਅਬ ਗਰੰਥ।**
**ਲੇਹੁ ਆਵਾਜ਼, ਸੁਨਹਿ ਸਭ ਪੰਥ।**
**ਅਦਬ ਸੰਗ ਤਬ ਗਰੰਥ ਸੋ ਖੋਲ੍ਹਾ।**
**ਲੇ ਆਵਾਜ਼ ਬੁੱਢਾ ਮੁੱਖ ਬੋਲਾ।**

(ਰਾਸ ੩, ਅੰਸ਼ ੫੦, ਸੂਰਜ ਪ੍ਰਕਾਸ਼)

ਵਾਕ ਸੀ :

**ਸੋਰਠਿ ਮਹਲਾ ੫**
**ਵਿਚਿ ਕਰਤਾ ਪੁਰਖੁ ਖਲੋਆ॥**
**ਵਾਲੁ ਨ ਵਿੰਗਾ ਹੋਆ॥**

ਅਕਾਲ ਤਖ਼ਤ ਦੀ ਸਾਜਣਾ ਵੇਲੇ ਤਿੰਨਾਂ, ਸਾਹਿਬ ਗੁਰੂ ਹਰਿਗੋਬਿੰਦ ਜੀ, ਭਾਈ ਗੁਰਦਾਸ ਜੀ ਤੇ ਬਾਬਾ ਬੁੱਢਾ ਜੀ ਨੇ ਹੀ ਸਾਰੀ ਉਸਾਰੀ ਕੀਤੀ ਸੀ। ਗੁਰ ਬਿਲਾਸ ਪਾਤਸ਼ਾਹੀ ਛੇਵੀਂ ਵਿਚ ਲਿਖਿਆ ਹੈ :

**ਕਿਸੀ ਰਾਜ ਨਹਿ ਹਾਥ ਲਗਾਯੋ।**
**ਬੁੱਢਾ ਔ ਗੁਰਦਾਸ ਬਨਾਯੋ।**[1]

ਬਾਬਾ ਬੁੱਢਾ ਜੀ ਦੇ ਅਕਾਲ ਚਲਾਣੇ ਵੇਲੇ ਗੁਰੂ ਹਰਿਗੋਬਿੰਦ ਜੀ ਰਮਦਾਸ ਪੁੱਜੇ ਸਨ। ਜੋ ਬਚਨ ਉਸ ਵੇਲੇ ਛਟਮ ਪੀਰ ਨੇ ਕਹੇ ਸਨ, ਉਹ ਬਾਬਾ ਜੀ ਦੀ ਮਹਾਨਤਾ ਦਰਸਾਉਣ ਲਈ ਬਹੁਤ ਹਨ। ਗੁਰੂ ਜੀ ਨੇ ਕਿਹਾ ਸੀ :

'ਬਾਬਾ ਜੀ! ਤੁਸਾਂ ਨਿੰਮ੍ਰਤਾ ਸਦਕਾ ਉਹ ਪਰਮ ਪਦ ਤੇ ਸਦਾ ਅਨੰਦ ਪ੍ਰਾਪਤ ਕਰ ਲਿਆ ਹੈ, ਜਿਸ ਤੋਂ ਬਹੁਤਾ ਜਗਤ ਵਾਂਝਿਆਂ ਹੈ। ਤੁਹਾਡੇ ਹਿਰਦੇ ਗੁਰ-ਸ਼ਬਦ ਹੈ। ਸੋ ਤੁਸੀਂ ਕ੍ਰਿਪਾ ਕਰਕੇ ਗੁਰੂ ਨਾਨਕ, ਗੁਰੂ ਅੰਗਦ ਤੇ ਗੁਰੂ ਅਮਰਦਾਸ ਜੀ ਦੀ ਵਡਿਆਈ ਦੋ-ਦੋ ਤੁਕਾਂ ਵਿਚ ਦੱਸੋ ਤਾਂਕਿ ਸਭ ਨੂੰ ਉਨ੍ਹਾਂ ਦੀ ਅਜ਼ਮਤ ਦ੍ਰਿੜ੍ਹ ਹੋਏ।'

ਗੁਰੂ ਨਾਨਕ ਦੇਵ ਜੀ ਬਾਰੇ ਕਿਹਾ-ਨਿਰਾ ਨੂਰ ਸਨ ਅਤੇ ਪ੍ਰਭੂ ਦਾ ਰੂਪ ਸਨ :

**ਗੁਰ ਬਾਬਾ ਨਾਨਕ ਪ੍ਰਭ ਅਵਤਾਰ।**
**ਸੁਤਹ-ਪ੍ਰਕਾਸ਼ੀ ਕਰਨੀ ਸਾਰ।**
**ਜਨਮਤ ਹੀ ਉਪਦੇਸ਼ ਚਲਾਇਆ।**
**ਬਹੁ ਸਾਧਨ ਕੋ ਰਾਹ ਬਤਲਾਇਆ।**

ਗੁਰੂ ਅੰਗਦ ਦੇਵ ਜੀ ਬਾਰੇ ਫ਼ਰਮਾਯਾ :

**'ਨਿਰੇ ਸਾਧੂ, ਸਦਾ ਸ਼ਾਂਤ ਤੇ ਦਯਾ ਤੇ ਪਿਆਰ ਦੀ ਮੂਰਤ'** ਰਤਾ ਵੀ ਪਕੜ ਨਹੀਂ ਸੀ :

**ਪ੍ਰੇਮ ਅਉਧੂਤ ਦਿਖਾਵਊ ਭਾਊ।**
**ਨਿਰਵਿਕਲਪ ਨਿਰਲੰਭ ਸੁਭਾਊ।'**

ਗੁਰੂ ਅਮਰਦਾਸ ਜੀ ਨੇ ਦੋਵਾਂ ਹੱਥਾਂ ਨਾਲ ਨਾਮ ਧਨ, ਜੋ ਵੀ ਦਰਬਾਰ ਆਇਆ, ਲੁਟਾਇਆ। ਉਨ੍ਹਾਂ ਦਾ ਇਕ ਹੱਥ ਸੇਵਾ ਵਿਚ ਜੁਟਿਆ ਰਹਿੰਦਾ ਸੀ ਤੇ ਦੂਜਾ ਹਰ ਇਕ 'ਤੇ ਅਸੀਸ ਵਜੋਂ ਕ੍ਰਿਪਾ ਕਰਕੇ ਉਠਿਆ ਰਹਿੰਦਾ ਸੀ :

**ਤਿਹ ਹਰਿ ਧਨ ਦੁਹ ਹਾਥ ਲੁਟਾਇਆ।**
**ਜੋ ਆਇਆ ਤਿਨ ਹੀ ਵਰਸਾਇਆ।**

---

1. ਵਿਸਥਾਰ ਲਈ 'ਕਥਾ ਪੁਰਾਤਨ ਇਉਂ ਸੁਣੀ' ਮੇਰੀ ਹੀ ਰਚਿਤ ਪੁਸਤਕ ਦੇਖਣ ਦੀ ਖੇਚਲ ਕਰਨੀ।

**ਏਕ ਹਾਥ ਸਤਿਗੁਰ ਕਾ ਭਗਤ ਗੁਰ ਸੇਵਾ।**
**ਦੂਜਾ ਹਾਥ ਕ੍ਰਿਪਾ ਗੁਰ ਦੇਵਾ।**

ਕਮਾਲ ਦੀ ਟੂਕ ਦਿੱਤੀ ਹੈ ਮਹਿਮਾ ਪ੍ਰਕਾਸ਼ ਨੇ ਕਿ ਬਾਬਾ ਬੁੱਢਾ ਜੀ ਬੋਲ ਰਹੇ ਸਨ ਤੇ ਗੁਰੂ ਹਰਿਗੋਬਿੰਦ ਸਾਹਿਬ ਜੀ ਸਰੋਤੇ ਸਨ।

**'ਭਾਈ ਬੁਢੇ ਬਰਨਨ ਕੀਆ, ਸੁਣਤਾ ਸਤਿਗੁਰ ਆਪ।'**

ਇਹ ਚੇਤਾ ਰਵ੍ਹੇ ਕਿ ਗੁਰੂ ਜੀ ਜਦ ਵੀ ਬਾਬਾ ਜੀ ਨੂੰ ਸੰਬੋਧਨ ਕਰਦੇ :

**'ਭਾਈ ਬੁਢਾ ਪਰਮ ਸੁਜਾਨ।'**
**ਤੂ ਬਢਾ ਪੁਰਾਤਨ ਸਿਖ ਪ੍ਰਮਾਨ'**

ਹੀ ਕਹਿੰਦੇ।

16 ਨਵੰਬਰ, ਸੰਨ 1631 ਨੂੰ ਜਪੁਜੀ ਦੇ ਪਾਠ ਦੀ ਸਮਾਪਤੀ ਵੇਲੇ 'ਕੇਤੀ ਛੁਟੀ ਨਾਲਿ' ਕਹਿੰਦੇ ਹੀ, ਚੜ੍ਹਾਈ ਕਰ ਗਏ। ਕਿਤਨੀ ਕੁ ਪਿਆਰੀ ਸ਼ਖ਼ਸੀਅਤ ਹੋਵੇਗੀ ਬਾਬਾ ਬੁੱਢਾ ਜੀ ਦੀ, ਇਸ ਦਾ ਕੁਝ ਕੁ ਪਤਾ ਇਸ ਤੋਂ ਲਗਦਾ ਹੈ ਕਿ ਜਦ ਉਨ੍ਹਾਂ ਦੇ ਮਿਰਤਕ ਸਰੀਰ ਨੂੰ ਹਰਖ-ਸੋਗ ਤੋਂ ਉਤਾਂਹ ਵਿਚਰਦੇ ਗੁਰੂ ਹਰਿਗੋਬਿੰਦ ਜੀ ਨੇ ਚਿਖਾ ਉੱਪਰ ਰਖਿਆ ਤਾਂ ਉਨ੍ਹਾਂ ਦੇ ਨੈਣਾਂ ਵਿਚ ਪਿਆਰ-ਨੀਰ ਦੇ ਦੋ ਮੋਤੀ ਛਲਕ ਆਏ।

**ਚਿਖਾ ਉਪਰ ਜਬ ਹੀ ਧਰੀ ਸਾਹਿਬ ਬੁਢੇ ਦੇਹਿ।**
**ਹਰਿਗੋਬਿੰਦ ਕੇ ਨੈਣ ਤੇ ਚਲਯੋ ਨੀਰ ਸਨੇਹ।**

ਬਾਬਾ ਬੁੱਢਾ ਜੀ ਦੇ ਮੂੰਹ ਚੜ੍ਹੇ ਬਚਨ ਸਨ :

**ਕਰੋ ਕਾਰ,**
**ਸਭ ਕਰੋ ਹੀਲਾ,**
**ਭਜਨ ਪਾਠ ਅਰਦਾਸ ਬੰਦਗੀ ਦਾ।**
**ਪਰ**
**ਟੇਕ ਰਖੋ ਸਿਰਫ਼ ਮੇਹਰ ਤੇ।**

ਭਾਈ ਗੁਰਦਾਸ ਜੀ ਨੇ ਇਸੇ ਲਈ ਲਿਖਿਆ ਸੀ :

**ਬੂੜਾ ਬੁਢਾ ਇਕ ਮਨਿ ਧਿਆਵੈ।**

❑

ਸਤਾਰਾਂ

# ਭਾਈ ਕਉਡਾ

**ਦੋ ਰੂਪ ਕਰੂਪ**

ਕੋਚੀਨ ਤੋਂ ਜਦ ਗੁਰੂ ਨਾਨਕ ਦੇਵ ਜੀ ਨੇ ਪਹਿਲੀ ਉਦਾਸੀ ਸਮੇਂ ਹੁਣ ਦੇ ਆਂਧਰਾ ਪ੍ਰਦੇਸ਼ ਅੰਦਰ ਪ੍ਰਵੇਸ਼ ਕੀਤਾ ਤਾਂ ਕਦਲੀ ਬਨ ਵਿਖੇ ਕਉਡਾ ਨਾਮ ਦੇ ਇਕ ਆਦਮਖ਼ੋਰ ਸਰਦਾਰ ਦਾ ਪਤਾ ਲੱਗਾ। ਕਉਡਾ ਦੇ ਛੱਡੇ ਦੈਂਤ ਭਾਈ ਮਰਦਾਨਾ ਜੀ ਨੂੰ ਪਕੜ ਲੈ ਗਏ। ਮਰਦਾਨਾ ਜੀ ਨੂੰ ਕਉਡਾ ਤੇਲ ਵਿਚ ਪਾ ਤਲਣ ਹੀ ਲੱਗਾ ਸੀ ਕਿ ਗੁਰੂ ਨਾਨਕ ਜੀ ਨੇ ਆਸਾ ਦੀ ਵਾਰ ਦੀ ਇਕ ਪਉੜੀ ਗਾਈ ਤਾਂ ਕਉਡੇ ਨੇ ਮਰਦਾਨਾ ਨੂੰ ਛੱਡ ਦਿੱਤਾ।

ਮਹਾਰਾਜ ਨੇ ਆਤਮਿਕ ਬਲ ਨਾਲ ਕਉਡਾ ਦੀ ਅਜਿਹੀ ਜ਼ਿੰਦਗੀ ਬਦਲੀ ਕਿ ਰਾਕਸ਼ੀ ਕਰਮ ਛੱਡ ਕੇ ਦੇਵਤਾ ਬਣਿਆ ਤੇ ਧਰਮ ਕਿਰਤ ਨਾਲ ਨਿਰਬਾਹ ਕਰ ਕੇ ਕਰਤਾਰ ਦੇ ਸਿਮਰਨ ਵਿਚ ਜੀਵਨ ਗੁਜ਼ਾਰਨ ਲੱਗਾ।

ਗੁਰੂ ਨਾਨਕ ਦੇਵ ਜੀ ਨੇ ਸਿਖਿਆ ਦੇਂਦੇ ਇਹ ਵੀ ਕਹਿਆ ਸੀ :

ਫ਼ਕੀਰਾਂ ਦੇ ਰਬਾਬੀ ਨੂੰ ਕੁਝ ਨਹੀਂ ਕਹੀਦਾ। ਪੂਰਾ ਆਦਰ ਦੇਈਏ।

ਕਉਡਾ ਨੇ ਵੀ ਮਨ ਦੀ ਦਸ਼ਾ ਖੋਲ੍ਹਦੇ ਗੁਰੂ ਜੀ ਨੂੰ ਕਹਿਆ ਕਿ ਉਹ ਬੇਸ਼ੱਕ ਆਦਮਖ਼ੋਰ ਸੀ ਪਰ ਹਰ ਕਿਸੇ ਨੂੰ ਨਹੀਂ ਸੀ ਖਾਂਦਾ। ਜਦ ਉਸ ਦੇ ਦੂਤ-ਦੈਂਤ ਕਿਸੇ ਨੂੰ ਪਕੜ ਲਿਆਂਦੇ ਤਾਂ ਉਸ ਪਕੜੇ ਮਨੁੱਖ ਨੂੰ ਇਕ ਤਿਲਸਮੀ ਸ਼ੀਸ਼ੇ ਅੱਗੇ ਖੜ੍ਹਾ ਕਰਦਾ ਸਾਂ। ਜੇ ਉਸ ਸ਼ੀਸ਼ੇ ਵਿਚ ਉਸ ਦੀ ਸੂਰਤ ਕੁੱਤਾ, ਘੋੜਾ, ਸੂਰ, ਗਧਾ ਜਾਂ ਸ਼ੇਰ ਦਿਖਾਈ ਦੇਂਦੀ ਸੀ ਤਾਂ ਹੀ ਖਾਂਦਾ ਸਾਂ, ਪਰ ਜੇ ਸ਼ੀਸ਼ੇ ਵਿਚ ਮਨੁੱਖ ਦੀ ਸ਼ਕਲ ਹੀ ਨਜ਼ਰੀਂ ਆਵੇ ਤਾਂ ਸਤਿਕਾਰ ਸਹਿਤ ਛੱਡ ਦੇਂਦਾ ਸਾਂ :

**'ਗਹ ਕਰ ਆਏ ਮਨੁਜ ਘਨੇਰੈ।**  
**ਮੁਕਰ (ਸ਼ੀਸ਼ੇ) ਬਿਖੈ ਪ੍ਰਤਿਬਿੰਬ ਸੁ ਹੇਰੈ।**  
**ਕੂਕਰ, ਸੂਕਰ, ਖਰ, ਖਗ ਸ਼ੇਰਾ।**  
**ਇਤ ਆਦਕ ਕੋ ਮੁਖ ਹੇਰਾ।'**

ਮਹਾਰਾਜ ਦਾ ਸੁਭਾਵਕ ਪੁੱਛਣਾ ਸੀ ਕਿ ਤੂੰ ਮੈਨੂੰ ਕਿਉਂ ਨਾ ਖਾਧਾ ਤਾਂ ਕਉਡਾ ਨੇ ਹੱਥ ਜੋੜ ਕਹਿਆ :

ਤੁਹਾਨੂੰ ਵੀ ਆਉਂਦੇ ਹੀ ਸ਼ੀਸ਼ੇ ਵਿਚ ਤੱਕਿਆ ਸੀ, ਤੁਸੀਂ ਨੂਰ ਹੀ ਦਿਖਾਈ

ਦਿੱਤੇ ਸੀ। ਰਤਾ ਭਰ ਅੰਤਰ ਨਹੀਂ ਸੀ।

ਬਾਬੇ ਦਾ ਜਗਤ ਪ੍ਰਤੀ ਉਪਦੇਸ਼ ਹੋਇਆ ਕਿ ਦੇਖਣਾ ਕਿਧਰੇ ਕਉੜਾ ਰੋਜ਼ ਤਾਂ ਸਾਨੂੰ ਨਹੀਂ ਖਾ ਰਹਿਆ। ਸਾਡੀ ਸ਼ਖ਼ਸੀਅਤ ਮੂਲੋਂ ਤਾਂ ਨਹੀਂ ਮੁੱਕ ਰਹੀ। ਕੀ ਅਸਾਂ ਪੱਕੇ ਦੋ ਰੂਪ ਤਾਂ ਨਹੀਂ ਬਣਾ ਲਏ। ਇਕ ਜੱਗ ਦਿਖਾਵੇ ਵਾਲਾ, ਮੁਲਾਇਮ, ਸੁਹਾਣਾ, ਸੋਹਣਾ, ਦਿਲ-ਖਿੱਚਵਾਂ, ਹਲੀਮੀ ਵਾਲਾ ਤੇ ਦੂਜਾ ਕਰੂਪ, ਕਰੂਰ, ਕਠੋਰ, ਕੁਹਝਾ, ਖਿਝ ਵਾਲਾ, ਦਿਲ-ਚੀਰਵਾਂ। ਗੁਰੂ ਨਾਨਕ ਦੇਵ ਜੀ ਗ਼ੁੱਸਾ ਹੀ ਉਸ 'ਤੇ ਕਰਦੇ ਹਨ ਜਿਨ੍ਹਾਂ ਦੋ ਰੂਪ ਬਣਾ ਲਏ ਹਨ, ਜਿਨ੍ਹਾਂ ਦੀ ਸ਼ਕਲ ਤਾਂ ਭਾਵੇਂ ਮਨੁੱਖ ਵਾਲੀ, ਨਾਮ ਵੱਡੇ-ਵੱਡੇ ਪਰ ਕਰਨੀ ਕਰਤੂਤ ਕੁੱਤਿਆਂ ਤੋਂ ਵੀ ਮਾੜੀ, ਅਤੇ ਦੂਜਿਆਂ ਦੇ ਦਰ ਤੇ ਲੋਭ ਖ਼ਾਤਰ ਰਾਲਾਂ ਵਗਾਂਦੇ ਹਨ :

**ਮਾਣਸ ਮੂਰਤਿ ਨਾਨਕੁ ਨਾਮੁ ॥**
**ਕਰਣੀ ਕੁਤਾ ਦਰਿ ਫੁਰਮਾਨੁ ॥** (ਆਸਾ ਮਹਲਾ ੧)

❑

# ਹਮਜ਼ਾ ਗੌਂਸ

**ਕਰਾਮਾਤ ਕਹਿਰ**

ਹਜ਼ਰਤ ਮੁਹੰਮਦ ਸਾਹਿਬ ਦੇ ਚਾਚੇ ਹਮਜ਼ਾ ਦਾ ਨਾਂ ਧਰਾ ਕੇ, ਗੌਂਸ ਦੀ ਪਦਵੀ ਪਾ ਚੁੱਕਾ ਇਕ ਫ਼ਕੀਰ ਸਿਆਲਕੋਟ ਵਿਖੇ ਰਹਿੰਦਾ ਸੀ। ਕਰਾਮਾਤੀ ਸ਼ਕਤੀਆਂ ਦਾ ਬੜਾ ਦਿਖਾਲਾ ਕਰਦਾ ਤੇ ਸ਼ਹਿਰ ਨਿਵਾਸੀਆਂ ਨੂੰ ਸਦਾ ਡਰ ਡਰਾਵੇ ਦੇਈ ਰੱਖਦਾ।

ਗੌਂਸ ਫ਼ਕੀਰੀ ਦਾ ਉਹ ਦਰਜਾ ਹੈ ਜਦ ਦਰਵੇਸ਼ ਧਿਆਨ ਪਰਾਇਣ ਹੋਇਆ, ਆਪਣੇ ਜਿਸਮ ਦੇ ਅੰਗ ਬਿਖੇਰ ਸਕਦਾ ਹੈ। ਦਸਮ ਗ੍ਰੰਥ ਵਿਚ ਜ਼ਿਕਰ ਹੈ ਕਿ ਅਜਿਹੇ ਫ਼ਕੀਰ ਹੁੰਦੇ ਸਨ :

**ਬਿਰਾਜੇ ਕਟੇ ਅੰਗ ਬਸਤ੍ਰੋ ਲਪੇਟੇ।**
**ਜੁੱਮੇ ਕੇ ਮਨੋ ਰੋਜ ਮੈਂ ਗੌਸ ਲੇਟੇ। ੨੬੭।** (ਚਰਿਤ੍ਰ ੪੦੫)

ਜਦ ਦੂਜੀ ਉਦਾਸੀ ਦੌਰਾਨ, ਸੁਮੇਰ ਪਰਬਤੋਂ ਪਰਤਦੇ ਕਸ਼ਮੀਰ, ਜੰਮੂ ਰਾਹੀਂ ਗੁਰੂ ਨਾਨਕ ਦੇਵ ਜੀ ਸਿਆਲਕੋਟ ਆਏ ਤਾਂ ਨਗਰ ਵਿਚ ਹਾਹਾਕਾਰ ਮੱਚੀ ਹੋਈ ਸੀ। ਹਮਜ਼ਾ ਗੌਂਸ, ਇਹ ਆਖ ਕੇ ਚਲੀਹਾ ਕੱਟਣ ਬੈਠਾ ਸੀ ਕਿ ਜਦ ਉਹ ਚਲੀਹੇ ਤੋਂ ਉੱਠੇਗਾ ਤਾਂ ਇਕ ਵਾਕ ਨਾਲ ਹੀ ਨਗਰ ਤਬਾਹ ਕਰ ਦੇਵੇਗਾ। ਇਹ ਸਾਰੀ ਨਗਰੀ ਝੂਠਿਆਂ ਦੀ ਹੈ। ਮਨਿਤ ਮੰਨ ਕੇ ਆਪਣਾ ਬੇਟਾ ਨਹੀਂ ਦਿੱਤਾ। ਗੁਰੂ ਨਾਨਕ ਦੇਵ ਜੀ ਨੇ ਜਦ ਇਹ ਸੁਣਿਆ ਤਾਂ ਉਸ ਦੀ ਗੁਫਾ ਬਾਹਰ ਸ਼ਬਦ ਦੀ ਧੁਨੀ ਲਗਾਈ ਤਾਂ ਗੁਫਾ ਵਿਚ ਸ਼ਗਾਫ਼ ਹੋਇਆ ਤੇ ਉਹ ਬਾਹਰ ਆਇਆ ਤੇ ਕਹਿਣ ਲੱਗਾ ਕਿ ਤੁਸੀਂ ਕੌਣ ਹੋ ਜੋ ਇਨ੍ਹਾਂ ਝੂਠਿਆਂ ਦੀ ਇਮਦਾਦ 'ਤੇ ਆਏ ਹੋ?

ਮਹਾਰਾਜ ਨੇ ਸਮਝਾਇਆ ਕਿ ਇਕ ਦੇ ਝੂਠ ਦੀ ਸਜ਼ਾ ਸਾਰੇ ਸ਼ਹਿਰ ਨੂੰ ਦੇਣੀ ਕਿਥੋਂ ਦੀ ਪੀਰੀ ਹੈ। ਫਿਰ ਕਿਹਾ :

'ਪੀਰ ਜੀ! ਰੱਬ ਦੀ ਵਾਹਦ ਸ਼ਕਤੀ ਨੂੰ ਕਦੀ ਵੰਗਾਰਨਾ ਨਹੀਂ ਚਾਹੀਦਾ। ਰੱਬ ਦਾ ਕਾਨੂੰਨ ਆਪਣੇ ਹੱਥ ਵਿਚ ਨਹੀਂ ਲੈਣਾ ਚਾਹੀਦਾ। ਉਹ ਆਪ ਹੀ ਜਾਣਦਾ ਹੈ ਕਿ ਪਾਪੀਆਂ, ਅਕ੍ਰਿਤਘਣਾਂ ਨੂੰ ਕਦ ਸਜ਼ਾ ਦੇਣੀ ਹੈ। ਫ਼ਕੀਰ ਦਾ ਇਕ ਕੰਮ ਹੈ ਕਿ ਪ੍ਰਭੂ ਦੀ ਬੰਦਗੀ ਵਿਚ ਜੁਟੇ ਰਹਿਣਾ। ਉਨ੍ਹਾਂ ਨੂੰ ਜੰਜਾਲਾਂ ਵਿਚ ਨਹੀਂ ਫਸਣਾ ਚਾਹੀਦਾ। ਇਕ ਮਮਤਾ ਵਿਚੋਂ ਨਿਕਲ, ਦੂਜੀ ਵਿਚ ਪੈਣ ਦਾ ਕੀ ਲਾਭ।'

ਡਿੰਗਾ (ਜ਼ਿਲ੍ਹਾ ਗੁਜਰਾਤ, ਹੁਣ ਪਾਕਿਸਤਾਨ) ਵਿਖੇ ਇਕ ਜੋਗੀ ਨੂੰ ਸਮਝਾਇਆ ਸੀ ਕਿ 'ਹਉਮੈ ਦੀ ਖ਼ੁਰਾਕ ਛਕਣੀ ਜੋਗੀ ਨੂੰ ਨਹੀਂ ਸੋਭਦੀ।'

ਪਿੰਡ ਵਿਚ ਜੋਗੀ ਨੇ ਇਹ ਡੌਂਡੀ ਪਿਟਵਾਈ ਸੀ ਕਿ ਉਸ ਨੇ ਚਾਲ੍ਹੀ ਦਿਨ ਗੁਫਾ ਵਿਚ ਬੈਠ ਕੁਝ ਸੇਵਨ ਨਹੀਂ ਕੀਤਾ। ਸੋ ਸਭ ਇਲਾਕਾ ਦਰਸ਼ਨਾਂ ਨੂੰ ਆਵੇ।

ਗੁਰੂ ਨਾਨਕ ਦੇਵ ਜੀ ਨੇ ਡੌਂਡੀ ਦੇਣ ਵਾਲੇ ਨੂੰ ਵਰਜ ਦਿੱਤਾ ਸੀ ਕਿ ਚਾਲ੍ਹੀ ਦਿਨ ਪੂਰੇ ਹੋਣ ਤੇ ਹੀ ਢੰਡੋਰਾ ਦੇਵੀਂ। ਉਹ ਰੁਕ ਗਿਆ।

ਜਦ ਜੋਗੀ ਗੁਫ਼ਾ ਤੋਂ ਬਾਹਰ ਆਇਆ ਤਾਂ ਕਿਸੇ ਨੂੰ ਵੀ ਬਾਹਰ ਆਓ-ਆਦਰ ਵਿਚ ਨਾ ਦੇਖ ਬੇਹੋਸ਼ ਹੋ ਗਿਰ ਪੜਾ। ਮੌਕਾ ਸੰਭਾਲਦੇ ਗੁਰੂ ਨਾਨਕ ਦੇਵ ਜੀ ਨੇ ਡੌਂਡੀ ਦੇਣ ਵਾਲੇ ਨੂੰ ਹੁਣ ਢੰਡੋਰਾ ਦੇਣ ਲਈ ਭੇਜਿਆ। ਭੀੜ ਇਕੱਠੀ ਹੋਇ ਆਈ। ਜੋਗੀ ਹੋਸ਼ ਵਿਚ ਆਇਆ। ਸਭ ਲੱਗੇ ਕਹਿਣ : 'ਵਾਹ-ਵਾਹ ਜੋਗੀ ਜਿਸ ਚਾਲ੍ਹੀ ਦਿਨ ਮੂੰਹ ਅੰਨ ਪਾਣੀ ਨਹੀਂ ਪਾਇਆ।' ਮਹਾਰਾਜ ਨੇ ਕਹਿਆ : 'ਭੁੱਲੋ ਨਾਂਹ, ਜੋਗੀ ਅੰਦਰ ਗੁਫ਼ਾ ਬੈਠਾ ਰੱਜਵੀਂ ਖ਼ੁਰਾਕ ਲੈਂਦਾ ਰਹਿਆ ਹੈ।'

ਜੋਗੀ ਨੇ ਖਿਝ ਕੇ ਕਿਹਾ : 'ਨਹੀਂ ਨਹੀਂ!' ਤਾਂ ਮਹਾਰਾਜ ਨੇ ਕਹਿਆ : 'ਜੋਗੀ ਅੰਦਰ ਬੈਠਾ ਹਉਮੈ ਦੀ ਭਰਵੀਂ ਖ਼ੁਰਾਕ ਲੈਂਦਾ ਰਹਿਆ ਹੈ। ਚਲੀਹਾ ਕੱਟਦਾ, ਇਹ ਹੀ ਸੋਚਦਾ ਰਹਿਆ ਕਿ ਜਦ ਬਾਹਰ ਜਾਏਗਾ ਤਾਂ ਬੜੀ ਵਾਹ-ਵਾਹ ਹੋਵੇਗੀ ਪਰ ਜਦ ਡਿੱਠਾ ਸੂ ਕਿ ਕੋਈ ਅਗੋਂ ਆਦਰ ਕਰਨ ਵਾਲਾ ਵੀ ਨਹੀਂ ਆਇਆ ਤਾਂ ਬੇਹੋਸ਼ ਹੋ ਗਿਰਿਆ। ਤੁਸੀਂ ਲੋਕ ਆਏ, ਵਾਹ-ਵਾਹ ਕੀਤੀ, ਹਾਰ ਪਾਏ, ਆਦਰ ਦਿੱਤਾ ਤਾਂ ਡਿੱਗਾ ਉਠ ਖੜੋਤਾ।' ਜੋਗੀ ਦੀ ਮੋਈ ਸੁਰਤਿ ਜਾਗੀ।

ਚੁੱਕੇ ਚੁਕਾਏ ਖਡੂਰ ਵਾਸੀਆਂ ਗੁਰੂ ਅੰਗਦ ਦੇਵ ਜੀ ਨੂੰ ਪਿੰਡ ਛੱਡਣ ਲਈ ਕਹਿਆ ਤਾਂ ਮਹਾਰਾਜ ਹਿਜਰਤ ਕਰ ਕੇ ਦੂਜੇ ਪਿੰਡ ਚਲੇ ਗਏ। ਬਾਬਾ ਅਮਰਦਾਸ ਜੀ ਜਦ ਬਾਸਰਕੇ ਤੋਂ ਮੁੜੇ ਤੇ ਗੁਰੂ ਜੀ ਨੂੰ ਖਡੂਰ ਨਾ ਡਿੱਠਾ ਤਾਂ ਤਪੇ ਨੂੰ ਸਜ਼ਾ ਦੇਣ ਵਜੋਂ ਪਿੰਡ ਵਾਸੀਆਂ ਨੂੰ ਜਾ ਕਹਿਆ ਕਿ ਜਿਸ ਮੀਂਹ ਨੂੰ ਲੋੜਦੇ ਹੋ, ਉਹ ਤਪੇ ਪਾਸ ਹੈ। ਜਿਥੇ-ਜਿਥੇ ਤਪੇ ਨੂੰ ਪੈਲੀਆਂ ਖੇਤਾਂ ਵਿਚ ਘਸੀਟੋਗੇ, ਮੀਂਹ ਦੀ ਛਹਿਬਰ ਲੱਗ ਜਾਏਗੀ। ਪਿੰਡ ਵਾਸੀਆਂ ਐਸਾ ਹੀ ਕੀਤਾ। ਤਪੇ ਨੂੰ ਪੈਲੀਆਂ ਵਿਚ ਘਸੀਟ-ਘਸੀਟ ਆਖ਼ਰੀ ਹੱਡੀ ਵੀ ਤੋੜ ਦਿੱਤੀ। ਉਸ ਦੇ ਪ੍ਰਾਣ ਨਿਕਲ ਗਏ।

ਗੁਰੂ ਅੰਗਦ ਦੇਵ ਜੀ ਨੂੰ ਬਾਬਾ ਅਮਰਦਾਸ ਸਮੇਤ ਖਡੂਰ ਨਿਵਾਸੀਆਂ ਦੇ ਵਾਪਸ ਪਿੰਡ ਲੈਣ ਲਈ ਆਏ ਤਾਂ ਆਪ ਜੀ ਨੇ ਸੱਚੀ ਮੁੱਚੀ ਬਾਬਾ ਅਮਰਦਾਸ ਜੀ ਵੱਲ ਪਿੱਠ ਕਰ ਲਈ ਤੇ ਕਿਹਾ : **ਆਪਣੇ ਆਪ ਕੋ ਮਹਦ ਜਨਾਯੋ**। ਬਾਬਾ ਅਮਰਦਾਸ ਤੇ ਹੋਰਨਾਂ ਕਿਹਾ : ਤੁਸੀਂ ਇਤਨੀ ਤਾੜਨਾ ਕਿਉਂ ਕਰਦੇ ਹੋ? ਤਪੇ ਨੇ ਕੀਤਾ ਪਾਇਆ ਹੈ। ਆਪ ਜੀ ਦਾ ਨਿਰਾਦਰ ਕੀਤਾ ਸਾਊ। ਨਾਲੇ ਲੋਕਾਂ 'ਤੇ ਪ੍ਰਭਾਵ ਨਹੀਂ ਸੀ ਪੈਣਾ।

ਹਲੀਮੀ ਦੀ ਮੂਰਤ ਗੁਰੂ ਅੰਗਦ ਦੇਵ ਜੀ ਨੇ ਕਿਹਾ :

**ਇਹ ਠੀਕ ਰਾਹ ਨਹੀਂ ਹੈ। ਕਰਾਮਾਤ ਦਿਖਾਉਣੀ ਹਉਮੈ ਨੂੰ ਰਾਜ਼ੀ ਕਰਨਾ**

ਹੈ। ਕਉਣ ਹੈ ਜੋ ਈਰਖਾ ਤੋਂ ਰਹਿਤ ਹੈ। ਜੇ ਕਿਸੇ ਦੀ ਆਪਣੀ 'ਮੈਂ' ਭੁੱਲੇ ਤਾਂ ਬਖ਼ਸ਼ਣਹਾਰ ਅਤੇ ਜੇ ਕਿਸੇ ਹੋਰ ਦੀ 'ਮੈਂ' ਭੁੱਲ ਜਾਏ ਤਾਂ 'ਸਜ਼ਾਵਾਰ'। ਕੈਸਾ ਨਿਆਂ ਹੈ। ਭੀੜ ਨੂੰ ਖ਼ੁਸ਼ ਕਰਨ ਲਈ ਕਰਾਮਾਤਾਂ ਦਿਖਾਉਣਾ ਸਾਡਾ ਰਾਹ ਨਹੀਂ ਹੈ।

**ਸਹਿਨਸ਼ੀਲਤਾ ਚਾਹੀਦੀ ਹੈ : ਧਰਤੀ ਵਾਂਗ।**

**ਦੁੱਖ ਸੁੱਖ ਵਿਚ ਅਡੋਲਤਾ : ਪਰਬਤਾਂ ਵਰਗੀ।**

**ਜੇਰਾ : ਰੁੱਖਾਂ ਜਿੱਡਾ।**

**ਨਿਰਮਲਤਾ : ਬਰਫ਼ਾਂ ਜਿਹੀ।**

**ਵਿਸ਼ਾਲਤਾ : ਆਕਾਸ਼ ਤੁਲ।**

**ਤੇਜ : ਸੂਰਜ ਵਤ।**

ਪਰ ਮੁੱਖ ਵਿਚ ਸਦਾ ਸਰਬਤ ਦਾ ਭਲਾ।

ਗੁਰੂ ਜ਼ਿੰਮੇਵਾਰ ਸੰਭਾਲਣ ਉਪਰੰਤ ਜਦ ਖੋਜਿਆਂ ਗੋਇੰਦਵਾਲ ਖੌਰੂ ਪਾਇਆ ਸੀ ਤੇ ਕੋਈ ਆ ਕੇ ਕਹਿੰਦਾ ਕਿ ਉਪਰਾਲਾ ਕਰੋ ਤਾਂ ਤੀਜੇ ਪਾਤਸ਼ਾਹ ਫ਼ਰਮਾਂਦੇ :

**ਬਦਲੇ ਨਹੀਂ ਲੈਣੇ।**

**ਧੀਰਜ ਨਾਲੋਂ ਕੋਈ ਵੱਡਾ ਤਪ ਨਹੀਂ।**

**ਸੰਤੋਖ ਨਾਲੋਂ ਕੋਈ ਵੱਡਾ ਸੁਖ ਨਹੀਂ।**

**ਲਾਲਚ ਨਾਲੋਂ ਵੱਡੀ ਕੋਈ ਬੁਰਾਈ ਨਹੀਂ।**

**ਦਿਆ ਨਾਲੋਂ ਵੱਡੀ ਕੋਈ ਨੇਕੀ ਨਹੀਂ।**

**ਖਿਮਾ ਨਾਲੋਂ ਕੋਈ ਵੱਡਾ ਸ਼ਸਤ੍ਰ ਨਹੀਂ।**

**ਜੋ ਕੋਈ ਬੀਜ ਰਹਿਆ ਹੈ, ਅਵੱਸ਼ ਵੱਢੇਗਾ।**

ਗੁਰੂ ਅਰਜਨ ਦੇਵ ਜੀ ਨੂੰ ਤਸੀਹੇ ਝਲਦੇ ਦੇਖ ਜਦ ਮੀਆਂ ਮੀਰ ਨੇ ਕਹਿਆ ਕਿ ਉਨ੍ਹਾਂ ਕੋਲੋਂ ਜਰਣ ਨਹੀਂ ਹੁੰਦਾ ਤੇ ਆਗਿਆ ਦੇਣ ਤਾਂ ਦਿੱਲੀ ਲਾਹੌਰ ਦੀ ਇੱਟ ਨਾਲ ਇੱਟ ਵਜਾ ਦਿਆਂ ਤਾਂ ਪੰਜਵੇਂ ਪਾਤਸ਼ਾਹ ਨੇ ਠਰੰਮੇ ਨਾਲ ਕਹਿਆ : 'ਸਾਈਂ ਜੀ! ਸਾਈਂ ਦੇ ਪਿਆਰਿਆਂ ਨੂੰ ਭਾਣੇ ਵਿਚ ਹੀ ਰਸ ਮਾਣਨਾ ਚਾਹੀਦਾ ਹੈ। ਸਰੀਰ ਤੇ ਸੰਸਾਰ ਝੂਠਾ ਹੈ। ਆਤਮਾ ਨਿਰਲੇਪ ਹੈ।'

**ਆਤਮਾ ਸਦਾ ਅਸੰਗ ਹੈ**

**ਤਨ ਮਿਥਯਾ ਪ੍ਰਪੰਚ।** (ਪੰਥ ਪ੍ਰਕਾਸ਼)

'ਇਹ ਕਸ਼ਟ ਇਸ ਲਈ ਸਹਾਰ ਰਹੇ ਹਾਂ ਕਿ **ਵਾਹਿਗੁਰੂ ਦੇ ਸੱਚੇ ਨਾਮ ਦਾ ਪ੍ਰਚਾਰ ਕਰਨ ਵਾਲਿਆਂ ਲਈ ਆਦਰਸ਼ ਬਣੇ। ਜਦ ਕਿਸੇ ਤੇ ਕਸ਼ਟ ਆ ਵਾਪਰੇ ਤਾਂ ਭਾਣਾ ਮਿੱਠਾ ਕਰ ਕੇ ਮੰਨੇ। ਵਾਹਿਗੁਰੂ ਨੂੰ ਬੁਰਾ ਭਲਾ ਨਾ ਕਹਿਣ। ਡੋਲ ਨਾ ਜਾਣ। ਆਤਮਿਕ ਸ਼ਕਤੀ ਨੂੰ ਸਰੀਰ ਦੀ ਰੱਖਿਆ ਲਈ ਨਾ ਵਰਤਣ।'**

ਇਹ ਸੁਣ ਕੇ ਮੀਆਂ ਮੀਰ ਜੀ ਨੇ ਕਿਹਾ : ਜੋ ਤੁਸਾਂ ਸੁਖਮਨੀ ਵਿਚ ਫ਼ਰਮਾਇਆ ਹੈ, ਉਸ ਦਾ ਸਹੀ ਤਰਜਮਾ ਕਰ ਕੇ ਦਿਖਾਇਆ ਹੈ :

**ਰਹੇ ਬਦੇਹੀ, ਹੋਇ ਦ੍ਰਿੜ ਬ੍ਰਹਮ ਗਿਆਨੀ ਨੀਕ।**
**ਜੋ ਬਰਨਿਓ ਮਧ ਸੁਖਮਨੀ ਪਾਲ ਦਿਖਾਇਓ ਠੀਕ।**

ਇਸੇ ਤਰ੍ਹਾਂ ਗੁਰੂ ਤੇਗ ਬਹਾਦਰ ਜੀ ਨੇ ਵੀ, ਭਾਈ ਮਤੀ ਦਾਸ ਜੀ ਨੂੰ ਜਦ ਉਨ੍ਹਾਂ ਲਾਹੌਰ ਦਿੱਲੀ ਦੀ ਇੱਟ ਨਾਲ ਇੱਟ ਵਜਾਉਣ ਦੀ ਗੱਲ ਕਹੀ, ਤਾਂ ਫ਼ਰਮਾਇਆ ਸੀ ਕਿ ਉਸ ਸ਼ਕਤੀ ਕਿਥੋਂ ਪਾਈ ਤਾਂ ਭਾਈ ਜੀ ਨੇ ਕਿਹਾ : ਗੁਰ ਚਰਨਾਂ ਤੋਂ। ਮਹਾਰਾਜ ਨੇ ਸਮਝਾਇਆ :

'ਇਹ ਹੀ ਭਗਤਾਂ, ਸੰਤਾਂ ਤੇ ਵਾਹਿਗੁਰੂ ਪਿਆਰਿਆਂ ਵਿਚ ਤੋਟ ਹੈ ਕਿ ਥੋੜ੍ਹੀ ਜਿਹੀ ਸ਼ਕਤੀ ਪਾ ਕੇ ਆਪਾ ਜਨਾਉਣ ਲੱਗ ਪੈਂਦੇ ਹਨ। ਜਿਸ ਸਮੁੰਦਰ ਤੋਂ ਜਲ ਦਾ ਤੁਪਕਾ ਪੀ ਸ਼ਕਤੀਵਾਨ ਹੁੰਦੇ ਹਨ, ਉਸ ਸਾਗਰ ਅੱਗੇ ਹੰਕਾਰ ਦੇ ਬਚਨ ਬੋਲਣ ਲੱਗ ਪੈਂਦੇ ਹਨ।'

ਸਿੱਖ ਭਗਤ ਤੇ ਨਾਮੀ ਪੁਰਸ਼ ਨੂੰ ਇਹ ਹੀ ਬਣ ਆਉਂਦਾ ਹੈ ਕਿ ਸਦਾ ਨਿੰਮ੍ਰਤਾ ਵਿਚ ਰਹਿੰਦੇ, ਰਜ਼ਾ ਵਿਚ ਰਾਜ਼ੀ ਰਵ੍ਹੇ :

**ਜਿਸ ਸਮੁੰਦਰ ਤੇ ਜਲ ਕਨ ਪਾਵੈ।**
**ਪੁਨ ਤਿਸ ਆਗੈ ਗਰਬ ਜਨਾਵੈ।**
**ਆਪਨੇ ਆਪ ਕੋ ਕਰਹਿ ਬਖਾਨੈ।**
**ਜਿਸ ਤੇ ਲੀਨ, ਤਿਸ ਨਹਿ ਜਾਨੈ।**

ਜਿਵੇਂ ਕਿਸੇ ਨੂੰ ਚਰਚਾ ਕਰਦਿਆਂ ਦਲੀਲ ਨਾ ਔਹੜੇ ਤਾਂ ਘਸੁੰਨ ਮੁੱਕੇ 'ਤੇ ਆ ਜਾਂਦਾ ਹੈ, ਤਿਵੇਂ ਕਈ ਆਤਮਕ ਜਗਤ ਵਿਚ ਆਤਮਾ ਦੀ ਸ਼ਕਤੀ ਨਾ ਜਾਣਦੇ ਹੋਏ ਕਰਾਮਾਤ ਦਿਖਾਉਣ ਤੇ ਆ ਜਾਂਦੇ ਹਨ।

ਗੁਰੂ ਤੇਗ ਬਹਾਦਰ ਜੀ ਨੇ ਔਰੰਗਜ਼ੇਬ ਨੂੰ ਵੀ ਕਿਹਾ ਸੀ :

'ਕਰਾਮਾਤ ਕਹਿਰ ਦਾ ਨਾਮ ਹੈ।'

ਵਾਹਿਗੁਰੂ ਦੇ ਪਿਆਰੇ ਇਹ ਕਹਿਰ ਕਦੇ ਨਹੀਂ ਕਮਾਂਦੇ। ਯਾਦ ਰੱਖੀਂ, ਵਾਹਿਗੁਰੂ ਦੇ ਪਿਆਰੇ ਜਦ ਅਲਹ ਦੇ ਦਰਬਾਰ ਇਕੱਠੇ ਹੋਣਗੇ ਤਾਂ ਕਰਾਮਾਤੀ ਨੂੰ ਸਭ ਸਾਹਮਣੇ ਸ਼ਰਮਿੰਦਗੀ ਉਠਾਉਣੀ ਪਵੇਗੀ।'

ਕਲਗੀਧਰ ਦਾ ਮੋਤੀ ਬਾਗ਼ (ਦਿੱਲੀ) ਦੀ ਮੱਮਟੀ ਤੋਂ ਛੱਡਿਆ ਤੀਰ ਚਉਪੜ ਖੇਡਦੇ ਮੁਸਾਹਿਬਾਂ ਵਿਚਕਾਰ ਆ ਵੱਜਾ ਸੀ ਤਾਂ ਸਾਰੇ ਇਕ ਜ਼ਬਾਨ ਬੋਲ ਉੱਠੇ ਸਨ : **ਕਰਾਮਾਤ!**

ਤਾਂ ਦਸਮੇਸ਼ ਪਿਤਾ ਨੇ ਦੂਜਾ ਤੀਰ, ਉਸੇ ਰੁੱਖ਼ ਰੁੱਕਾ ਲਿਖ ਬੰਨ੍ਹ ਭੇਜਿਆ ਸੀ :

**ਕਰਾਮਾਤ ਨਹੀਂ! ਕਰਤਬ।**

❑

ਉੱਨੀ

# ਦਾਊਦ ਜੁਲਾਹਾ

ਦਇਆ ਧਰਮ ਲਾਇ ਰਾਹ

ਪ੍ਰਾਚੀਨ ਪੰਥ ਪ੍ਰਕਾਸ਼ ਵਿਚ ਬਾਬੇ ਦੀ ਕਰਣੀ ਕਰਤੱਵ ਬਾਰੇ ਲਿਖਿਆ ਹੈ ਕਿ ਕੋਈ ਗਿਣਾ ਨਹੀਂ ਸਕਦਾ ਕਿ ਕਿਤਨੇ ਲੋਕਾਂ ਨੂੰ ਉਹਨਾਂ ਸੱਚਾ ਗਿਆਨ ਦ੍ਰਿੜ੍ਹਾ ਕੇ ਸਿੱਖੀ ਮਾਰਗ ਪਾਇਆ।

**ਦੋਹਰਾ :** **ਸੋ ਸਤਿਗੁਰ ਜਾਇ ਸਿਖ ਕੀਯੋ,**
**ਸਾਚੋ ਗਯਾਨ ਦ੍ਰਿੜਾਇ।**
**ਐਸੇ ਕੀਏ ਅਨੇਕ ਸਿਖ,**
**ਕੋ ਸਭ ਸਕੈ ਗਿਨਾਇ।**

**ਚੌਪਈ :** **ਠਗੀ ਤੇ ਦਏ ਠਗ ਹਟਵਾਇ।**
**ਕੁਰਾਹੋਂ ਮੂੜ ਸੁਭ ਰਾਹ ਦੀਏ ਪਾਇ।**
**ਸ਼ਬਦ ਸਾਖੀ ਸਚ ਦੀਨੋ ਲਾਇ।**
**ਧਰਮਸਾਲ ਦਈ ਬਹੁ ਥਾਂ ਪਾਇ। ੭।**
**ਸਿਖ ਸੰਗਤ ਕੋ ਜੋੜ ਕਰਾਵੈਂ।**
**ਸਤਿਨਾਮ ਕੋ ਜਾਪ ਜਪਾਵੈਂ।**
**ਔਰ ਖਲਾਇਕੈ ਪਿਛੈ ਖਾਇ।**
**ਦਇਆ ਧਰਮ ਇਤ ਲਾਏ ਰਾਹਿ। ੮।**

ਤੀਜੀ ਉਦਾਸੀ ਵੇਲੇ ਪਾਕ ਪਟਣ ਤੋਂ ਹੁੰਦੇ ਤੁਲੰਬਾ ਪੁੱਜੇ। ਸੱਜਣ ਨੂੰ ਇਤਨਾ ਹੀ ਕਿਹਾ : 'ਸੱਜਣ ਏਂ, ਤਾਂ ਸੱਜਣਾਂ ਵਾਲੇ ਕੰਮ ਕਰ।' ਸਿੱਧੇ ਰਾਹ ਪਾਇਆ। ਉਹ ਹੀ ਸੱਜਣ ਜੋ ਖ਼ੂਨ ਕਰਦੇ ਝਿਜਕਦਾ ਨਹੀਂ ਸੀ, ਹੁਣ ਕੋਈ ਆਏ, ਉਸ ਨੂੰ ਸੁਖਾਲਾ ਰਖੇ ਤੇ ਅਭੜਵੰਜ ਉਠ ਪਰਉਪਕਾਰ ਲਈ ਧਾਏ।

ਉਥੋਂ ਉੱਚ ਸ਼ਰੀਫ਼ 'ਮਖਦੂਮ' ਨੂੰ 'ਦੁਨੀਆਂ ਕੋਈ ਪੱਕਾ ਡੇਰਾ ਲਗਾ ਬੈਠਣ ਦਾ ਮੁਕਾਮ ਨਹੀਂ' ਸਮਝਾ, ਸਿੰਧ ਦੇ ਕਈ ਨਗਰ ਹੁੰਦੇ 'ਨੂਰ ਨੁਸਰਤ' ਨੂੰ ਦਰਸ਼ਨ ਦਿੱਤੇ। ਉਸ ਨੂੰ ਸਮਝਾਇਆ ਕਿ ਬਰਕਤਾਂ ਨੇਕੀ, ਦਇਆ ਤੇ ਧਰਮ ਦਾ ਪੱਲਾ ਨਾ ਛੱਡਣ ਵਿਚ ਹਨ।

ਉਥੇ ਹੀ ਦਾਊਦ ਨਾਂ ਦੇ ਜੁਲਾਹੇ ਨੇ ਆਪਣੇ ਹੱਥੀਂ ਬਣਾਇਆ ਕੀਮਤੀ ਗ਼ਲੀਚਾ

ਭੇਟ ਕੀਤਾ ਤੇ ਅਰਜ਼ ਗੁਜ਼ਾਰੀ ਕਿ ਗ਼ਲੀਚੇ 'ਤੇ ਆਪਣਾ ਆਸਣ ਲਗਾਓ। ਸਾਦਗੀ ਤੇ ਪਾਕੀਗਜ਼ੀ ਦੀ ਮੂਰਤ ਗੁਰੂ ਨਾਨਕ ਦੇਵ ਜੀ ਨੇ ਫ਼ਰਮਾਇਆ : ਦਾਊਦ ਜੀ! **ਹਰਾ ਭਰਾ ਘਾਹ ਹੀ ਮੇਰਾ ਗ਼ਲੀਚਾ ਹੈ। ਇਹ ਛਾਵਾਂ ਦੇਂਦੇ ਦਰੱਖ਼ਤ ਅਲਾਹ ਦੀਆਂ ਬਣਾਈਆਂ ਜੀਵਾਂ ਲਈ ਆਰਾਮਗਾਹਾਂ ਹਨ।'**

ਦਾਊਦ ਨੇ ਫਿਰ ਬੇਨਤੀ ਕੀਤੀ ਕਿ ਇਹ ਉਚੇਚਾ ਆਪ ਲਈ ਹੀ ਬਣਾਇਆ ਹੈ, ਹੁਣ ਕਿਸ ਨੂੰ ਭੇਟ ਕਰਾਂ ਤਾਂ ਦਰਦੀ ਦਾਤੇ ਨੇ ਗ਼ਲੀਚਾ ਉਸੇ ਦੀ ਝੁੱਗੀ ਲਾਗੇ ਵਿਲੂੰ ਵਿਲੂੰ ਕਰਦੇ ਕਤੂਰਿਆਂ ਦੇ ਕੁਝ ਹੇਠ ਅਤੇ ਬਾਕੀ ਉੱਤੇ ਪਾ ਦਿੱਤਾ ਤੇ ਕਿਹਾ ਕਿ ਇਨ੍ਹਾਂ ਨੂੰ ਬਹੁਤੀ ਲੋੜ ਹੈ। ਸਾਰੀ ਰਾਤ ਸਰਦੀ ਕਾਰਨ ਵਿਲੂੰ-ਵਿਲੂੰ ਕਰਦੇ ਰਹੇ।

ਇਸੇ ਉਦਾਸੀ ਮੱਕੇ ਤੋਂ ਮੁੜਦੇ ਜਿਹਲਮ ਪਾਸ ਬਾਲ ਗੁਦਾਈ ਦੇ ਟਿੱਲੇ ਆਏ ਤਾਂ ਉਸ ਨੂੰ ਹੰਕਾਰ ਵਿਚ ਵਿਚਰਦੇ ਦੇਖ ਬਾਹਰ ਖੁਲ੍ਹੇ ਮੈਦਾਨ ਆਸਣ ਲਗਾ ਲਏ। ਬਾਲ ਗੁਦਾਈ ਦੇ ਚੇਲੇ ਜਦ ਅੰਦਰ ਡੇਰੇ ਲੈ ਜਾਣ ਲਈ ਆਏ ਤਾਂ ਮਹਾਰਾਜ ਨੇ ਇਤਨਾ ਹੀ ਕਿਹਾ : 'ਜੇਹੀ ਆਵੈ, ਤਹੀ ਗੁਜ਼ਾਰੇ।' ਬਾਲ ਗੁਦਾਈ ਜਦ ਆਪੂੰ ਟੁਰ ਕੇ ਆਇਆ ਤਾਂ ਮਹਾਰਾਜ ਨੇ ਸਮਝਾਇਆ :

> **'ਹਉ ਵਿਚ ਕੀਤੇ ਕਰਮ ਨਿਸ਼ਾਨ ਜ਼ਰੂਰ ਛੱਡ ਜਾਂਦੇ ਹਨ। ਪਾਣੀ ਪਾੜਛੇ ਤੇ ਨਿਸਾਰ ਰਾਹੀਂ ਭਾਵੇਂ ਲਗਾਤਾਰ ਵਹਿੰਦਾ ਰਹਿੰਦਾ ਹੈ ਪਰ ਬੂਰ, ਸਿਵਾਲ ਫਿਰ ਵੀ ਲੱਗ ਜਾਂਦਾ ਹੈ। ਹਉਮੈ ਤਹਤ ਕੋਈ ਕਰਮ ਨਹੀਂ ਕਰਨਾ।'**

ਪੀਰ ਪੁਰ ਮੁਲਤਾਨ ਨੇ ਜਦ ਦੁੱਧ ਦਾ ਭਰਿਆ ਪਿਆਲਾ ਭੇਜਿਆ ਸੀ ਤਾਂ ਆਪ ਜੀ ਨੇ ਉਸ ਵੇਲੇ ਵੀ ਚੰਬੇਲੀ ਦਾ ਫੁੱਲ ਦੁੱਧ ਦੇ ਪਿਆਲੇ 'ਤੇ ਰੱਖ ਮੋੜ ਸਮਝਾਇਆ :

> **'ਸਾਡੇ ਪੰਥ ਲਈ ਹਰ ਥਾਵੇਂ ਥਾਂ ਹੈ।'**
>
> ਫੁੱਲਾਂ ਵਾਂਗ ਰਹਿਣਾ ਸਿੱਖਾਂ ਨੂੰ ਸਿਖਲਾ ਗਏ ਸਨ।

❑

ਵੀਹ

# ਭਾਈ ਜੀਵਾ ਜੀ

ਗੁਰੂ ਅੰਗਦ ਦੇਵ ਜੀ ਦੇ ਸਿੱਖਾਂ ਦੀ ਸੂਚੀ ਵਿਚ ਭਾਈ ਗੁਰਦਾਸ ਜੀ ਨੇ ਪਹਿਲੇ ਸਿੱਖ ਦਾ ਨਾਮ ਭਾਈ ਜੀਵਾ ਜੀ ਦਾ ਲਿਖਿਆ ਹੈ।

**ਰਜ਼ਾਇ ਰਾਜ਼ੀ ਰਹਿਣਾ— ਸਿੱਖੀ ਧਰਮ**

ਭਾਈ ਜੀਵਾ ਜੀ ਗੁਰੂ ਜੀ ਦੀ ਸੇਵਾ ਵਿਚ ਲੀਨ ਰਹਿੰਦੇ ਸਨ। ਖਿਚੜੀ ਤੇ ਦਹੀ ਨਿੱਤ ਸਾਹਿਬ ਦੇ ਲੰਗਰ ਲਈ ਲਿਆਂਦੇ।

ਇਕ ਦਿਨ ਅੰਧੇਰੀ ਬਹੁਤ ਆਈ। ਅਰਦਾਸ ਕੀਤੀ :

'ਜੀ ਗ਼ਰੀਬ ਨਿਵਾਜ਼! ਅੰਧੇਰੀ ਬੰਦ ਹੋਇ ਜਾਇ। ਮੈਂ ਪਰਸ਼ਾਦ ਹਜ਼ੂਰ ਦੀ ਰਸਨਾ ਲਈ ਲੈ ਆਵਾਂ।'

ਗੁਰੂ ਅੰਗਦ ਦੇਵ ਜੀ ਨੇ ਬਚਨ ਕੀਤਾ :

**ਰਹੁ ਰਾਜ਼ੀ, ਬਣ ਗੁਰਮੁਖ, ਜੀਵਾ।**

'ਜੀਵਾ ਜੀ! ਵਾਹਿਗੁਰੂ ਦੀ ਰਜ਼ਾਇ ਉੱਪਰ ਰਾਜ਼ੀ ਰਹਿਣਾ, ਇਹ ਸਿੱਖੀ ਦਾ ਧਰਮ ਹੈ। ਪਰਮੇਸ਼ਰ ਦੀ ਆਗਯਾ 'ਤੇ ਰਾਜ਼ੀ ਰਹੁ। ਸਭ ਸੇਵਾ ਦਾ ਫਲ ਤੈਨੂੰ ਇਸੇ ਥੀਂ ਪ੍ਰਾਪਤ ਹੋਵੇਗਾ। ਇਸ ਅੰਧੇਰੀ ਕਰਕੇ ਕਿਤਨੇ ਜਹਾਜ਼ ਚਲਤੇ ਹੈਨਿ। ਕਿਤਨੇ ਜੀਵਾਂ ਨੂੰ ਪ੍ਰਿਥਮੀ ਮੇਂ ਆਹਾਰ ਪਹੁੰਚਦਾ ਹੈ। ਪ੍ਰਸ਼ਾਦ ਚਾਰ ਘੜੀਆਂ ਪਿਛੇ ਹੋਇ ਜਾਇ ਕੁਛ ਵਿਗੜਨ ਨਹੀਂ ਲੱਗਾ।'

❑

ਇੱਕੀ

# ਭਾਈ ਗੁੱਜਰ ਲੁਹਾਰ

ਗ਼ਰੀਬ ਦਾ ਕੰਮ ਗੁਰੂ ਨਮਿਤ ਜਾਣ ਕਰਨਾ

ਭਾਈ ਗੁੱਜਰ ਜੀ ਲੁਹਾਰ ਦੀ ਕਿਰਤ ਕਰਦੇ ਸਨ। ਗੁਰੂ ਅੰਗਦ ਦੇਵ ਜੀ ਦੇ ਦਰਸ਼ਨਾਂ ਨੂੰ ਖਡੂਰ ਸਾਹਿਬ ਆਏ ਤੇ ਬੇਨਤੀ ਕੀਤੀ ਕਿ ਸਾਰਾ ਦਿਨ ਆਪਣੇ ਕੰਮ ਵਿਚ ਲੱਗਾ ਰਹਿੰਦਾ ਹਾਂ, ਮੇਰਾ ਵੀ ਕਿਵੇਂ ਉਧਾਰ ਹੋਵੈ।

ਦੂਜੇ ਪਾਤਸ਼ਾਹ ਦਾ ਬਚਨ ਹੋਇਆ :

**ਅੰਮ੍ਰਿਤ ਵੇਲੇ ਉਠ ਕੇ ਜਪੁਜੀ ਪੜ੍ਹਨਾ ਅਤੇ ਜੇ ਕੋਈ ਗ਼ਰੀਬ ਦਾ ਕੰਮ ਹੋਵੇ ਸੋ ਗੁਰੂ ਕੇ ਨਮਿਤ ਜਾਣ ਕੈ ਕਰ ਦੇਣਾ।**

ਭਾਈ ਗੁਰਦਾਸ ਜੀ ਦੇ ਲਿਖੇ ਅਨੁਸਾਰ, ਉਹ ਐਸਾ ਹੀ ਕਰੇ। ਗੁਰਸਿੱਖੀ ਦਾ ਉਹ ਨਮੂਨਾ ਬਣੇ ਤੇ ਨਿਰਭੈ ਹੋਇ ਸਿੱਖੀ 'ਤੇ ਟੁਰਨ ਦੀ ਜਾਚ ਸਭ ਨੂੰ ਸਿਖਲਾਏ।

**ਗੁਜਰੁ ਜਾਤਿ ਲੁਹਾਰ ਹੈ,**
**ਗੁਰ ਸਿਖੀ,**
**ਗੁਰ ਸਿਖ ਸੁਣਾਵੈ। ੧੪। ੧੧।**

ਇਕ ਸਮੇਂ ਕਿਸੇ ਨੇ ਝੂਠੀ ਤੁਹਮਤ ਲਗਾ ਕੇ ਸਾਧ ਜਨ ਰਾਜ ਦੁਆਰੇ ਬੰਧਾਇ ਦਿੱਤੇ। ਅੱਧੀ ਰਾਤ ਸਮੇਂ ਉਹ ਬੰਦੀ ਖ਼ਾਨਿਓਂ ਨਿਕਸੇ। ਭਾਈ ਗੁੱਜਰ ਦੇ ਘਰ ਆਏ। ਉਨ੍ਹਾਂ ਸਾਧ ਜਨਾਂ ਕਿਹਾ ਕਿ ਪ੍ਰਮੇਸਰ ਨਮਿਤ ਅਸਾਡੀਆਂ ਬੇੜੀਆਂ ਵੱਢ, ਅਸੀਂ ਨਿਰਦੋਸ਼ ਫਾਹੇ ਹਾਂ।

ਭਾਈ ਜੀ ਨੇ ਸਰਕਾਰੀ ਅਤਾਬ ਦੀ ਪਰਵਾਹ ਨਾ ਕਰਦੇ ਬੇੜੀਆਂ ਵੱਢੀਆਂ। ਲਿਖਿਆ ਹੈ ਕਿ ਭਾਈ ਜੀ ਨੂੰ ਬੇੜੀਆਂ ਵੱਢਦਿਆਂ ਤ੍ਰੈਕਾਲ ਦੀ ਸੋਝੀ ਹੋਇ ਆਈ। ਗੁਰੂ ਅੰਗਦ ਦੇਵ ਜੀ ਦੇ ਦਰਸ਼ਨਾਂ ਨੂੰ ਜਦ ਜੀਵਾ ਜੀ ਆਏ ਤਾਂ ਮਹਾਰਾਜ ਬੜੇ ਪ੍ਰਸੰਨ ਹੋਏ। ਸਿੱਖੀ ਵਿਚ ਰੂਹਾਨੀ ਰੌਸ਼ਨੀ ਨਾਲ ਆਤਮਿਕ ਬਲ ਵੀ ਭਰਿਆ ਜਾ ਚੁੱਕਾ ਸੀ। ਸੱਚ ਤੇ ਪਹਿਰਾ ਦੇਣ ਯੋਗ ਸਿੱਖ ਹੋ ਗਏ ਸਨ।

❑

# ਭਾਈ ਧਿੰਙ (ਨਾਈ)

ਭਾਈ ਧਿੰਙ ਜੀ ਨਾਈ ਦਾ ਕਿੱਤਾ ਕਰਦੇ ਸਨ। ਬੁੱਤੀਆਂ ਭਰਨਾ, ਪਾਣੀ ਭਰ ਪਹੁੰਚਾਉਣਾ ਤੇ ਮੁੱਠੀ ਚਾਪੀ ਕਰਨੀ।

**ਮੁਰਦਾ ਹੋਇ ਮੁਰੀਦ**

ਗੁਰੂ ਅੰਗਦ ਦੇਵ ਜੀ ਦੇ ਦਰਸ਼ਨਾਂ ਨੂੰ ਖਡੂਰ ਸਾਹਿਬ ਆਏ ਤਾਂ ਉਥੋਂ ਦੇ ਹੀ ਹੋ ਰਹੇ।

ਨਾਲੇ ਪਾਣੀ ਗਰਮ ਕਰ ਕੈ ਸਿੱਖਾਂ ਨੂੰ ਇਸ਼ਨਾਨ ਕਰਾਵੈ, ਨਾਲੇ ਸਿੱਖਾਂ ਨੂੰ ਚਾਂਪੀ ਕਰੈ। ਰੁਗ ਛਕਾਵੈ (ਮੁੱਠੀਆਂ ਭਰ ਘੁੱਟੇ)। ਸਾਥ ਹੀ ਨਿੱਤ ਸੰਗਤ ਕਰੇ।

ਇਕ ਦਿਨ ਸਾਹਿਬ ਦੇ ਪਾਸ ਉਸ ਅਰਦਾਸ ਕੀਤੀ :

ਜੋ ਜੀ ਮੈਨੂੰ ਉਪਦੇਸ਼ ਕਰੋ।

ਤਾਂ ਮਹਾਰਾਜ ਨੇ ਬਚਨ ਕੀਤਾ :

ਮੁਰੀਦ ਮੁਰਦਾ ਕਹੀਦਾ ਹੈ,<br>
ਤੇ ਗੁਰੂ ਗੋਰ ਹੈ।<br>
ਜਬ ਮ੍ਰਿਤਕ ਦਾ ਅੰਗ ਕੋਈ ਨਹੀਂ ਹਿਲਦਾ ਤਾਂ ਗੋਰ ਦੇ ਲਾਇਕ ਹੁੰਦਾ ਹੈ।<br>
ਜਬ ਸਿੱਖ ਦੇ ਮਨ ਵਿਚੋਂ ਹੰਕਾਰ ਦੂਰ ਹੁੰਦਾ ਹੈ ਤਾਂ ਸਿੱਖ ਗੁਰਾਂ ਦੇ ਗਿਆਨ ਵਿਚ ਜਾਇ ਸਮਾਂਦੇ ਹੈਨਿ।

ਭਾਈ ਜੀ ਨੇ ਨਿੰਮ੍ਰਤਾ ਧਾਰ ਸੇਵਾ ਕੀਤੀ। ਸਾਰਾ ਟੱਬਰ ਵੀ ਸੇਵਾ ਵਿਚ ਲੱਗਾ। ਭਾਈ ਗੁਰਦਾਸ ਜੀ ਨੇ ਵੀ ਇਸੇ ਲਈ ਉਨ੍ਹਾਂ ਦੀ ਉਪਮਾ ਕਰਦੇ ਲਿਖਿਆ ਕਿ ਭਾਈ ਧਿੰਙ ਜੀ ਨੇ ਐਸੀ ਗੁਰੂ ਦੀ ਸੇਵਾ ਕੀਤੀ ਕਿ ਟੱਬਰ ਵੀ ਸੇਵਾ ਦੇ ਰਾਹ ਪੈ ਕੇ ਭਵ ਸਾਗਰ ਤੋਂ ਪਾਰ ਹੋਇਆ।

**'ਨਾਈ ਧਿੰਙ ਵਖਾਣੀਐ<br>
ਸਤਿਗੁਰ ਸੇਵ, ਕੁਟੰਬ ਤਰਾਵੈ।' ੧੪। ੧੧।**

# ਭਾਈ ਪਾਰੋ ਜੁਲਕਾ

ਭਾਈ ਪਾਰੋ ਜੁਲਕਾ, ਸੁਲਤਾਨਪੁਰ ਦੇ ਨੇੜੇ ਡੱਲਾ ਦੇ ਵਸਨੀਕ ਸਨ। ਐਸੀ ਕਰਣੀ ਕੀਤੀ ਕਿ 'ਪਰਮ ਹੰਸ' ਕਹਾਏ।

**ਬੁਧਿ ਬੀਚ ਬੀਚਾਰ ਸ਼ਬਦ ਬਖ਼ਸ਼ਦਾ**

ਉਨ੍ਹਾਂ ਬਾਰੇ ਲਿਖਿਆ ਹੈ ਕਿ :

**ਧਰਮ ਕਿਰਤ ਕਰ, ਛਕੈ ਛਕਾਵੈ।**
**ਰਹੇ ਅਲੇਪ, ਕਮਲ ਜਿਉ ਭਾਵੈ।**

ਗੁਰਬਾਣੀ ਦੇ ਹਰ ਸ਼ਬਦ ਨੂੰ ਇਸ ਤਰ੍ਹਾਂ ਵਿਚਾਰ ਪੜ੍ਹਦੇ ਕਿ ਮਨੁੱਖ ਕੀ, ਪੰਛੀ ਵੀ ਸ਼ਾਂਤ ਹੋ ਜਾਂਦੇ। ਇਹ ਵੀ ਮਰਯਾਦਾ ਉਨ੍ਹਾਂ ਬਣਾ ਲਈ ਸੀ ਕਿ ਭਾਵੇਂ ਝੱਖੜ ਝੁੱਲੇ, ਹਨੇਰੀ ਆਵੇ, ਬਾਰਸ਼ ਤੂਫ਼ਾਨ ਉੱਠੇ, ਉਹ ਦਰਸ਼ਨਾਂ ਲਈ ਪਿੰਡੋਂ ਚੱਲ ਗੋਇੰਦਵਾਲ ਘੋੜੇ 'ਤੇ ਸਵਾਰ ਹੋ ਜ਼ਰੂਰ ਪੁੱਜਦੇ। ਆਪ ਜੀ ਦੀ ਕਰਣੀ ਦੇਖ ਹੀ ਜਲੰਧਰ ਦਾ ਨਵਾਬ ਅਬਦੁੱਲਾ, ਗੁਰੂ ਦਾ ਸੇਵਕ ਬਣਿਆ ਸੀ। ਵੈਸਾਖੀ ਦਾ ਜੋੜ-ਮੇਲਾ ਕਰਨ ਦਾ ਸੁਝਾਅ ਵੀ ਆਪ ਜੀ ਦਾ ਹੀ ਸੀ।

ਸੋਝੀ ਭਾਈ ਜੀ ਨੂੰ ਗੁਰੂ ਅੰਗਦ ਦੇਵ ਜੀ ਨੇ ਦਿੱਤੀ ਸੀ। ਭਾਈ ਜੀ ਨੇ ਪੁੱਛਿਆ ਸੀ : ਪਰਮ ਹੰਸ ਕੌਣ ਹੁੰਦਾ ਹੈ?

> ਗੁਰੂ ਜੀ ਨੇ ਫ਼ਰਮਾਇਆ ਸੀ : 'ਹੰਸ ਦੀ ਚੁੰਝ ਖੱਟੀ ਹੁੰਦੀ ਹੈ। ਹੰਸ ਚੁੰਝ ਦੁੱਧ ਵਿਚ ਪਾਉਂਦੇ ਹਨ ਤਾਂ ਦੁੱਧ ਦੀਆਂ ਫੁੱਟੀਆਂ ਭਿੰਨ ਹੋ ਜਾਂਦੀਆਂ ਹਨ। ਦੁੱਧ ਦੀਆਂ ਫੁੱਟੀਆਂ ਉਹ ਛਕ ਜਾਂਦੇ ਹਨ ਤੇ ਜਲ ਛੱਡ ਦੇਂਦੇ ਹਨ। ਇਸੇ ਤਰ੍ਹਾਂ **ਜੋ ਜੀਵ ਪਰਮ ਹੰਸ ਹੋ ਜਾਂਦਾ ਹੈ, ਬਾਣੀ ਪੜ੍ਹਨ ਵਿਚਾਰਨ ਕਰ ਉਨ ਕੀ ਬੁਧਿ ਬੀਚ ਬੀਚਾਰ ਆਣ ਪ੍ਰਾਪਤ ਹੁੰਦੀ ਹੈ। ਸੋਈ ਉਨ ਕੀ ਚੁੰਝ ਹੈ।**

ਦੇਹ ਅਰੁ ਆਤਮਾ ਜੋ ਇਕੱਠੇ ਪਏ ਭਾਸਤੇ ਹੈਨਿ; ਏਕਠਾ ਪੁਤਲਾ ਕਾ ਪੁਤਲਾ। ਸੋ ਵੀਚਾਰ ਕਰ ਕੇ ਜਾਣੀਦਾ ਹੈ ਜੋ ਦੇਹ ਅਨਿਤ ਹੈ, ਆਤਮਾ ਸਤਿ ਹੈ, ਚਿੱਤ ਹੈ, ਅਨੰਦ ਰੂਪ ਹੈ। ਜੇ ਬੁਧਿ ਬੀਚਾਰ ਕਰਿ ਕੈ ਆਪ ਨੂੰ ਸਰੀਰ ਤੋਂ ਭਿੰਨ ਜਾਣੈ ਤਾਂ ਹੀ

ਪਰਮ ਹੰਸ ਹੁੰਦਾ ਹੈ।

ਜੇ ਆਪ ਨੂੰ ਸਰੀਰ ਤੇ ਨਿਆਰਾ ਜਾਣੇਗਾ ਤਾਂ ਸਰੀਰ ਦੇ ਰਸਾਂ ਲਈ ਪਾਪ ਨਹੀਂ ਕਰੇਗਾ। ਜੈਸੇ ਕਮਲ ਜਲ ਮੇਂ ਹੋਤਾ ਹੈ ਅਤੇ ਧਿਆਨ ਉਸ ਕਾ ਸੂਰਜ ਵੱਲ ਹੋਤਾ ਹੈ, ਤਾਂ ਜਲ ਕਾ ਉਸ ਨੂੰ ਸਪਰਸ਼ ਨਹੀਂ ਹੋਤਾ ਤੈਸੇ ਪਰਮ ਹੰਸ ਵਿਚੇ ਜਗਤ ਦੇ ਰਹਿੰਦੇ ਹੈਨ ਤੇ ਧਿਆਨ ਉਨ੍ਹਾਂ ਦਾ ਆਤਮਾ ਵੱਲ ਹੁੰਦਾ ਹੈ ਅਤੇ ਦੇਹ ਦੇ ਦੁੱਖਾਂ ਸੁਖਾਂ ਦਾ ਹਰਖ ਸੋਗ ਨਹੀਂ ਕਰਦੇ ਅਤੇ ਵਰਤਣ ਸੰਸਾਰੀਆਂ ਨਿਆਈਂ ਹੀ ਕਰਦੇ ਹੈਨਿ ਤੇ ਜਗਤ ਨੂੰ ਸੁਪਨਿ ਵਤਿ ਜਾਣਦੇ ਹੈਨਿ। ਉਨ੍ਹਾਂ ਨੂੰ ਬੰਧਨ ਨਹੀਂ ਹੁੰਦਾ।'

❑

# ਭਾਈ ਮਲੂ ਸ਼ਾਹੀ

ਭਾਈ ਮਲੂ ਸ਼ਾਹੀ ਨੇ ਗੁਰੂ ਅੰਗਦ ਦੇਵ ਜੀ ਪਾਸ ਆਇਕੈ ਅਰਦਾਸ ਕੀਤੀ :

**ਜੋਧੇ ਦਾ ਧਰਮ**

ਜੀ ਅਸੀਂ ਨੌਕਰੀ ਮੁਗ਼ਲਾਂ ਦੀ ਕਰਦੇ ਹਾਂ। ਕੋਈ ਅਜਿਹਾ ਉਪਦੇਸ਼ ਕਰੋ ਜਿਸ ਕਰ ਅਸਾਡਾ ਏਥੇ ਓਥੈ ਮੁੱਖ ਉਜਲਾ ਹੋਵੈ।

ਗੁਰੂ ਅੰਗਦ ਦੇਵ ਜੀ ਬੋਲੇ :

ਭਾਈ ਮਲੂ! ਦੇਹਾਂ ਤਾਂ ਅਨਿਤ ਹੈਨਿ, ਇਹ ਤਾਂ ਅਗੇ ਹੀ ਬਿਨਸੀਆਂ ਹੋਈਆਂ ਹੈਨ ਤੇ ਆਤਮਾ ਸਤਿ ਹੈ, ਕਿਸੇ ਦਾ ਮਾਰਿਆ ਮਰਦਾ ਨਹੀਂ।

ਜੋਧੇ ਦਾ ਧਰਮ ਹੈ : **ਆਪੌਂ ਉਪਾਧ ਕਿਸੇ ਨਾਲ ਨ ਕੀਜੈ। ਜੇ ਜੁਧ ਜ਼ਰੂਰ ਆਇ ਬਣੈ ਤਾਂ ਬਹੁਤਿਆਂ ਥੋੜ੍ਹਿਆਂ ਦਾ ਸ਼ੰਕਾ ਨ ਕੀਜੈ।** ਵੈਰੀ ਨੂੰ ਪਿੱਠ ਕਦੇ ਨਹੀਂ ਦਿਖਾਉਣੀ। ਸਨਮੁਖ ਲੜਦੇ ਸ਼ਹੀਦੀ ਪਾਉਣੀ ਹੀ ਜੋਧੇ ਦਾ ਧਰਮ ਹੈ।

**ਜੋ ਰਣ ਮਹਿ ਸਨਮੁਖ ਮ੍ਰਿਤ ਪਾਵੈ।**
**ਸਵਰਗ ਨਿਸੰਸੈ ਧੁਰ ਸਿਧਾਵੈ।**

(ਰਾਸ ਪਹਿਲੀ, ਅੰਸ ੧੨)

ਗੁਰੂ ਅਰਜਨ ਦੇਵ ਜੀ ਕੋਲੋਂ ਵੀ ਭਾਈ ਕੱਕਾ ਕਾਹਲੋਂ ਨੇ ਜਦ ਪੁੱਛਿਆ ਸੀ ਕਿ ਸੂਰਮੇ ਨੂੰ ਕਿਆ ਪਦਵੀ ਪ੍ਰਾਪਤ ਹੁੰਦੀ ਹੈ ਤਾਂ ਆਪ ਜੀ ਦਾ ਬਚਨ ਹੋਇਆ ਸੀ :

ਜੋ ਧਰਮ ਦੇ ਜੁਧ 'ਤੇ ਸਰੀਰ ਤਿਆਗਦੇ ਹੈਨਿ ਤੇ ਅੰਤ ਕਾਲ ਵਾਹਿਗੁਰੂ ਦਾ ਨਾਮ ਸਿਮਰਨ ਕਰਦੈ ਹੈਨਿ ਸੋ ਪਰਮਗਤਿ ਨੂੰ ਪ੍ਰਾਪਤ ਹੁੰਦੇ ਹੈਨਿ।

ਜੋ ਕੁਝ ਖੱਟ ਲਿਆਵੀਐ ਸੋ ਸਿੱਖਾਂ ਸਾਧਾਂ ਨਾਲ ਵੰਡ ਖਾਈਐ। **ਜੁਧ ਭੀ ਕਰੀਐ, ਦਾਨ ਭੀ ਕਰੀਐ ਤੇ ਦੇਹ ਬਿਨਸਨ ਦਾ ਸਹਸਾ ਨ ਕਰੀਐ ਤਾਂ ਮੁੱਖ ਉੱਜਲਾ ਹੁੰਦਾ ਹੈ।** ਵੰਡ ਛਕਣ ਦਾ ਐਸਾ ਸੁਭਾਅ ਪੱਕ ਗਿਆ ਕਿ ਜ਼ਕਰੀਆ ਖ਼ਾਨ ਨੇ ਨਾਦਰ ਸ਼ਾਹ ਨੂੰ ਕਿਹਾ ਸੀ ਕਿ ਸਿੱਖਾਂ ਦੀ ਵੰਡ ਵਰਤਾ

ਖਾਣ ਦੀ ਐਸੀ ਆਦਤ ਹੈ ਕਿ ਕਈ ਦਿਨਾਂ ਬਾਅਦ ਇਨ੍ਹਾਂ ਨੂੰ ਕੁਝ ਖਾਣ ਨੂੰ ਮਿਲ ਜਾਏ ਤਾਂ :

**ਦੇਤਿ ਆਵਾਜ਼ਾਂ ਭੁਖਾ ਕੋਈ।**
**ਆਓ ਦੇਗ ਤਿਯਾਰ ਗੁਰ ਹੋਈ।**
**ਓਸ ਸਮੇਂ ਬੈਰੀ ਕਿਮ ਆਵੈ।**
**ਪਰਮ ਮੀਤ ਸਮ ਤਾਹਿ ਛਕਾਵੈ।**

ਨਾਦਰ ਨੇ ਪੁੱਛਿਆ : ਆਪ ਕੀ ਕਰਦੇ ਹੈਨਿ ਤਾਂ ਜ਼ਕਰੀਆ ਨੇ ਕਿਹਾ :

**ਬਚੇ ਤੋ ਆਪ ਖਲਹਿ ਹੈਂ।**
**ਨਹੀਂ ਤੋ ਲੰਗਰ ਮਸਤ ਬਤੇ ਹੈਂ।**

ਗੁਰੂ ਅਰਜਨ ਦੇਵ ਜੀ ਆਉਂਦੇ ਜੁੱਧਾਂ ਨੂੰ ਭਾਂਪ ਕੇ ਸਿੱਖਾਂ ਨੂੰ ਮੁਗਲਾਂ ਦੀ ਚਾਕਰੀ ਕਰਨ ਤੋਂ ਵਰਜਣ ਲੱਗ ਪਏ ਸਨ। ਸਿੱਖਾਂ ਦੀ ਭਗਤ ਮਾਲਾ ਵਿਚ ਲਿਖਿਆ ਹੈ ਕਿ ਭਾਈ ਗੰਗਾ ਸਹਿਗਲ, ਜੋ ਬਡਾ ਸੂਰਮਾ ਸੀ, ਨੂੰ ਕਿਹਾ :

'ਮਲੇਛਾਂ ਦੀ ਚਾਕਰੀ ਛੱਡੋ। ਤੁਸੀਂ ਹਰਿਗੋਬਿੰਦ ਜੀ ਪਾਸ ਰਹਿਣਾ।' ਜੁੱਧ ਦੇ ਸਮੇਂ ਸਨਮੁੱਖ ਹੋ ਗੰਗਾ ਸਹਿਗਲ ਨੇ ਸ਼ਹੀਦੀ ਪਾਈ।

ਇਸੇ ਤਰ੍ਹਾਂ ਜਦ ਭਾਈ ਸੀਗਾਰੂ ਤੇ ਭਾਈ ਜੈਤਾ ਜੀ ਨੇ ਸ਼ਸਤ੍ਰ ਉਠਾਉਣ ਦੀ ਗੱਲ ਕਹੀ ਤਾਂ ਪੰਜਵੇਂ ਪਾਤਸ਼ਾਹ ਦਾ ਬਚਨ ਹੋਇਆ :

**ਅਸਾਂ ਜੋ ਸ਼ਸਤ੍ਰ ਪਕੜਨੇ ਹੈਨਿ ਸੋ ਗੁਰੂ ਹਰਿਗੋਬਿੰਦ ਦਾ ਰੂਪ ਧਾਰਿ ਪਕੜਨੇ ਹੈਨਿ। ਸਮਾਂ ਕਲਿਜੁਗ ਦਾ ਵਰਤਣਾ ਹੈ। ਸ਼ਸਤ੍ਰਾਂ ਦੀ ਵਿਦਿਆ ਕਰ ਮੀਰ ਦੀ ਮੀਰੀ ਖਿੱਚ ਲੈਣੀ ਹੈ ਤੇ ਸ਼ਬਦ ਦੀ ਪ੍ਰੀਤੀ ਕਰ ਪੀਰ ਦੀ ਪੀਰੀ ਲੈ ਲੈਣੀ ਹੈ। ਤੁਸੀਂ ਛੇਵੀਂ ਪਾਤਸ਼ਾਹੀ ਦੇ ਹਜ਼ੂਰ ਰਹਿਣਾ।**

ਗੁਰੂ ਅਰਜਨ ਦੇਵ ਜੀ, ਜੋਧਾ ਹੰਕਾਰ ਵਿਚ ਨਾ ਆ ਜਾਏ, ਅਗਿਆਨ ਅੰਧੇਰਾ ਦੂਰ ਕਰਨ ਦਾ ਉਪਦੇਸ਼ ਇਸੇ ਲਈ ਨਾਲ ਜ਼ਰੂਰ ਦੇਂਦੇ ਸਨ। ਜਦ ਭਾਈ ਕਲਿਆਨ ਸੂਦ ਨੇ ਕਿਹਾ ਸੀ ਕਿ ਉਸ ਦੇ ਮਨ ਭੈ ਕਿਸੇ ਦਾ ਨਹੀਂ। ਹਾਠਾਂ ਵਿਚ ਸ਼ਸਤ੍ਰ ਮਾਰ ਕੈ ਫਿਰ ਆਪਣੇ ਦਲਾਂ ਵਿਚ ਆਇ ਮਿਲਦਾ ਹਾਂ ਤਾਂ ਗੁਰੂ ਅਰਜਨ ਦੇਵ ਜੀ ਨੇ ਕਿਹਾ ਸੀ :

**ਏਨ੍ਹਾਂ ਹਾਠਾਂ ਵਿਚ ਸ਼ਸਤ੍ਰ ਮਾਰਨੇ ਸੁਗਮ ਹੈ, ਪਰ ਅਗਿਆਨ ਦੀ ਜੋ ਹਾਠ ਹੈ—ਕਾਮ, ਕ੍ਰੋਧ, ਲੋਭ, ਮੋਹ, ਏਨ੍ਹਾਂ ਦੇ ਵਿਚ ਜੋ ਗੁਰੂ ਕਾ ਸ਼ਬਦ ਵਾਹਿ ਕੇ ਨਿਕਲਦਾ ਹੈ, ਸੋ ਸੂਰਮਾ ਕਹੀਦਾ ਹੈ।**

ਗੁਰੂ ਹਰਿਗੋਬਿੰਦ ਜੀ ਨੂੰ ਜਦ ਨਿਕਟੀ ਸਿੱਖ ਸੂਰਮਿਆਂ ਨੇ ਪਹਿਲੀ ਜੰਗ ਵਿਖੇ ਸ੍ਰੀ ਦਰਬਾਰ ਸਾਹਿਬ ਡਟ ਲੜਨ ਲਈ ਕਿਹਾ ਸੀ ਤਾਂ ਆਪ ਜੀ ਨੇ ਫ਼ਰਮਾਇਆ ਸੀ :

**ਸੁਧਾਸਰ ਹਮ ਯੁੱਧ ਨ ਚਹੈ।**
**ਆਵਹਿ ਤੁਰਕ ਅਦਬ ਰਹਹਿ ਨ ਅਹਿ।**

ਸੋ ਪਹਿਲੀ ਜੰਗ ਨਗਰੋਂ ਬਾਹਰ, ਜਿਥੇ ਅੱਜਕਲ੍ਹ ਖ਼ਾਲਸਾ ਕਾਲਜ ਹੈ, ਲੜੀ ਤੇ ਜਿੱਤ ਪ੍ਰਾਪਤ ਕੀਤੀ। ਇਹ ਵੀ ਹੁਕਮ ਦਿੱਤਾ ਸੀ **ਸੱਤਾਂ ਤੇ ਹੱਥ ਨਹੀਂ ਉਠਾਉਣਾ**:

ਬਾਲ, ਬ੍ਰਿਧ, ਰੋਗੀ, ਇਸਤ੍ਰੀ, ਬਿਨਾਂ ਹਥਿਆਰ, ਡਿੱਗੇ ਅਤੇ ਲੜਦਿਆਂ ਜਿਸ ਦੀ ਪਗੜੀ ਉਤਰ ਜਾਏ।

ਕਲਗੀਧਰ ਨੇ ਪ੍ਰੇਮ ਸਮਾਰਗ ਵਿਚ ਫ਼ਰਮਾਇਆ ਸੀ :

**ਸਿਖ ਗਊ ਮੁਖ ਹੋਇ ਰਹੈ।**
**ਪਰ ਜਦ ਆਇ ਬਨੈ, ਹਥਿਆਰ ਚੁਕੈ**
**ਅੰਤ ਅੰਤ ਕੋ ਲਾਚਾਰੀ।**

ਲੜਾਈ ਹੋਇ ਤਹਾਂ ਉਲਟੈ ਨਾਹੀ (ਪਿੱਠ ਦੇ ਕੇ ਨੱਸੇ ਨਾਂਹ, ਸਾਹਮਣੇ ਮੱਥੇ ਸਾਰ ਭੱਖੇ)

ਕਿਸੀ ਦੇ ਮਾਲ ਵਲ ਨਦਰਿ ਨ ਕਰੇ।

ਸਿੱਖਾਂ ਨੂੰ ਇਹ ਹੁਕਮ ਵੀ ਹੋ ਗਏ ਸਨ :

**ਇਸਤ੍ਰੀ ਤਨ ਜੋ ਗਹਣਾ ਹੋਈ।**
**ਤਾ ਕੋ ਹਾਥ ਨ ਲਾਓ ਕੋਈ।**
**ਪੁਰਸ਼ ਪੁਸ਼ਾਕ, ਔਰ ਸਿਰ ਕੀ ਪਾਗ।**
**ਇਨ ਭੀ ਕੋਈ ਹਾਥ ਨ ਲਾਗ।** (ਪ੍ਰਾਚੀਨ ਪੰਥ ਪ੍ਰਕਾਸ਼)

ਬੰਸਾਵਲੀ ਨਾਮੇ ਨੇ ਲਿਖਿਆ ਹੈ ਕਿ ਬਾਬਾ ਬੰਦਾ ਸਿੰਘ ਨੇ ਸਖ਼ਤ ਹਦਾਇਤਾਂ ਦੇ ਰੱਖੀਆਂ ਸਨ :

ਆਕੀ ਨੂੰ ਬੇਸ਼ੱਕ ਸਜ਼ਾ ਦਿਓ
ਪਰ ਗ਼ਰੀਬ ਨਿਤਾਣੇ ਨੂੰ ਕੁਝ ਨਹੀਂ ਕਹਿਣਾ।
ਗ਼ਰੀਬ ਦੀ ਰਖਿਆ ਕਰੋ।
ਗਭਰੂ ਨ ਕੋਈ ਰਹੇ।
ਪਾਪ ਤਜੋ।
ਧਰਮ ਚਾਲ ਰਾਜ ਕਰੋ।

❑

ਪੰਛੀ

# ਭਾਈ ਖਾਨੂ ਤੇ ਭਾਈ ਮਾਹੀਆ

ਭਗਤੀ ਦੇ ਰੰਗ ਤੇ ਅੰਗ

ਭਾਈ ਖਾਨੂ ਤੇ ਭਾਈ ਮਾਹੀਆ ਦੋਵੇਂ ਪਿਉ-ਪੁੱਤਰ ਅਤੇ ਉਨ੍ਹਾਂ ਦਾ ਇਕ ਦੋਸਤ ਭਾਈ ਗੋਵਿੰਦ ਗੁਰੂ ਅੰਗਦ ਦੇਵ ਜੀ 'ਤੇ ਸ਼ਰਧਾ ਲਿਆਏ ਅਤੇ ਖਡੂਰ ਸਾਹਿਬ ਆ ਕੇ ਬੇਨਤੀ ਕੀਤੀ ਕਿ ਐਸਾ ਗੁਣ ਗ੍ਰਹਿਣ ਕਰਾਓ ਕਿ ਸਾਰੇ ਗੁਣ ਉਸ ਵਿਚ ਹੀ ਆ ਜਾਣ।

ਗੁਰੂ ਪਾਤਸ਼ਾਹ ਦਾ ਬਚਨ ਹੋਇਆ :

ਵਾਹਿਗੁਰੂ ਦੀ ਭਗਤੀ ਸਭਨਾਂ ਗੁਣਾਂ ਦਾ ਗੁਣ ਹੈ।

ਵਿਸਥਾਰ ਦੇਂਦੇ ਗੁਰੂ ਜੀ ਨੇ ਕਹਿਆ :

ਭਗਤੀ ਦੇ ਰੰਗ ਤਿੰਨ ਹਨ ਤੇ ਅੰਗ ਨੌਂ।

ਭਗਤੀ ਦੇ ਪਹਿਲੇ ਰੰਗ ਵਿਚ ਇਹ ਪਤਾ ਨਹੀਂ ਲਗਦਾ ਕਿ ਅਗੋਂ ਪਿਆਰ ਮਿਲ ਰਹਿਆ ਹੈ ਜਾਂ ਨਹੀਂ। ਪਿਆਰ ਮਿਲ ਤਾਂ ਰਹਿਆ ਹੁੰਦਾ ਹੈ, ਪਰ ਨ ਸਮਝੀ ਵਿਚ ਜਗਿਆਸੂ ਵਿਚੇ ਹੀ ਛੱਡ ਬੈਠਦਾ ਹੈ। ਇਸੇ ਲਈ ਨੌਂ ਅੰਗ, ਪੜਾਅ ਜਾਂ ਮੰਜ਼ਲਾਂ ਭਗਤੀ ਦੀਆਂ ਗਿਣਦੇ ਹਨ। ਜੇ ਆਖ਼ਰੀ ਮੰਜ਼ਲ ਦਾ ਪਤਾ ਹੋਵੇ ਤਾਂ ਗੜ੍ਹ ਚੜ੍ਹਨ ਵਾਲਾ, ਜੇ ਹੰਭ ਵੀ ਜਾਏ ਤਾਂ ਉਹ ਜਾਣਦਾ ਹੈ ਕਿ ਅਜੇ ਹੋਰ ਉਚੇਰਾ ਜਾਣਾ ਹੈ। ਸਾਹ ਲੈ ਕੇ ਫਿਰ ਚਲ ਪਵੇਗਾ।

ਜਦ ਪਤਾ ਲੱਗ ਗਿਆ ਕਿ ਅਗੋਂ ਵੀ ਪਿਆਰ ਮਿਲ ਰਹਿਆ ਹੈ ਤਾਂ ਰੰਗ, ਹਾਲਤ ਦਸ਼ਾ ਬਦਲੇਗੀ। ਪਹਿਲਾਂ ਵਿਸਮਾਦ ਤਾਰੀ ਹੋਵੇਗਾ ਤੇ ਫਿਰ ਅੰਦਰਮੁਖੀ ਹੋ ਜਾਏਗਾ। ਲੱਗੇਗਾ ਇੰਝ ਕਿ ਉਦਾਸੀ ਛਾਈ ਹੈ, ਪਰ ਹੋਵੇਗਾ ਉਤਸ਼ਾਹ ਵਿਚ। ਫਿਰ ਅੰਦਰ ਦਾ ਰਸ ਪੀ ਪੀ ਕੇ ਲਾਲ ਹੋ ਜਾਏਗਾ। ਮੁੱਖ 'ਤੇ ਨੂਰ, ਚੇਹਰੇ 'ਤੇ ਲਾਲੀ, ਜੀਵਨ ਉਮਾਹ ਭਰਿਆ ਤੇ ਪਰਉਪਕਾਰੀ ਹੋਵੇਗਾ। ਹੁਣ ਇੰਝ ਪ੍ਰਤੀਤ ਕਰੇਗਾ ਕਿ ਵਾਹਿਗੁਰੂ ਨਿੱਤ ਪਿਆਰ ਦੇ ਰਹਿਆ ਹੈ। ਝੋਲੀਆਂ ਭਰ ਰਿਹਾ ਹੈ। ਬਰਕਤਾਂ-ਦਾਤਾਂ ਦੇ ਕੇ ਨਿਵਾਜ ਰਹਿਆ ਹੈ। ਇਹ ਹੀ ਪ੍ਰੇਮਾ-ਭਗਤੀ ਹੈ। ਇਸ ਤੋਂ ਅਗੇ ਪਰਾ ਭਗਤੀ ਹੈ। 'ਹਰਿ ਕੰਮ ਕਰਾਵਣ ਆਇਆ, ਪ੍ਰਭੂ ਹਮਾਰੇ ਦਾਸ।' ਅਨੰਦ ਵਾਲੀ ਅਵਸਥਾ ਬਣੀ ਰਹਿੰਦੀ ਹੈ। ਕੋਈ ਉਤਾਰ-ਚੜ੍ਹਾ ਨਹੀਂ ਹੁੰਦਾ।

ਨੌਂ ਪ੍ਰਕਾਰ ਦੀ ਭਗਤੀ ਇਹ ਹੈ :

**ਪ੍ਰਿਥਮੇ—ਸਰਵਣ** : ਬਾਣੀ ਨੂੰ ਸ਼ਰਧਾ ਸੰਜੁਗਤਿ ਸਰਵਣ ਕਰਨਾ।

**ਦੂਜੇ—ਕੀਰਤਨ** : ਕੀਰਤਨ ਆਪ ਕਰਨਾ। ਸਾਧ ਸੰਗਤਿ ਕਰਨੀ।

**ਤੀਜੇ—ਸਿਮਰਨ** : ਉਸ ਦੀ ਯਾਦ ਵਿਸਰਨ ਨਾ ਦੇਣੀ।

**ਚੌਥੇ—ਪਗ ਸੇਵਨ** : ਨਿੰਮ੍ਰਤਾ ਧਾਰ ਟਹਿਲ ਸੇਵਾ ਕਰਨੀ।

**ਪੰਜਵੇਂ—ਅਰਚਨਾ** : ਦੇਣ ਦੀ ਰੁਚੀ ਰਖਣੀ। ਖੋਹਣ ਤੇ ਹਥਿਆਉਣ ਦੀ ਵਾਦੀ ਨੂੰ ਤਿਆਗਣਾ। ਜੋ ਪਾਸ ਹੈ, ਅਰਪਨ ਕਰਨਾ।

**ਛੇਵੇਂ—ਅਰਦਾਸ** : ਧਰਮਸਾਲ ਜਾਣਾ। ਸ਼ਰਧਾ ਨਾਲ ਬੈਠਣਾ।

**ਸਤਵੇਂ—ਦਾਸ** : ਦੀਨ ਭਾਵ ਵਿਚ ਵਿਚਰਨਾ। ਸੁਆਮੀ ਵਾਹਿਗੁਰੂ ਨੂੰ ਆਪਾ ਨ ਜਣਾਉਣਾ।

**ਅਠਵੇਂ—ਮੈਤ੍ਰੀ** : ਮਹਾਰਾਜ ਨੂੰ ਮਿਤ੍ਰ ਜਾਣਨਾ। ਇਹ ਦ੍ਰਿੜ੍ਹ ਕਰ ਲੈਣਾ ਕਿ ਮੀਤ—ਮੀਤ ਦਾ ਭਲਾ ਹੀ ਚਿਤਵਦਾ ਹੈ। ਵਾਹਿਗੁਰੂ ਮਿੱਤਰ ਹੈ। ਜੋ ਕਰੇਗਾ ਮੇਰੇ ਭਲੇ ਲਈ ਕਰੇਗਾ।

**ਨੌਵੇਂ—ਆਤਮ ਨਵੇਦਨ** : ਸਭ ਕੁਝ ਵਾਹਿਗੁਰੂ ਨੂੰ ਹੀ ਸੌਂਪ ਦੇਵੇ।

ਭਾਈ ਖਾਨੂ, ਭਾਈ ਮਾਹੀਆ ਤੇ ਭਾਈ ਗੋਵਿੰਦ ਤਿੰਨਾਂ ਨੇ ਭਗਤੀ ਦ੍ਰਿੜ੍ਹ ਕੀਤੀ। ਭਾਈ ਗੁਰਦਾਸ ਜੀ ਨੇ ਆਦਰ ਦੇਂਦੇ ਹੋਏ ਕਹਿਆ :

**ਖਾਨੂ ਮਾਈਆ ਪਿਉ ਪੁਤ੍ਰ ਹੈ**
**ਗਾਹਕ ਗੋਵਿੰਦ ਭੰਡਾਰੀ। ੧੫। ੧੧।**

ਗੁਰੂ ਅਰਜਨ ਦੇਵ ਜੀ ਨੇ ਇਸ ਨੌਂ ਪ੍ਰਕਾਰ ਦੀ ਭਗਤੀ ਨੂੰ ਸਿਰੀ ਰਾਗ ਵਿਚ ਇਸ ਪ੍ਰਕਾਰ ਚਿਤ੍ਰਿਆ :

*(i)* 'ਸਰਵਣੀ ਸੁਣਨਾ'
*(ii)* 'ਹਰਿ ਕੀਰਤਨ ਸਾਧ ਸੰਗਤਿ'
*(iii)* 'ਸਿਮਰਉ ਸਿਮਰਿ'
*(iv)* 'ਪਾਵ ਮਲੋਵਾ'
*(v)* 'ਹਰਿ ਕੀ ਪੂਜਾ'
*(vi)* 'ਬੰਦਉ ਬਾਰ ਬਾਰ'
*(vii)* 'ਦਾਸਨਿ ਦਾਸਾ'
*(viii)* 'ਤੂੰ ਮੇਰਾ ਬੰਧਪ, ਤੂੰ ਮੇਰਾ ਭਰਾਤਾ'
*(ix)* 'ਸਰਬਸ ਦੀਜੈ ਆਪਨਾ ਵਾਰੇ'

ਸੂਰਜ ਪ੍ਰਕਾਸ਼ ਨੇ ਨੌਂ ਪ੍ਰਕਾਰ ਦੀ ਭਗਤੀ ਦੀ ਵਿਆਖਿਆ ਇਸ ਤਰ੍ਹਾਂ ਕੀਤੀ :

**੧. ਸ਼ਰਧਾ ਸਹਿਤ ਗੁਰੂ ਕੇ ਬੈਨ।**
**ਸ੍ਰਵਨ ਕਰਹਿ ਸਨਮੁਖ ਮਨ ਠੈਨ।**
(ਗੁਰੂ ਕੇ ਬਚਨ ਸੰਗਤ ਵਿਚ ਜਾ ਕੇ ਸਾਵਧਾਨ ਹੋ ਸੁਣੇ)

੨. ਦੁਤੀਏ ਕਥਾ ਕੀਰਤਨ ਕਰਨੇ।
ਨੀਕੇ ਪ੍ਰਭ ਕੇ ਗੁਨ ਮਨ ਬਰਨੇ।

(ਪ੍ਰਭੂ ਦੇ ਗੁਣ ਆਪੂੰ ਗਾਇਨ ਕਰੇ। ਉਸੇ ਦੀਆਂ ਚੰਗਿਆਈਆਂ ਤੇ ਦਿੱਤੀਆਂ ਵਡਿਆਈਆਂ ਦਾ ਜ਼ਿਕਰ ਕਰੇ)

੩. ਤ੍ਰਿਤੀਏ, ਸਤਿਨਾਮ ਸਿਮਰੰਤੇ।
ਬਿਨਾ ਭਜਨ ਨਹਿ ਸਮਾਂ ਬਿਤੰਤੇ।
ਸਵਾਸਨ ਸੰਗ ਸੁ ਨਾਮ ਮਿਲਾਵੈ।
ਊਠਤ ਬੈਠਤ ਨਹਿ ਬਿਸਰਾਵੈ।

(ਸਤਿਨਾਮ ਦਾ ਸਿਮਰਨ ਕਰੇ। ਸਮਾਂ ਗ਼ਲਤ ਕਾਰਜਾਂ ਵਿਚ ਜ਼ਾਇਆ ਨਾ ਕਰੇ। ਸੁਆਸਾਂ ਵਿਚ ਨਾਮ ਮਿਲਾਉਣ ਦੇ ਜਤਨ ਵਿਚ ਜੁਟਿਆ ਰਹੇ।

੪. ਚੌਥੇ ਸਤਿਗੁਰ ਕੈ ਭਗਵਾਨ।
ਠਾਕਹਿ ਚਰਨ ਕਮਲ ਕੋ ਧਯਾਨ।

(ਚਰਨ ਕਮਲਾਂ ਦਾ ਧਿਆਨ ਰੱਖੇ। ਜਿਵੇਂ ਕਮਲ ਖਿੜ ਪੈਂਦਾ ਹੈ ਅਕਾਸ਼ੀ ਕਿਰਣ ਨਾਲ; ਇਸ ਤਰ੍ਹਾਂ ਸੇਵਾ ਕਰ ਖੇੜੇ ਵਿਚ ਆਏ)

੫. ਪੰਚਮਿ ਕਰਹਿ ਅਹਾਰ ਭਲੇਰੇ।
ਪ੍ਰਥਮ ਅਰਪਿ ਹਰਿ ਗੁਰੂ ਅਗੇਰੇ।

(ਸਦਾ ਹੀ ਚੰਗਾ ਚਿਤਵੇ, ਚੰਗੇ ਪਾਸੇ ਜਾਏ। ਹਰ ਚੰਗੀ ਚੀਜ਼ ਦੇ ਕੇ ਖ਼ੁਸ਼ੀ ਲਵੇ। ਦੇਣ ਦੀ ਆਦਤ ਨੂੰ ਪਕਾਵੇ)

੬. ਖਸ਼ਟਮ ਪ੍ਰਭ ਗੁਰ ਕੈ ਗੁਰਦੁਆਰੇ।
ਬੰਦਨ ਕਰਹਿ ਪਰਦਛਨਾ ਧਾਰੇ।

(ਗੁਰਦੁਆਰੇ ਜਾਏ, ਸੇਵਾ ਕਰੇ, ਨਿੰਮ੍ਰਤਾ ਸਹਿਤ ਹਰ ਇਕ ਨੂੰ ਮਿਲੇ)

੭. ਸਪਤਮਿ ਦਾਸ ਆਪ ਕੋ ਜਾਨੈ।
ਪਰਮੇਸਰ ਸਵਾਮੀ ਪਹਿਚਾਨੇ।
ਤਨ ਮਨ ਧਨ ਜਾ ਕੈ ਪ੍ਰਭ ਦਾਨ।

(ਕਦੇ ਵੀ ਵੱਡਾ ਨਾ ਜਾਣੇ ਤੇ ਨ ਜਣਾਏ। ਸਦਾ ਦਾਸ ਭਾਵ ਵਿਚ ਵਿਚਰੇ। ਮਾਲਕ ਸਭ ਦਾ ਪ੍ਰਭੂ ਹੈ। ਦੇਣਹਾਰ ਵੀ ਉਹ ਹੀ ਹੈ)

੮. ਅਸ਼ਟਮਿ ਮਿਤ੍ਰ ਲਖੈ ਸ੍ਰੀ ਪਤਿ ਕੋ।
ਨਹੀਂ ਭੁਲਾਵੈ ਅਪਨੇ ਚਿਤ ਕੋ।
ਜੋ ਕਿਛ ਕਰੇ ਭਲੀ ਮਮ ਜਾਨੈ।
ਨਹੀਂ ਤਰਕਨਾ ਤਿਸ ਪਰ ਠਾਨੈ।

(ਭਲਾ-ਭਲਾ ਕਹੈ। ਪ੍ਰਭੂ ਨੂੰ ਸਖਾ ਮਿੱਤ੍ਰ ਕਰ ਕੇ ਜਾਣੇ। ਕਦੇ ਸ਼ਿਕਵਾ, ਸ਼ਿਕਾਇਤ, ਉਲ੍ਹਾਮਾ, ਗਿਲਾ ਜਾਂ ਤਰਕ ਨਾ ਕਰੇ।)

**੯. ਨੌਮੀ ਤਨ ਮਨ ਧਨ ਪ੍ਰਭੁ ਅਰਪਾਇ।**
**ਆਪਨ ਕਛੂ ਨ ਲਖਹਿ ਕਦਾਇ।**
**ਮਮਤਾ ਤਜਹਿ ਪਦਾਰਥ ਕੇਰੀ।**
**ਹਰਿ ਕੇ ਜਾਇ ਨ ਸੁਖ ਦੁਖ ਹੇਰੀ।**

(ਪਦਾਰਥਾਂ ਨਾਲ ਮੋਹ ਕਦੇ ਨਾ ਰੱਖੇ। ਸਭ ਕੁਝ ਵਾਹਿਗੁਰੂ ਤੇ ਉਸ ਦੇ ਪਿਆਰਿਆਂ ਤੋਂ ਵਾਰ ਦੇਵੇ)

ਗੁਰੂ ਜੀ ਭਗਤੀ ਇਸੇ ਨੂੰ ਸਮਝਦੇ ਸਨ ਕਿ ਮਮਤਾ ਤਜ, ਹਰ ਸਮੇਂ ਤਤਪਰ ਰਹਿੰਦੇ ਪਰਉਪਕਾਰ ਲਈ ਜੂਝ ਮਰੇ। ਬਗ਼ੈਰ ਸੱਚ ਤੋਂ ਕਿਸੇ ਦੀ ਪਰਵਾਹ ਨਾ ਕਰੇ।

ਗੁਰੂ ਗੋਬਿੰਦ ਸਿੰਘ ਜੀ ਨੇ ਜੋ ਇਹ ਫ਼ਰਮਾਇਆ ਸੀ ਕਿ :

**'ਜਬ ਆਵ ਕੀ ਅਉਧ ਨਿਦਾਨ ਬਨੈ**
**ਅਤਿ ਹੀ ਰਣ ਮੈ ਤਬ ਜੂਝ ਮਰਉ।'**

ਤਾਂ ਉਸ ਦਾ ਭਾਵ ਵੀ ਇਹ ਹੀ ਸੀ ਕਿ ਕਦੇ ਜੋ ਨਿਰਣੈ ਲੈਣਾ ਹੋਵੇ ਕਿ ਇਕ ਪਾਸੇ ਅਣਖ ਹੀਣ ਜ਼ਿੰਦਗੀ ਤੇ ਦੂਜੇ ਪਾਸੇ ਮੌਤ ਤਾਂ ਤੁਰਤ ਜੂਝ ਮਰਨ ਦਾ ਨਿਰਣਾ ਲੈ ਲਵੇ। ਭਗਤੀ ਦੀ ਸਿਖਰ 'ਅਤਿ ਹੀ ਰਣ ਮੇ ਜੂਝ ਮਰਨਾ ਹੈ।'

❑

ਛੱਬੀ

# ਬੀਬੀ ਅਮਰੋ ਜੀ

ਗੁਰੂ ਅੰਗਦ ਦੇਵ ਜੀ ਦੀ ਸਪੁੱਤਰੀ ਬੀਬੀ ਅਮਰੋ ਬਾਰੇ ਸਾਡੇ ਇਤਿਹਾਸ ਨੇ ਲਿਖਿਆ ਹੈ ਕਿ ਜਿਵੇਂ ਭਗਤੀ ਆਪਣਾ ਸਰੀਰ ਧਾਰ ਗੁਰ-ਪਿਤਾ ਘਰ ਜਨਮੀ ਹੋਵੇ :

**ਸ਼ਬਦ ਬੋਲਦਿਆਂ ਕਹੀ ਸ਼ਰਮ**

**ਭਗਤਿ ਧਾਰ ਬਪੁ ਅਪਨੋ, ਉਪਜੀ ਸਤਿਗੁਰ ਧਾਮ।**

ਗਲਾ ਅਤਿ ਸੁਰੀਲਾ, 'ਕੰਠ ਕੋਕਿਲਾ' ਅਤੇ ਬਾਣੀ ਕੰਠ ਕਰ ਲਈ ਸੀ। ਸਹੁਰੇ ਬਾਸਰਕੇ ਸਨ। ਗੁਰੂ ਅਮਰਦਾਸ ਜੀ ਦੇ ਸਭ ਤੋਂ ਛੋਟੇ ਭਰਾ, ਭਾਈ ਮਾਣਕ ਚੰਦ ਦੇ ਪੁੱਤਰ ਜਸੂ ਜੀ ਨਾਲ ਬੀਬੀ ਅਮਰੋ ਵਿਆਹੀ ਹੋਈ ਸੀ। ਅੰਮ੍ਰਿਤ ਵੇਲੇ ਉੱਠ ਕੇ ਬੀਬੀ ਅਮਰੋ ਜੀ ਸ਼ਬਦ ਬੜੇ ਚਾਅ ਨਾਲ ਪੜ੍ਹਦੇ ਸਨ :

**'ਸ਼ਬਦ ਬਾਣੀ ਨਿੱਤ ਪੜ੍ਹਨ ਕਰ ਚਾਹੁ ਰੇ।'** (ਬੰਸਾਵਲੀ ਨਾਮਾ)

ਇਸ ਸੁਰ ਨਾਲ ਪੜ੍ਹਦੇ ਕਿ ਰਸ ਹੀ ਛਾ ਜਾਂਦਾ। ਮਹਿਮਾ ਪ੍ਰਕਾਸ਼ ਦੇ ਸ਼ਬਦਾਂ ਵਿਚ :

> ਜਦ ਬ੍ਰਹਮਚਾਰੀ ਬਾਬਾ ਅਮਰਦਾਸ ਜੀ ਦੇ ਘਰੋਂ ਬਗ਼ੈਰ ਅੰਨ ਖਾਧੇ ਹੀ ਚਲਾ ਗਿਆ ਤਾਂ ਉੱਪਰ ਸੇ ਰਾਤ ਪੜੀ। ਕੁਛ ਪ੍ਰਸ਼ਾਦ ਨ ਕੀਆ ਅਰ ਨ ਰਾਤ ਕੋ ਸੋਏ।
>
> ਬੀਬੀ ਅਮਰੋ, ਗੁਰੂ ਅੰਗਦ ਜੀ ਕੀ ਬੇਟੀ, ਸ੍ਰੀ ਅਮਰਦਾਸ ਜੀ ਕੇ ਭਤੀਜੇ ਜਸੂ ਕੋ ਬਿਆਹੀ ਥੀ। ਜਬ ਪਹਿਰ ਰਾਤ ਰਹਿਤੀ ਥੀ ਬੀਬੀ ਅਮਰੋ ਨਿੱਤ ਇਸ਼ਨਾਨ ਕਰ ਕੇ ਬਾਣੀ ਦਾ ਪਾਠ ਕਰਦੇ ਥੇ। ਘਰ ਦਾ ਧੰਦਾ ਹਾਥੋਂ ਸੇ ਕਰਤੇ ਥੇ। ਜਬ ਬੀਬੀ ਅਮਰੋ ਬਾਣੀ ਪੜ੍ਹਨ ਲੱਗੀ ਤਬ ਸਾਹਿਬ ਬੈਠੇ ਥੇ ਅਰ ਬੜੀ ਚਿਤਵਨੀ ਮੇ ਥੇ। ਤਬ ਸਾਹਿਬ ਨੇ ਸੁਣਾ, ਇਹ ਸ਼ਬਦ ਸੀ :
>
> **'ਕਰਣੀ ਕਾਗਦ ਮਨੁ ਮਸਵਾਣੀ,**
> **ਬੁਰਾ ਭਲਾ ਦੁਇ ਲੇਖ ਪਏ।**
> **ਜਿਉਂ ਜਿਉਂ ਕਿਰਤ ਚਲਾਏ ਤਿਉ ਚਲੀਐ,**
> **ਤਉ ਗੁਣ ਨਾਹੀ ਅੰਤ ਹਰੇ।'**
>
> ਸ਼ਬਦ ਸੁਣ ਕਰ ਮਨ ਨਿਰਮਲ ਹੋਇਆ। ਜੋ ਸ਼ਬਦ ਵਿਚ ਦਰਸਾਇਆ ਸੀ, ਇਹ ਹੀ ਮਨੋਂ ਦਸ਼ਾ ਬਾਬਾ ਜੀ ਦੀ ਸੀ। ਫਿਰ ਸ਼ਬਦ ਪੜ੍ਹਨ ਵਾਲੀ ਗੁਰ ਪੁੱਤ੍ਰੀ,

ਦੂਜੇ ਗੁਰਬਾਣੀ, ਤੀਜੇ ਅੰਮ੍ਰਿਤ ਵੇਲਾ, ਚੌਥੇ ਸੁਣਨ ਵਾਲੇ ਦੀ ਸ਼ਰਧਾ ਅਤੇ ਪੰਜਵੇਂ ਬੀਬੀ ਅਮਰੋ ਦਾ ਮਧੁਰ ਕੰਠ।

ਬਾਬਾ ਜੀ ਨੇ ਓਹਲੇ ਤੋਂ ਹੀ ਕਿਹਾ :

ਮੈਂ ਮੋਇਆ ਸਾਂ ਬੱਚੀ, ਇਹ ਅੰਮ੍ਰਿਤ ਬਾਣੀ ਕੰਨੀਂ ਸੁਣ ਜੀਉ ਉੱਠਿਆ ਹਾਂ। ਮੇਰੀ ਹਾਲਤ ਉਹ ਹੀ ਹੈ ਜੋ ਸ਼ਬਦ ਵਿਚ ਦੱਸੀ ਹੈ। ਮੈਨੂੰ ਉਸ ਪਾਸ ਲੈ ਚਲ ਜਿਸ ਦੀ ਇਹ ਬਾਣੀ ਹੈ। ਇਕ ਵਾਰੀ ਫੇਰ ਇਹ ਸ਼ਬਦ ਸੁਣਾ।

ਬੀਬੀ ਜੀ ਸਹੁਰੇ ਦੀ ਜਗਹ ਜਾਣ ਸੰਕੋਚ ਵਿਚ ਆ ਗਏ। ਇਤਨੇ ਨੂੰ ਸੱਸ ਭਾਗੋ ਆ ਗਈ। ਉਹ ਆਪਣੇ ਜੇਠ ਦੀ ਦਸ਼ਾ ਨੂੰ ਜਾਣ ਚੁੱਕੀ ਸੀ ਤੇ ਕਿਹਾ :

**ਬੱਚੀਏ ਪੜ੍ਹਨ ਦੀ ਸ਼ਰਮ ਨਹੀਂ ਕਰੀਦੀ। ਇਹ ਸੁਨਾਉਣਾ ਤਾਂ ਸਗੋਂ ਪੁੰਨ ਹੁੰਦਾ ਹੈ। ਸਹੁਰਾ ਤੇ ਬਾਪ ਇਕੋ ਜਿਹੇ ਹੁੰਦੇ ਹਨ। ਸ਼ਬਦ ਬੋਲਦਿਆਂ ਕਹੀ ਸ਼ਰਮ।**

ਸੱਸ ਭਾਗੋ ਨੇ ਖਡੂਰ ਸਾਹਿਬ ਜਾਣ ਦੀ ਆਗਿਆ ਦਿੱਤੀ, ਪਰ ਗੁਰ-ਪੁੱਤਰੀ ਨੇ ਕਿਹਾ :

'ਬਿਨਾਂ ਗੁਰੂ ਜੀ ਦੇ ਸੱਦੇ ਕਿਸ ਤਰ੍ਹਾਂ ਜਾਵਾਂ। ਹੁਣੇ ਆਈ ਆਂ।' ਪਰ ਬਾਬਾ ਅਮਰ ਦਾਸ ਜੀ ਨੇ ਕਿਹਾ :

'ਬੱਚਾ ਤੂੰ ਸਾਨੂੰ ਲੈ ਚਲ। ਗੁਰੂ ਜੀ ਕ੍ਰਿਪਾ ਕਰੇਂਗੇ।'

ਤਬ ਬੀਬੀ ਜੀ ਨੇ ਕਿਹਾ :

'ਭਲਾ ਜੀ, ਮੈਂ ਫਜ਼ਰ (ਸਵੇਰੇ) ਤੁਸਾਡੇ ਸਾਥ ਚਲੋਂਗੀ।'

ਜਬ ਸਵੇਰ ਭਈ ਤਬ ਬੀਬੀ ਜੀ ਤਿਆਰ ਹੋ ਕਰ ਖਡੂਰ ਪਹੁੰਚੇ। ਤਬ ਬਾਬਾ ਅਮਰਦਾਸ ਜੀ ਕੋ ਬੈਠਾਲ ਕਰ ਅੱਗੇ ਆਪ ਜਾਇ ਕਰ ਹਜ਼ੂਰ ਮੇ ਮੱਥਾ ਟੇਕਾ।

ਤਬ ਸਾਹਿਬ ਗੁਰੂ ਅੰਗਦ ਦੇਵ ਜੀ ਆਖਿਆ :

ਬੱਚਾ ਇਹ ਸੋਚ ਛੱਡ ਦੇ ਕਿ ਬਿਨਾਂ ਬੁਲਾਏ ਕਿਸ ਵਾਸਤੇ ਆਏ।

ਤੁਮ ਆਏ ਬਹੁਤ ਭਲਾ ਕੀਤਾ। ਜਿਸ ਪੁਰਖ ਕੋ ਲੈ ਆਏ, ਉਨ ਕੋ ਕਿਉਂ ਛੋਡ ਆਏ। ਬੇਟਾ! ਉਨ ਕੋ ਜਾਇ ਕਰ ਲੈ ਆਵਉ।

ਤਬ ਬੀਬੀ ਜੀ ਬਾਬਾ ਅਮਰਦਾਸ ਜੀ ਕੋ ਸਾਥ ਲੈ ਕੇ ਹਜ਼ੂਰ ਮੇਂ ਹਾਜ਼ਰ ਹੋਏ। ਤਬ ਗੁਰੂ ਅੰਗਦ ਦੇਵ ਜੀ ਗਲੇ ਮਿਲਣ ਲੱਗੇ ਤਦ ਬਾਬਾ ਅਮਰ ਦਾਸ ਜੀ ਚਰਨਾਂ ਉੱਪਰ ਗਿਰੇ ਅਰ ਕਹਾ :

**ਮੇਹਰਵਾਨ ਮੈਂ ਤਉ ਚਰਨਾਂ ਕੇ ਆਸਰੇ ਪਰ ਆਇਆ ਹੂੰ।**

ਇਹ ਸੀ ਬੀਬੀ ਅਮਰੋ ਦੀ ਅੰਮ੍ਰਿਤ ਵੇਲੇ ਉੱਠਣ ਅਤੇ ਬਾਣੀ ਪੜ੍ਹਣ ਦੀ ਬਰਕਤ ਕਿ ਬਾਬਾ ਅਮਰਦਾਸ ਜੀ ਖਡੂਰ ਸੇਵਾ ਵਿਚ ਲੱਗੇ ਤੇ ਗੁਰੂ ਅਮਰਦਾਸ ਜੀ ਹੋ ਨਿਤਾਣਿਆਂ ਦੇ ਤਾਣ, ਨਿਆਸਰਿਆਂ ਦੇ ਆਸਰੇ, ਕਹਿਲਾਏ।

❑

ਸਤਾਈ

# ਹਾਜ਼ਰ ਨਾਮਾ

ਹਿਰਸੀ ਹੈਰਾਨ
ਬੇਹਿਰਸੀ ਔਲੀਆ

ਨਾਨਕ ਪ੍ਰਕਾਸ਼ ਵਿਚ ਲਿਖਿਆ ਹੈ ਕਿ ਮੱਕੇ ਜਾਂਦਿਆਂ **'ਹਾਜ਼ਰ ਨਾਮਾ ਕੀਨ ਬਖਾਨ'**। ਇਹ ਸੱਚਿਆਈਆਂ ਦਾ ਇਕ ਚੁਣਿਆ ਹੋਇਆ ਗੁਲਦਸਤਾ ਹੈ, ਜੋ ਇਤਿਹਾਸਕਾਰਾਂ ਗੁਰੂ ਕੇ (ਬਚਨਾਂ ਰੂਪੀ) ਬਾਗ਼ ਵਿਚੋਂ ਚੁਣ ਇਕੱਠਾ ਕੀਤਾ ਹੈ। ਆਪ ਜੀ ਦੀ ਅਜ਼ਮਤ ਕਿਥੋਂ ਤੱਕ ਫੈਲੀ ਸੀ, ਉਸਦਾ ਕੁਝ ਕੁ ਅਨੁਮਾਨ ਪ੍ਰਾਚੀਨ ਪੰਥ ਪ੍ਰਕਾਸ਼ ਦੀਆਂ ਉਹ ਸਤਰਾਂ ਦੇਂਦੀਆਂ ਹਨ ਜਿਨ੍ਹਾਂ ਵਿਚ ਲਿਖਿਆ ਹੈ ਕਿ ਮੱਕੇ ਵਿਖੇ ਪੰਜਾਬੋਂ ਆਏ ਹਾਜੀਆਂ ਸਿਆਣ ਲਿਆ ਤੇ ਸਾਰੇ ਹਾਜੀਆਂ ਨੂੰ ਕਹਯੋ :

**ਯਿਹ ਨਾਨਕ ਫਕੀਰ।**
**ਹਿੰਦੂ ਮੁਸਲਮਾਨ ਕੋ ਪੀਰ।**
**ਇਸ ਤੁਰਕ ਹਿੰਦੂ ਹੈ ਇਕਸ ਜਾਨੇ।**
**ਇਨ ਦੋਊ ਇਕ ਸਾਰ ਪਛਾਨੇ। ੧੩।**
**ਹੱਕ ਨਾਮ ਇਨ ਸੱਚ ਦਿੜਾਯਾ।**
**ਇਨ ਰਾਹਿ ਸੱਚੇ ਹੈ ਜਗ ਲਾਯਾ।**
**ਤੁਰਕ ਬੰਦਗੀ, ਹਿੰਦੂ ਭਗਤਿ ਲਾਏ।**
**ਕੁਫਰ ਹੰਕਾਰੋਂ ਦੋਊ ਹਟਾਏ। ੧੪।**

(ਪਸਚਮ ਕਾ ਪ੍ਰਸੰਗ ਮੱਕਾ ਮਦੀਨਾ)

**ਹਾਜ਼ਰ ਨਾਮਾ ਦੇ ਕੁਝ ਕੁ ਵਾਕ :**

**ਹਾਜ਼ਰ ਕੋ ਹੀ ਮੇਹਰ ਹੈ।**
**ਬੇ-ਹਾਜ਼ਰ, ਬੇ-ਮੇਹਰ ਹੈ।**
**ਦੋਸਤ ਈਮਾਨ ਹੈ,**
**ਕਾਫ਼ਰ ਬੇਈਮਾਨ ਹੈ।**
**ਗੁਮਾਨ (ਹੰਕਾਰ) ਲਾਹਨਤ ਹੈ,**
**ਪਸ਼ ਗੈਬਤ (ਪਿੱਠ ਪਿੱਛੇ ਨਿੰਦਾ ਕਰਨ ਵਾਲਾ) ਦਾ ਮੂੰਹ ਕਾਲਾ ਹੈ।**
**ਸੁਰਖ਼ਰੂ, ਦਿਆਨਤਦਾਰ ਹੈ,**

ਅਕ੍ਰਿਤਘਨ, ਮੂੰਹ ਜ਼ਰਦਰੂ (ਪੀਲਾ ਭੂਕ) ਹੈ।
ਦਰੋ.ਗ (ਝੂਠ), ਦੋਜ਼ਖ਼ ਹੈ,
ਸੱਚ, ਬਹਿਸ਼ਤ ਹੈ।
ਹਿਰਸੀ (ਲਾਲਚੀ) (ਹੈਰਾਨ) ਹੈ,
ਬੇਹਿਰਸੀ, ਔਲੀਆ (ਪੈ.ਗੰਬਰ) ਹੈ।
ਇਲਮ, ਹਲੇਮੀ ਹੈ,
ਤਵੱਜਾ (ਧਿਆਨ), ਬੁਲੰਦੀ ਹੈ।
ਫ਼ਕੀਰੀ ਸਬੂਰੀ ਹੈ,
ਨ ਸਬੂਰੀ ਮਕਰ (ਪਖੰਡ) ਹੈ।
ਜ਼ੋਰ, ਜ਼ੁਲਮ ਹੈ,
ਬੇ-ਜ਼ੋਰ (ਦਾਅਵਾ ਨਾ ਰੱਖਣ ਵਾਲਾ) ਪਾਕ ਹੈ।
ਦੁਆਇ ਦੌਲਤ ਹੈ,
ਬਦਦੁਆਇ ਕਹਿਰ ਹੈ।
ਕਰਾਮਾਤ, ਕੁਦਰਤਿ ਹੈ।
ਰਾਹ ਪੀਰਾਂ ਹੈ,
ਬੇ-ਰਾਹ ਬੇ-ਪੀਰਾਂ ਹੈ।
ਦਰਦਮੰਦ ਦਰਵੇਸ਼ ਹੈ,
ਬੇਦਰਦ ਕਸਾਈ ਹੈ।
ਰੋਜ਼ੀ ਬਖ਼ਸ਼ ਰਹੀਮ ਹੈ।
ਦੇਗ ਤੇ.ਗ ਮਰਦਾਂ ਹੈ।
ਆਦਿਲ ਬਾਦਸ਼ਾਹ ਹੈ।

❑

# ਨਸੀਹਤ ਨਾਮਾ

ਮਹਿਮਾ ਪ੍ਰਕਾਸ਼ ਵਿਚ ਅੰਕਤ 'ਸਾਖੀ ਮਦੀਨੇ ਕੀ' ਅਨੁਸਾਰ ਗੁਰੂ ਨਾਨਕ ਦੇਵ ਜੀ ਮਦੀਨਾ ਤੋਂ ਅਜ਼ਹਦ, ਮਸ਼ਹਦ, ਅਲੀ, ਕਰਬਲਾ ਤੋਂ ਕਾਹਿਰਾ ਤੱਕ ਗਏ।

**ਦਮੜਾ ਤਿਸੀ ਕਾ ਜੋ ਖਰਚੈ ਅਰ ਖਾਇ**

ਉਥੋਂ ਕਾਰੂੰ ਨਾਂ ਦੇ ਸੁਲਤਾਨ ਹਮੀਦ ਨਾਲ ਮੁਲਾਕਾਤ ਹੋਈ, ਜਿਸ ਨੂੰ ਨਸੀਹਤ ਨਾਮਾ ਬਖ਼ਸ਼ਿਆ।

ਉਸ ਨੂੰ ਦੂਨੀ ਦੌਲਤ ਤੇ ਦੀਨੀ-ਹੱਠ ਛੱਡਣ ਲਈ ਕਹਿਆ। ਹੁਕਮ ਕੀਤਾ :

**ਦੇਗ ਚਲਾਵੋ ਸਗਲ ਦੇਸਣ।**
**ਸੰਗਤ ਕਰੋ, ਸਦਾ ਦਰਵੇਸ਼ਨ।**

ਅਟੱਲ ਸੱਚਾਈ ਕਹੀ :

**ਜਿਸ ਦੀ ਦੇਗ ਚਲੇ ਜਗਤ ਵਿਚ,**
**ਤੇਗ਼ ਭੀ ਤਿਸ ਦੀ ਹੋਇ।**
**ਕਰੇ ਅਦਾਲਤ ਸੱਚ ਦੀ,**
**ਜੀਤੇ ਸਗਲੇ ਲੋਇ।**

ਨਸੀਹਤ ਨਾਮਾ ਦੇ ਕੁਝ ਹੋਰ ਪ੍ਰਸਿੱਧ ਸ਼ਿਅਰ ਇਹ ਹਨ :

**ਦਮੜਾ ਉਸ ਕਾ ਜੋ ਖਰਚੈ ਅਰ ਖਾਇ।**
**ਦੇਵੈ ਦਿਲਾਵੈ ਰਜਾਇ ਖੁਦਾਇ।**
**ਹੋਤਾ ਨਾ ਰਾਖੇ, ਇਕੇਲਾ ਨ ਖਾਇ।**
**ਤਹਕੀਕ ਦਿਲ ਦਾਨੀ, ਵਹੀ ਭਿਸ਼ਤ ਜਾਇ।**

ਰਾਜ ਦਾ ਆਦਰਸ਼ ਦੱਸਿਆ :

**ਹਾਕਮ ਕਹਾਵੈ, ਹਕੂਮਤ ਨ ਹੋਇ।**
**ਦੁਨੀਆ ਕਾ ਦੀਵਾਨਾ, ਫਿਰੈ ਮਸਤ ਲੋਇ।**
**ਮੇਹਰ ਸੇ ਨ ਦੇਖੇ, ਦੁਨੀਆਂ ਕੇ ਦੀਵਾਨੇ।**
**ਹਮੇਸ਼ਾ ਨ ਰਹਿਸੀ, ਤੂੰ ਐਸੀ ਨ ਜਾਣੇ।**

ਬਾਦਸ਼ਾਹ ਤੇ ਰਯਤਿ ਦੇ ਸੰਬੰਧ ਕੈਸੇ ਹੋਣੇ ਚਾਹੀਦੇ ਹਨ, ਉਸ ਬਾਬਤ ਫ਼ਰਮਾਯਾ :

ਬਾਦਸ਼ਾਹ ਦਾ ਖ਼ਜ਼ਾਨਾ ਰਯਤਿ ਹੈ।

ਰਯਤਿ ਦਾ ਦੌਲਤਵੰਦ ਹੋਣਾ ਹੀ ਰਾਜ ਦੀ ਵਡਿਆਈ ਹੈ।

ਰਯਤਿ ਬਾਗ਼ ਹੈ, ਬਾਦਸ਼ਾਹ ਮਾਲੀ ਹੈ।

ਜਿਸ ਦੀ ਰਯਤਿ ਸੁਖੀ,

ਬਾਦਸ਼ਾਹ ਵੀ ਖ਼ੁਸ਼ੀ ਹੈ।

ਉਸ ਨੂੰ ਕਦੇ ਗਨੀਮ (ਦੁਸ਼ਮਣ) ਦਾ ਭੈ ਨਹੀਂ ਹੁੰਦਾ।

ਰਯਤਿ ਆਪਣੇ ਬਾਦਸ਼ਾਹ ਤੋਂ ਸਭ ਕੁਝ ਵਾਰ ਦੇਂਦੀ ਹੈ, ਜੇ ਉਹ ਉਨ੍ਹਾਂ ਦਾ ਧਿਆਨ ਰੱਖੇ।

ਜੋ ਬਾਦਸ਼ਾਹ ਐਸ਼ਾਂ ਵਿਚ ਪਏ ਰਹਿੰਦੇ ਹਨ, ਉਨ੍ਹਾਂ ਦਾ ਰਾਜ ਕਾਇਮ ਨਹੀਂ ਰਹਿੰਦਾ।

ਰਯਤਿ ਵੀ ਉਨ੍ਹਾਂ ਦੇ ਲਹੂ ਦੀ ਪਿਆਸੀ ਹੋ ਜਾਂਦੀ ਹੈ।

ਗੁਰਬਾਣੀ ਵਿਚ ਫ਼ਰਮਾਇਆ ਹੈ ਕਿ ਜਿਸ ਰਾਜੇ ਦੀਆਂ ਰਗਾਂ ਵਿਚ ਗੁਣੀ ਤੇ ਭੈ ਪ੍ਰਾਇਣ ਪ੍ਰਧਾਨ ਪੁਰਸ਼ਾਂ ਦਾ ਆਦਰ ਹੈ, ਉਸਦਾ ਰਾਜ ਟਿਕਵਾਂ ਹੁੰਦਾ ਹੈ :

**'ਰਾਜਾ ਤਖਤ ਟਿਕੈ**
**ਗੁਣੀ ਭੈ, ਪੰਚਾਇਣ ਰਤੁ।'**

ਭਾਈ ਗੁਰਦਾਸ ਜੀ ਨੇ ਲਿਖਿਆ ਹੈ :

**ਜੈਸੇ ਰਾਜਾ ਧਰਮ ਸਰੂਪ ਰਾਜਨੀਤੀ ਬਿਖੈ,**
**ਤਾਕੇ ਦੇਸ ਪਰਜਾ ਬਸਤ ਸੁਖ ਪਾਇਕੈ।**

❑

ਉਨੱਤੀ

# ਕਰਤਾਰਪੁਰ ਕਰਤਾ ਵਸੈ

ਪ੍ਰਾਚੀਨ ਪੰਥ ਪ੍ਰਕਾਸ਼ ਨੇ ਲਿਖਿਆ ਹੈ ਕਿ ਸਿੱਖਾਂ ਦਾ ਇਕ ਹੋਰ ਵੱਡਾ ਗੁਣ ਇਹ ਹੈ ਕਿ

**ਕਿਸੇ ਨਾ ਕਰੇ ਕੋਈ ਸ਼ਰੀਕਾ**

ਕੋਈ ਨਾ ਕਰੈ ਕਿਸੀ ਸ਼ਰੀਕਾ।
ਕੋਈ ਨਾ ਸੁਨਾਵੈ ਦੁਖ ਨਿਜ ਜੀਅ ਕਾ।

ਸਿੱਖ ਇੰਝ ਰਹਿੰਦੇ ਸਨ ਜਿਵੇਂ ਸੁਹਿਰਦ ਸੱਕੇ ਭਰਾ ਹੋਣ :

ਇਕ ਥਾਂ ਤੇ ਸਭ ਲੇਹੁ ਪੁਸ਼ਾਕ।
ਇਕਹਿ ਥਾਲ ਸਭ ਦੇਵਹਿ ਰਾਖ।
ਇਕ ਥਾਇ ਸਭ ਰਖਹਿ ਕਮਾਈ।
ਰਖੈ ਨਹੀ ਕਿਉ ਤਿਸੈ ਛਪਾਈ।

ਇਥੋਂ ਤਕ :

ਆਪ ਸਹੈ ਵੈ ਨੰਗ ਅਰ ਭੁੱਖ।
ਦੇਖ ਸਕੈਂ ਨਾ ਸਿੰਘਨ ਦੁੱਖ।
ਆਪ ਗੁਜ਼ਾਰੈਂ ਅਗਨੀ ਨਾਲ।
ਸਿੰਘਨ ਘਲੈ ਪੁਸ਼ਾਕ ਸਿਵਾਲ।
ਕਈ ਪਸੀਨਾ ਪੀਸ ਕਮਾਵੈ।
ਵੈ ਭੀ ਸਿੰਘਨ ਪਾਸ ਪਹੁੰਚਾਵੈ।
ਵਾਨ ਵੱਟ ਕਈ ਕਰੈਂ ਮਜੂਰੀ।
ਭੇਜਣ ਸਿੰਘਨ ਪਾਸ ਜ਼ਰੂਰੀ।
ਦੂਰ ਜਾਇ ਜੋ ਚਾਕਰੀ ਕਰਹੀ।
ਆਇ ਸਿੰਘਨ ਕੇ ਆਗੈ ਧਰਹੀ।
ਸਿੰਘ ਜਉ ਪਰਦੇਸ ਸਿਧਾਰੇ।
ਭੇਜਣ ਸਿੰਘਨ ਓਇ ਗੁਰੂ ਪਿਆਰੇ।

ਜੀਵਨ ਦਾਨ ਕਰਨ ਦੇ ਬੀਜ ਗੁਰੂ ਨਾਨਕ ਦੇਵ ਜੀ ਨੇ ਕਰਤਾਰਪੁਰ ਪਾ ਦਿੱਤੇ ਸਨ। ਭਾਈ ਸੰਤੋਖ ਸਿੰਘ ਜੀ ਦੇ ਸ਼ਬਦਾਂ ਵਿਚ :

**'ਭੇਖ ਫਕੀਰੀ ਤਜਯੋ ਸਰੀਰਾ।**
**ਸੰਸਾਰੀ ਪਹਰਹਿ ਚੀਰਾ।**
**ਕ੍ਰਿਸ਼ੀ ਕਰਾਵਨ ਲਗੇ ਬਿਸਾਲਾ।**
**ਦੇਗ ਚਲਾਵਹਿ ਪਰਮ ਕਿਰਪਾਲਾ।'**

ਇਸ ਸਾਦਗੀ ਵਿਚ ਰਹਿੰਦੇ ਸਨ ਕਿ ਬਾਬਾ ਲਹਿਣਾ ਜੀ ਜਦ ਪਹਿਲੀ ਵਾਰੀ ਕਰਤਾਰਪੁਰ ਸੰਗ ਦਾ ਸਾਥ ਛੱਡ ਆਏ ਸਨ ਤਾਂ ਖੇਤਾਂ ਵਲੋਂ ਘਰ ਜਾਂਦੇ ਗੁਰੂ ਨਾਨਕ ਦੇਵ ਜੀ ਕੋਲੋਂ ਹੀ ਪੁੱਛ ਬੈਠੇ ਸਨ ਕਿ ਗੁਰੂ ਨਾਨਕ ਦਾ ਘਰ ਕਿਸ ਪਾਸੇ ਹੈ ? ਨਾ ਚੇਲਿਆਂ ਦੀ ਡਾਰ ਤੇ ਨਾ ਕੋਈ ਤੜਕ-ਭੜਕ ਸੀ।

ਕਰਤਾਰਪੁਰ ਦੇ ਨੇਮ ਬਾਰੇ ਭਾਈ ਗੁਰਦਾਸ ਜੀ ਨੇ ਲਿਖਿਆ ਹੈ :

**ਬਾਣੀ ਮੁੱਖੋਂ ਉਚਾਰੀਐ, ਹੁਇ ਰੁਸ਼ਨਾਈ ਮਿਟੈ ਅੰਧਿਆਰਾ।**
**ਗਿਆਨ ਗੋਸਟਿ ਚਰਚਾ ਸਦਾ,**
**ਅਨਹਦਿ ਸ਼ਬਦ ਉਠੈ ਧੁਨਕਾਰਾ।**
**ਸੋਦਰ ਆਰਤੀ ਗਾਵੀਐ, ਅੰਮ੍ਰਿਤ ਵੇਲੇ ਜਾਪ ਉਚਾਰਾ।**
**ਗੁਰਮੁਖ ਭਾਰ ਅਥਰਬਣ ਤਾਰਾ।**

ਕਰਤਾਰਪੁਰ ਭਲਾ-ਭਲਾ ਦੀ ਧੁਨੀ ਉੱਠਦੀ ਰਹਿੰਦੀ ਸੀ। ਕਰਤਾਰਪੁਰ ਦੇ ਉਸਾਰੇ ਜਾ ਰਹੇ ਸਮਾਜ ਵਿਚ ਕੋਈ ਊਚ-ਨੀਚ, ਕੋਈ ਵਹਿਮ-ਭਰਮ, ਕੋਈ ਰੀਤ-ਰਿਵਾਜ, ਕੋਈ ਜਿਨਸੀ ਨਸਲੀ ਭੇਦ, ਇਥੋਂ ਤੱਕ ਕੋਈ ਹਾਕਮ-ਮਹਿਕੂਮ ਵਾਲੀ ਗੱਲ ਨਹੀਂ ਸੀ। ਮਹਾਰਾਜ ਦਾ ਫ਼ਰਮਾਨ ਸੀ :

**ਰਯਤਿ ਰਾਜੇ ਕਹਾ ਸਬਾਏ,**
**ਦੁਹੁ ਅੰਤਰ ਸੋ ਜਾਸੀ।**
**ਕਹਤ ਨਾਨਕ ਗੁਰੁ ਸਚੇ ਕੀ ਪਉੜੀ,**
**ਰਹਸੀ ਅਲਖ ਨਿਵਾਸੀ।** (ਮਾਰੂ ਮਹਲਾ ੧)

ਮੁਨਸ਼ੀ ਸੁਜਾਨ ਰਾਇ ਭੰਡਾਰੀ ਨੇ ਖ਼ਾਲਸਾ-ਤਵਾਰੀਖ਼ ਵਿਚ ਲਿਖਿਆ ਹੈ :

"ਬਾਬਾ ਨਾਨਕ ਸਤਿ ਮਾਰਗ ਦੇ ਪਾਂਧੀਆਂ ਦੇ ਮੋਹਰੀ, ਪਾਕ ਦਿਲੀ ਦੀ ਜਾਗਦੀ ਜੋਤ, ਰੱਬੀ ਨੂਰ ਦੇ ਚਮਤਕਾਰਾਂ ਦੇ ਚਾਨਣ-ਮੁਨਾਰੇ ਅਤੇ ਅਪਾਰ ਗੁੱਝੇ ਭੇਦਾਂ ਦੇ ਪ੍ਰਤੱਖ ਪ੍ਰਮਾਣ ਹਨ। ਜੱਗ ਨੂੰ ਜੀਵਨ ਜਾਚ ਸਿਖਲਾ ਆਪ ਇਲਾਕਾ ਬਟਾਲਾ ਦੇ ਪਿੰਡਾਂ ਵਿਚੋਂ ਇਕ ਥਾਵੇਂ ਰਾਵੀ-ਦਰਿਆ ਕਿਨਾਰੇ ਟਿਕ ਗਏ। ਬ੍ਰਹਮ ਗਿਆਨ ਦੇ ਅਸਰ ਭਰੇ ਬਚਨ ਬਿਲਾਸ ਸਦਕੇ ਆਪ ਜੀ ਦੀਆਂ ਧੁੰਮਾਂ ਪੈ ਗਈਆਂ ਤੇ ਦੇਸ ਦੇਸਾਂਤਰਾਂ ਤੋਂ ਲੋਕੀਂ ਆ ਕੇ ਉਨ੍ਹਾਂ ਦੇ ਸਿੱਖ ਬਣਨ ਲੱਗੇ।

ਕੈਸਾ ਸਮਾਜ ਤਿਆਰ ਹੋ ਗਿਆ ਸੀ। ਉਸ ਦੀ ਉਦਾਹਰਣ ਸਾਡੇ ਸਾਖੀਕਾਰਾਂ ਦਿੱਤੀ ਹੈ :

ਏਕ ਬਾਰ ਗੁਰੂ ਨਾਨਕ ਜੀ ਧਰਮਸਾਲੋਂ ਖੇਤਾਂ ਵੱਲ ਜਾ ਰਹੇ ਸਨ ਕੀ ਡਿੱਠੋ

ਨੇ ਕਿ ਇਕ ਸਿੱਖ ਸਾਹਮਣੇ ਲੱਗੇ ਬੋਹਲ ਦੇ ਇਕ ਢੇਰ ਵਿਚੋਂ ਛੱਜਾਂ ਨਾਲ ਉਲਦ-ਉਲਦ ਦੂਜੇ ਢੇਰ ਵਿਚ ਪਾਈ ਜਾ ਰਿਹਾ ਹੈ।

ਗੁਰੂ ਨਾਨਕ ਜੀ ਰੁਕ ਗਏ ਤੇ ਪੁੱਛਿਆ :

'ਭਲੇ ਲੋਕਾ! ਐਸਾ ਕਿਉਂ ਕਰ ਰਿਹਾ ਹੈਂ?'

ਉਸ ਹੱਥ ਜੋੜ ਕਿਹਾ :

'ਮਹਾਰਾਜ! ਅਸੀਂ ਦੋ ਭਰਾ ਹਾਂ। ਮੇਰੇ ਘਰ ਸੰਤਾਨ ਨਹੀਂ। ਨਿੱਕੇ ਦਾ ਟੱਬਰ ਖੁੱਲ੍ਹਾ ਹੈ। ਫ਼ਸਲ ਦੀ ਵੰਡ ਬਰਾਬਰ ਦੀ ਕਰ, ਬੋਹਲ ਲਗਾ, ਨਿੱਕਾ ਘਰ ਗਿਆ ਹੈ। ਉਸ ਦੀ ਲੋੜ ਮੇਰੇ ਨਾਲੋਂ ਬਹੁਤੀ ਹੈ, ਇਸ ਲਈ ਉਸ ਦੀ ਢੇਰੀ ਵਿੱਚ ਪਾ ਰਿਹਾ ਹਾਂ। ਉਸ ਦੀ 'ਹਉ' ਨੂੰ ਠੇਸ ਨਾ ਪੁੱਜੇ, ਇਸ ਲਈ ਜਾਣ ਪਿਛੋਂ ਪਿਆ ਕਰਦਾ ਹਾਂ।'

ਗੁਰੂ ਨਾਨਕ ਜੀ, ਧੰਨ ਸਿੱਖੀ ਆਖ ਖੇਤਾਂ ਨੂੰ ਚਲੇ ਗਏ। ਜਦ ਪਰਤੇ ਤਾਂ ਕੀ ਦੇਖਦੇ ਹਨ ਕਿ ਉਨ੍ਹਾਂ ਹੀ ਢੇਰਾਂ ਪਾਸ ਇਕ ਖੜ੍ਹਾ ਸਿੱਖ ਕਾਹਲੀ-ਕਾਹਲੀ ਇਕ ਢੇਰ ਤੋਂ ਦੂਜੇ ਵਿਚ ਪਾਈ ਜਾ ਰਿਹਾ ਹੈ। ਗੁਰੂ ਜੀ ਨੇ ਉਥੇ ਰੁਕ ਪੁੱਛਿਆ :

'ਸਿੱਖਾ! ਇਹ ਕੀ ਕਰ ਰਿਹਾ ਹੈਂ?'

ਉਸ ਨੇ ਵੀ ਨਿੰਮ੍ਰਤਾ ਵਿਚ ਕਿਹਾ :

'ਸੱਚੇ ਪਾਤਸ਼ਾਹ! ਅਸੀਂ ਦੋ ਭਰਾ ਹਾਂ। ਵੱਡੇ ਭਰਾ ਦੇ ਘਰ ਆਇਆ-ਗਿਆ ਬਹੁਤ ਹੈ। ਸਾਡਾ ਕੀ, ਅਸੀਂ ਜਿਉਂ-ਤਿਉਂ ਗੁਜ਼ਾਰਾ ਕਰ ਲਵਾਂਗੇ। ਆਇਆ ਰਾਜ਼ੀ ਜਾਏ, ਸੋ ਆਪਣੇ ਹਿੱਸੇ ਵਿਚੋਂ ਵੱਡੇ ਭਰਾ ਦੀ ਢੇਰੀ ਵਿਚ ਪਾ ਰਿਹਾ ਹਾਂ। ਕਾਹਲੀ ਇਸ ਲਈ ਕਿ ਮਤਾਂ ਉਹ ਉਤੋਂ ਨਾ ਆ ਜਾਏ।' ਮਹਾਰਾਜ ਨਿੰਮ੍ਹਾ-ਨਿੰਮ੍ਹਾ ਮੁਸਕਰਾਏ ਤੇ ਅਸੀਸ ਦਿੱਤੀ। ਇਕ ਦੂਜੇ ਦੀਆਂ ਚਾਅ ਨਾਲ ਲੋੜਾਂ ਪੂਰੀਆਂ ਕਰਨ ਦੇ ਬੀਜ ਉਥੇ ਕਰਤਾਰਪੁਰ ਪੈ ਗਏ ਸਨ।

❑

ਤੀਹ

# ਗੁਰੂ ਅਮਰਦਾਸ ਜੀ ਦਾ ਪਹਿਲਾ ਉਪਦੇਸ਼

## ਗੁਰ-ਗੱਦੀ ਦੀ ਜ਼ਿੰਮੇਵਾਰੀ ਸੰਭਾਲਦੇ

ਗੁਰ-ਗੱਦੀ ਦੀ ਜ਼ਿੰਮੇਵਾਰੀ ਸੰਭਾਲਦਿਆਂ ਗੁਰੂ ਅਮਰਦਾਸ ਜੀ ਨੇ ਹਾਜ਼ਰ ਸੰਗਤਾਂ ਨੂੰ ਕਿਹਾ :

**ਭਰੇ ਤੇ ਭਰੀ ਨਾਹੀ**

"ਜੇ ਕੋਈ ਤੁਹਾਡੇ ਨਾਲ ਮਾੜਾ ਵਰਤਾਵਾ ਕਰਦਾ ਹੈ ਤਾਂ ਸਹਾਰੋ। ਤਿੰਨ ਵਾਰੀ ਸਹਾਰੋਗੇ ਤਾਂ ਚੌਥੀ ਵਾਰੀ ਵਾਹਿਗੁਰੂ ਤੁਹਾਡਾ ਪੱਖੀ ਹੋ ਜਾਏਗਾ। ਦੋਖੀ ਨੂੰ ਅਜਿਹੀ ਸਜ਼ਾ ਦੇਵੇਗਾ ਕਿ ਉਹ ਸੰਭਲਿਆਂ ਵੀ ਨਹੀਂ ਸੰਭਲੇਗਾ।"

ਫਿਰ ਆਸਾ ਦੀ ਵਾਰ ਦੀ ਇੱਕੀਵੀਂ ਪਉੜੀ ਪੜ੍ਹ ਕੇ ਸੁਣਾਈ :

**ਜਿਤੁ ਸੇਵਿਐ ਸੁਖੁ ਪਾਈਐ,**<br>
**ਸੋ ਸਾਹਿਬੁ ਸਦਾ ਸਮ੍ਹਾਲੀਐ।**<br>
**ਜਿਤੁ ਕੀਤਾ ਪਾਈਐ ਆਪਣਾ**<br>
**ਸਾ ਘਾਲ ਬੁਰੀ ਕਿਉ ਘਾਲੀਐ।**<br>
**ਮੰਦਾ ਮੂਲਿ ਨ ਕੀਚਈ,**<br>
**ਦੇ ਲੰਮੀ ਨਦਰਿ ਨਿਹਾਲੀਐ।**<br>
**ਜਿਉ ਸਾਹਿਬ ਨਾਲਿ ਨ ਹਾਰੀਐ,**<br>
**ਤੇਵੇਹਾ ਪਾਸਾ ਢਾਲੀਐ।**<br>
**ਕਿਛੁ ਲਾਹੇ ਉਪਰਿ ਘਾਲੀਐ। ੨੧।**

"ਸਭੇ ਨਾਲ ਭਲਾਈ ਕਰੋ। ਅਹੰਕਾਰ ਕਿਸੇ ਗੱਲ ਦਾ ਵੀ ਕਰਨਾ ਸੋਭਦਾ ਨਹੀਂ। ਪਰਾਈ ਇਸਤ੍ਰੀ ਨੂੰ ਸਰਪ ਜਾਂ ਖ਼ੂਨੀ ਹਾਥੀ ਵਤ ਜਾਣੋਂ। ਭੈੜੀ ਸੰਗਤ ਭੁੱਲ ਕੇ ਵੀ ਨਹੀਂ ਕਰਨੀ। ਸ਼ੇਖੀ ਕਦੇਂ ਨਾ ਬਿਖੇਰਨੀ। ਨਿੰਮ੍ਰਤਾ ਹੀ ਵੱਡਾ ਹਥਿਆਰ ਹੈ। ਬੜਾ ਬੋਲ ਨਾ ਬੋਲਣਾ। **ਆਪਣੀ ਵਡਿਆਈ ਜੋ ਆਪ ਕਰਦੇ ਹੈਨਿ ਉਹ ਸਦਾ ਖ਼ੁਆਰ ਹੁੰਦੇ ਹਨ।**

"ਨਿੰਦਾ ਤੋਂ ਪੂਰਨ ਤਿਆਗ ਹੀ ਧਰਮ ਦਾ ਰਾਹ ਹੈ। ਵਿੱਤ ਤੋਂ ਵੱਧ ਖ਼ਰਚ ਨਹੀਂ ਕਰਨਾ ਅਤੇ ਨਾ ਖਾਣਾ। ਵਿੱਤ ਅਨੁਸਾਰ ਹੀ ਕ੍ਰਿਤ ਕਰੋ। ਵਿਤਹੁ ਬਾਹਰ ਕਦੇ ਕੋਈ

ਕੰਮ ਨਹੀਂ ਕਰਨਾ। ਪਖੰਡ ਤੇ ਦੰਭ ਤਜਣਾ। **ਦਿਖਾਵੇ ਵਾਲੀ ਜ਼ਿੰਦਗੀ ਸਦਾ ਦੁਖੀ ਕਰਦੀ ਹੈ।**

"ਜੋ ਸਿੱਖ ਗੁਰੂ ਦਾ ਹੋਵੈ, ਤਿਸ ਕਾ ਉਪਦੇਸ਼ ਮੰਨਣਾ। ਪਰ-ਇਸਤ੍ਰੀ ਨਾਲ ਪ੍ਰੀਤ ਨਾਹੀ ਕਰਨੀ। ਜੇ ਪ੍ਰਮੇਸ਼ਰ ਦੀ ਭਗਤਣੀ ਹੋਵੇ ਤਾਂ ਭੀ ਤੋਟਾ ਹੈ, ਲਾਹ ਨਹੀਂ। ਮੇਲਾ ਸ਼ਬਦ ਦਾ ਕਰਨਾ। ਜਿਥੇ ਗੁਰੂ ਵਿਸਰੇ ਤਿਥੈ ਮਿਲਣਾ ਨਾਹੀ।

> **"ਅੰਨ ਬਹੁਤੀ ਭੁਖੈ ਲਗੀ ਜੇਵਣਾ। ਭਰੇ ਤੇ ਭਰੇ ਨਾਹੀ। ਅੰਨ ਛੱਡਣਾ ਭੀ ਨਾਹੀ। ਸਵਣਾ ਤਾਂ ਜੋ ਬਹੁਤ ਨੀਂਦ ਆਵੈ। ਨੀਂਦ ਬਿਨਾਂ ਸਵਣਾ ਨਾਹੀ, ਗਫਲਾਈ ਹੈ।**

ਦੇਹੀ ਕਉ ਬਹੁਤ ਦੁਖੁ ਨਾਹੀ ਦੇਵਣਾ। ਗੁਰ ਕੀ ਸਾਖੀ ਸੁਣਨੀ। ਸ਼ਬਦ ਗਾਵਣਾ ਸੁਣਨਾ। ਕੂੜ ਨਾਹੀ ਬੋਲਣਾ। ਜੇ ਕੋਈ ਗੁਰੂ ਨਾਲੋਂ ਭੁੱਲਦਾ ਹੋਵੇ ਤਾਂ ਸਮਝਾਵਣਾ। ਆਪਣੇ ਧਿਰਹੁ ਆਖਣਾ, ਜੇ ਮੰਨੇ ਨਾਹੀ ਤਾਂ ਉਹ ਜਾਣੈ।

> **"ਗੁਰੂ ਉਪਦੇਸ਼ ਰਿਦੈ ਲੈ ਧਾਰਹੁ। ਕਿਰਤ ਕਮਾਈ ਵਿਚੋਂ ਘੱਟ ਤੋਂ ਘੱਟ ਦਸਵਾਂ ਹਿੱਸਾ ਜ਼ਰੂਰ ਦੇਵਣਾ।"**

ਸੰਗਤ ਭਲੇ ਪੁਰਸ਼ਾਂ ਦੀ ਕਰਨੀ ਅਤੇ ਆਏ ਗਏ ਦੀ ਸੇਵਾ ਕਰਦੇ ਰਹਿਣਾ।

> **"ਕੋਈ ਅੰਨ ਜਲ ਮੂੰਹ ਵਿਚ ਪਾਉਣ ਤੋਂ ਪਹਿਲਾਂ ਵਾਹਿਗੁਰੂ ਕਹਿਣ ਨਾਲ ਵਾਹਿਗੁਰੂ ਬਰਕਤ ਪਾਉਂਦਾ ਹੈ।"**

"ਜਿਨ੍ਹਾਂ ਦਿਨ ਰਾਤ ਵਾਹਿਗੁਰੂ ਜਪਿਆ, ਹੰਕਾਰ ਤਿਆਗਿਆ ਹੈ, ਉਹ ਹੀ ਉੱਚੇ ਹਨ ਤੇ ਚੰਗੇ ਹਨ।"

"ਵਾਸ਼ਨਾਵਾਂ ਨੂੰ ਰੋਕ ਰੱਖਣਾ ਹੀ ਧਰਮ ਹੈ। ਐਸਾ ਕਰਨ ਵਾਲਾ ਜੀਵਨ ਮੁਕਤ ਹੈ।"

"ਰੱਬ ਦਾ ਪਿਆਰਾ ਕਿਸੇ ਵੀ ਬੰਧਨ ਵਿਚ ਨਹੀਂ ਪੈਂਦਾ। ਉਹ ਸੁਤੰਤਰ ਰਹਿੰਦਾ ਹੈ। ਰੀਤਾਂ, ਰਸਮਾਂ, ਵਹਿਮਾਂ, ਭਰਮਾਂ, ਸਉਨ, ਸ਼ਗਨਾਂ-ਅਪਸ਼ਗਨਾਂ ਗ੍ਰਹਾਂ ਥਿਤਾਂ ਵਾਰਾਂ ਤੋਂ ਉੱਚਾ ਵਿਚਰਦਾ ਹੈ।"

❑

ਇਕੱਤੀ

# ਅਰਦਾਸ—ਵਿਧੀ ਵਿਧਾਨ

ਗੁਰੂ ਹਰਿ ਰਾਇ ਸਾਹਿਬ ਕੋਲੋਂ ਸਿੱਖਾਂ ਪੁੱਛਿਆ—ਪਾਤਸ਼ਾਹ! ਕਿਹੜੀ ਅਰਦਾਸ ਸੁਣੀ ਜਾਂਦੀ ਹੈ?

**ਸੁਣੀ ਕਿਹੜੀ ਜਾਂਦੀ ਹੈ**

ਮਹਾਰਾਜ ਨੇ ਕਿਹਾ :

ਬਾਹਰਲੀ ਅਰਦਾਸ ਵੀ ਸੁਣੀ ਜਾਂਦੀ ਹੈ ਪਰ ਅੰਦਰਲੀ ਅਰਦਾਸ ਬਹੁਤ ਸੁਣੀਂਦੀ ਹੈ। ਵਾਹਿਗੁਰੂ ਅੰਤਰਜਾਮੀ ਹੈ। ਜੀਆਂ ਦੀ ਥਾਇ ਪਾਂਵਦਾ ਹੈ।

ਸਤਵੇਂ ਪਾਤਸ਼ਾਹ ਨੇ ਇਹ ਵੀ ਬਚਨ ਕੀਤਾ :

ਜੇ ਕੋਈ ਸਿੱਖ ਕਿਤੈ ਗਲੈ ਆਪਣੇ ਕਾਰਜੈ ਕੀ ਅਰਦਾਸ ਸੰਗਤ ਵਿਚ ਪਾਇ ਸੰਗਤ ਇਕ ਮਨ ਹੋਇ ਅਰਦਾਸ ਕਰੈ। ਸੁਣੈ ਸਹਜਿ ਅਨੰਦ ਕੇ ਘਰ ਤਾਂ ਉਸ ਸਿੱਖ ਦੀ ਅਰਦਾਸ ਪੂਰੀ ਪਾਈ।

**ਜੇ ਅਰਦਾਸ ਕਰਨ ਵਾਲੇ ਦਾ ਚਿੱਤ ਹੋਰਨੀ ਧਿਰ ਹੋਵੇ ਤਾਂ ਸਿੱਧ ਨਹੀਂ ਹੋਤੀ।**

**ਤੇ ਸੰਗਤ ਵੀ ਜੇ ਬਹੁਤਿਆਂ ਖ਼ਿਆਲਾਂ ਵਿਚ ਹੈ ਤਾਂ ਅਰਦਾਸ ਸਿੱਧ ਨਹੀਂ ਹੋਤੀ।**

ਮੁਹਸਨ ਫ਼ਾਨੀ ਨੇ ਲਿਖਿਆ ਹੈ ਕਿ ਸਿੱਖਾਂ ਵਿਚ ਇਹ ਪੱਕਾ ਯਕੀਨ ਹੈ ਕਿ ਜਦ ਸੰਗਤ ਕਿਸੇ ਆਦਰਸ਼ ਲਈ ਇਕ ਮਨ ਚਿੱਤ ਅਰਦਾਸ ਕਰਦੀ ਹੈ ਤਾਂ ਉਹ ਅਵੱਸ਼ ਪੂਰੀ ਹੁੰਦੀ ਹੈ ਕਿਉਂਕਿ ਹਰ ਹਿਰਦਾ ਹਰੀ ਨਾਲ ਜੁੜਿਆ ਹੁੰਦਾ ਹੈ :

**ਚ ਆਂ ਤਾਇਫ ਰਾ ਅਕੀਦਾ ਆਂ**
**ਅਸਤ ਕਿ ਚੂੰ ਜਮਅ ਕਸੀਰ।**
**ਦਰ ਸ਼ੁਦਨੇ ਕਾਰੇ ਤਵੱਜਾ ਕੁਨੰਦ, ਅਲਬਤਾ ਸ਼ਵਦ।**
**ਚ ਨਫ਼ੂਸ ਰਾ ਅਸਰੇ ਤਮਾਮ ਅਸਤ।**

(ਪੰਨਾ ੨੩੯, ਦਬਸਤਾਨਿ ਮਜ਼ਾਹਬ)

ਕਲਗੀਧਰ ਨੇ ਵੀ ਹੁਕਮ ਕੀਤਾ ਸੀ :

**ਜੇ ਕੋਈ ਅਪਨੀ ਅਰਦਾਸ ਖਾਲਸੇ ਵਿਚ ਕਰੇ, ਤਾਂ ਚਾਹੀਐ : ਜੋ ਸਿੱਖ ਖਾਲਸੇ ਦੇ ਹੋਣ, ਸੋ ਆਪਨਾ ਹਿਰਦਾ ਸਭ ਠਉਰੋਂ ਤੇ ਸਭ ਚਿਤਵਨੀਅਉਂ ਤੇ ਉਸ ਵਖਤ ਇਕਾਗਰ ਕਰਨ**। ਅਰ ਚਰਨ ਕੰਵਲ ਕੇ ਬਿਖੈ ਲੀਨ ਕਰਨ। ਲੀਨ ਕਰਕੈ ਅਰਦਾਸ ਸੁਨਣ। ਅਧੀਨ ਹੋਇਕੈ, ਆਪਸ ਕੋ ਕਿਛੁ ਨਾ ਜਨਾਇਨ।

ਅਰਦਾਸ ਕਰਦੇ ਇਹ ਸ਼ਬਦ ਕਹੈ :

ਇਹ ਸਿੱਖ ਸਰਣਿ ਸ੍ਰੀ ਗੁਰੂ ਅਕਾਲ ਪੁਰਖ ਅਰ ਖਾਲਸੇ ਕੀ ਆਇਆ ਹੈ। ਇਸ ਕੋ ਦਾਨ ਸਿੱਖੀ ਖਾਲਸੇ ਸ੍ਰੀ ਅਕਾਲ ਪੁਰਖ ਕਾ ਹੋਵੈ। ਮਨ ਇਸ ਦਾ ਜਮੱਯਤ (ਦ੍ਰਿੜ, ਪੱਕਾ ਇਰਾਦਾ) ਨਾਲ ਰਹੈ।

ਇਸ ਦੇ ਮਨੋਰਥ ਗੁਰੂ ਬਾਬਾ ਅਕਾਲ ਪੁਰਖ ਪੂਰੈ ਕਰੈ।

ਦਸਮੇਸ਼ ਪਿਤਾ ਨੇ ਇਹ ਵੀ ਆਗਿਆ ਦੇ ਰੱਖੀ ਸੀ ਕਿ ਜੇ ਕਦੇ ਕੋਈ ਕਾਰਜ ਅੜਿਆ ਤੱਕੋ ਤਾਂ ਕੜਾਹ ਪ੍ਰਸ਼ਾਦ ਕਰ ਕੇ ਅਰਦਾਸ ਕਰਨੀ। ਕੋਈ ਸੁੱਖਣਾ, ਮੰਨਣਾ ਜਾਂ ਮਨੁੱਖੀ ਦੁਆਰੇ ਜਾਣ ਦੀ ਲੋੜ ਨਹੀਂ ਹੈ :

**'ਕਰਹੁ ਤਿਹਾਵਲ ਅਰਹਿ ਜੋ ਕਾਜਾ,**
**ਕਰ ਅਰਦਾਸ ਧਰਹੁ ਮਮ ਧਿਆਨਾ।**
**ਹੋਹਿ ਮਨੋਰਥ ਪੂਰ ਮਹਾਨਾ।'**

ਮੁਹਸਨ ਫ਼ਾਨੀ ਨੇ ਵੀ ਲਿਖਿਆ ਹੈ :

ਇਹ ਸਿੱਖਾਂ ਦੀ ਮਰਯਾਦਾ ਹੈ ਕਿ ਜਦ ਵੀ ਸਿੱਖ ਨੂੰ ਕਦੇ ਕੋਈ ਔਕੜ ਵਾਪਰਦੀ ਹੈ, ਉਹ ਸੰਗਤ ਵਿਚ ਜਾ ਕੇ, ਜੋ ਉਸ ਕੋਲੋਂ ਬਣ ਆਂਵਦਾ ਹੈ ਭੇਟ ਰੱਖ ਕੇ, ਆਪਣੀ ਦੁੱਖ ਭਰੀ ਵਾਰਤਾ ਦੱਸਦਾ ਹੈ। ਉਸਦੀ ਵਾਰਤਾ ਸੁਣ ਕੇ, **ਸਭ ਸੰਗਤ ਖੜੇ ਹੋ ਕੇ** ਬੇਨਤੀ ਕਰਦੀ ਹੈ ਤੇ ਗੁਰੂ ਨੂੰ ਹਾਜ਼ਰ ਨਾਜ਼ਰ ਜਾਣ ਅਰਦਾਸ ਕਰਦੀ ਹੈ ਤੇ ਆਖਦੀ ਹੈ ਕਿ ਉਸ ਸਿੱਖ ਦੀਆਂ ਇੱਛਾਂ ਪੂਰੀਆਂ ਹੋਣ।

ਇਥੋਂ ਤੱਕ ਦਬਿਸਤਾਨਿ ਮਜ਼ਾਹਬ ਵਿਚ ਲਿਖਿਆ ਹੈ ਕਿ ਗੁਰੂ ਹਰਿਗੋਬਿੰਦ ਜੀ ਖ਼ੁਦ ਵੀ ਸੰਗਤ ਨੂੰ ਬੇਨਤੀ ਕਰਦੇ ਕਿ ਉਨ੍ਹਾਂ ਲਈ ਅਰਦਾਸ ਕਰੇ।

(ਗੁਰੂ ਹਮ ਬ ਦੀਂਯ ਗੋ—ਨਾ ਅਜ਼ ਸੰਗਤ
ਯਾਅਨੀ ਅੰਜਮਨਿ ਸਿੱਖਾਂ ਕਾਮ-ਇ-ਖ਼ੁਦ ਖ਼੍ਵਾਹਦ)

ਕੈਸੀ ਨਿੰਮ੍ਰਤਾ ਸੀ ਮੀਰੀ ਪੀਰੀ ਦੇ ਮਾਲਕ ਵਿਚ। ਸਰਬ ਸਮਰੱਥ ਸਨ, ਨਿੰਮ੍ਰਤਾ ਧਾਰ ਸਾਡੇ ਲਈ ਪੂਰਨੇ ਪਾ ਰਹੇ ਸਨ।

❑

ਬੱਤੀ

# ਸਿੱਖ ਦੀ ਸੇਵਾ

ਗੁਰੂ ਅਮਰਦਾਸ ਜੀ ਨੇ **ਭਾਈ ਖਾਨੂ, ਭਾਈ ਤਾਰੂ** ਤੇ ਹੋਰ ਆਏ ਸਿੱਖਾਂ ਨੂੰ ਕਹਿਆ ਸੀ :

> **ਚੁਕੈ ਸਮੇਂ ਅਥਿਤ ਜੋ ਆਵੈ॥ ਕਰ ਭਾਉ ਭਗਤ ਤਿਸ ਤ੍ਰਿਪਤਿ ਭੁਗਾਵੈ॥**

ਇਸ ਕਲਜੁਗ ਵਿਚ ਜੋ ਗੁਰੂ ਦੇ ਸਿੱਖਾਂ ਨੂੰ ਪ੍ਰਸ਼ਾਦ ਛਕਾਂਦਾ ਹੈ ਰੀਝ ਨਾਲ, ਉਸ ਦਾ ਜੱਗ ਦੇ ਸਮਾਨ ਫਲ ਹੁੰਦਾ ਹੈ। ਕਲਿਜੁਗ ਦਾ ਜੱਗ ਇਹੋ ਹੈ—ਜੋ ਵੰਡ ਖਾਵਣ ਵਾਲੇ ਹੈਨਿ, ਉਨ੍ਹਾਂ ਦਾ ਇਥੇ ਭੀ ਧਨ ਵਧਦਾ ਹੈ ਅਤੇ ਅੱਗੇ ਵੀ ਬਹੁਤ ਫਲ ਪ੍ਰਾਪਤ ਹੁੰਦਾ ਹੈ।

ਭਾਈ ਲਾਲੂ ਤੇ ਭਾਈ ਬਲੂ ਵਿਜ, ਭਾਈ ਪਿਆਰਾ ਤੇ ਭਾਈ ਹਰਿਦਾਸ ਜੀ ਨੇ ਜਦ 'ਉਧਾਰ ਕਿਉਂਕਰ ਹੋਵੇ' ਦੀ ਪੁੱਛ ਕੀਤੀ ਸੀ ਤਾਂ ਗੁਰੂ ਅਰਜਨ ਦੇਵ ਜੀ ਨੇ ਫ਼ਰਮਾਇਆ ਸੀ :

**ਹਰ ਕਿਸੇ ਨਾਲ ਹੱਸ ਕੇ ਮਿਲਣਾ**
**ਮਿੱਠਾ ਬੋਲਣਾ**
**ਵੰਡ ਖਾਵਣਾ ਤੇ**
**ਨਿਵ ਚਲਣਾ।**

ਮੁਹਸਨ ਫ਼ਾਨੀ ਲਿਖਦਾ ਹੈ ਕਿ ਕੋਈ ਜੇ ਮੂੰਹ ਤੇ ਗੁਰੂ ਦਾ ਨਾਂ ਲੈ ਕਿਸੇ ਸਿੱਖ ਦੇ ਘਰ ਆਉਂਦਾ ਹੈ, ਤਾਂ ਉਹ ਨਿਸੰਗ ਹੋ ਦਰਵਾਜ਼ੇ ਖੋਲ੍ਹ ਦੇਂਦੇ ਹਨ ਅਤੇ 'ਦਿਲੋ ਜਾਨ ਸੇ' ਸੇਵਾ ਕਰਦੇ ਹਨ।

ਗੁਰੂ ਹਰਿ ਰਾਇ ਜੀ ਹਰ ਸਿੱਖ ਨੂੰ ਇਹ ਉਪਦੇਸ਼ ਜ਼ਰੂਰ ਦੇਂਦੇ ਸਨ ਕਿ ਆਪਣੇ ਘਰ ਦੀ ਰਸੋਈ ਨੂੰ ਗੁਰੂ ਦਾ ਲੰਗਰ ਜਾਣ ਸਿੱਖਾਂ ਦੀ ਸੇਵਾ ਕਰੋ। ਕਦੇ ਤੋਟਾ ਨਹੀਂ ਆਉਣ ਲੱਗਾ। ਗ੍ਰੀਨ ਲੀਜ਼ ਕਹਿੰਦਾ ਹੈ ਕਿ ਗੁਰੂ ਹਰਿ ਰਾਇ ਜੀ ਵਰਗਾ ਕੋਈ ਮਹਿਮਾਨ ਨਵਾਜ਼ ਨਹੀਂ ਸੀ। ਬੜੇ ਖ਼ੁਸ਼ ਹੁੰਦੇ ਸਨ ਆਏ ਅਤਿਥੀ ਨੂੰ ਛਕਾ ਕੇ। ਇਹ ਵਰਤਾਰਾ ਸਾਰੀ ਜ਼ਿੰਦਗੀ ਰਹਿਆ।

(He took great joy in being hospitable to guests & this

characteristic remained with him all through his life.)

ਇਕ ਵਾਰੀ ਜਦ ਸਭ ਸਿੱਖਾਂ ਨੇ ਕਿਹਾ ਕਿ ਆਪ ਜੀ ਦੇ ਹੁਕਮ ਅਨੁਸਾਰ ਹਰ ਇਕ ਦੀ ਹਿਤ ਚਿਤ ਨਾਲ ਉਹ ਸੇਵਾ ਕਰਦੇ ਹਨ ਤਾਂ ਮਹਿਮਾ ਪ੍ਰਕਾਸ਼ ਵਾਰਤਕ ਵਾਲਾ ਕਹਿੰਦਾ ਹੈ ਕਿ ਗੁਰੂ ਹਰਿ ਰਾਇ ਜੀ ਨੇ ਕਿਹਾ ਕਿ ਕੋਈ ਐਸਾ ਵੀ ਹੈ ਜੋ ਵਕਤੋਂ ਘੁੱਥੇ ਮੇਰੇ ਸਿੱਖ ਦੀ ਸੇਵਾ ਕਰਦਾ ਹੈ?

ਤਾਂ ਸਿੱਖਾਂ ਅਰਦਾਸ ਕੀਤੀ :

ਸੱਚੇ ਪਾਤਸ਼ਾਹ! ਵਕਤੋਂ ਘੁੱਥੇ ਦਾ ਅਰਥ ਬਚਨ ਹੋਵੇ।

ਸਤਵੇਂ ਪਾਤਸ਼ਾਹ ਕਹਿਆ :

'ਵਕਤੋਂ ਘੁੱਥੇ ਤਿਸ ਕੋ ਕਹੀਏ ਜੋ ਪ੍ਰਸ਼ਾਦ ਉੱਠ ਚੁੱਕਾ ਹੋਇ। ਐਸੇ ਵਕਤੋਂ ਘੁੱਥੇ ਦੀ ਸੇਵਾ ਪ੍ਰੀਤ ਸੇ ਕਰੈ।'

ਜਦ ਸਿੱਖਾਂ ਕਿਹਾ ਕਿ ਐਸਾ ਤਾਂ ਕੋਈ ਨਹੀਂ ਤਾਂ ਮਹਾਰਾਜ ਨੇ ਹੁਕਮ ਦਿੱਤਾ :

'ਵਹੀ ਮੇਰਾ ਸਿੱਖ ਹੈ, ਵਹੀ ਮੇਰਾ ਲੰਗਰ ਹੈ ਜਿਸ ਨੇ ਵਕਤੋਂ ਘੁੱਥੇ ਦੀ ਸੇਵਾ ਕੀਤੀ ਹੈ। ਬਾਕੀ ਬਿਨਾਂ ਬੀਚਾਰ ਕੇ ਪੁੰਨ ਪਾਪ ਕਾ ਸੌਦਾ ਹੈ। ਉਪਰੈ ਜੀਅਹੁ ਹੈ। ਮੇਰੇ ਵਹੀ ਸੇਵਾ ਪ੍ਰਵਾਨ ਹੈ ਜਿਸ ਕੇ ਘਰ ਵਕਤੋਂ ਘੁੱਥੇ ਕੀ ਸੇਵਾ ਹੈ।'

"ਚੂਕੇ ਸਮੇਂ ਅਥਿਤੁ ਜੋ ਆਵੈ।
ਕਰ ਭਾਉ ਭਗਤ ਤਿਸ ਤ੍ਰਿਪਤ ਭੁਗਾਵੈ।
ਵਹੀ ਸੇਵ ਮੇਰੇ ਪ੍ਰਮਾਨ।
ਤਬ ਮੈ ਤ੍ਰਿਪਤਾਵੋ ਸਿਖ ਸੁਜਾਨ"। ੧੫।

(ਮਹਿਮਾ ਪ੍ਰਕਾਸ਼, ਸਾਖੀ ੧, ਸਾਖੀਆਂ ਪਾਤਸ਼ਾਹੀ ੭)

ਇਹ ਵੀ ਹੁਕਮ ਕੀਤਾ :

'ਕੋਈ ਸਿੱਖ ਆਵੈ ਤਿਸ ਕਾ ਪੂਰਾ ਆਦਰ ਕਰਨਾ। ਪ੍ਰਸ਼ਾਦ ਤਿਆਰ ਹੁੰਦੇ ਤਕ ਸ਼ਬਦ ਸਾਖੀ ਉਸ ਤੋਂ ਸੁਣੀਐ। ਉਸ ਨੂੰ ਸੁਣਾਈਐ। ਫਿਰਿ ਸੁਖਾਲਾ ਸਵਾਲੀਐ। ਅੰਮ੍ਰਿਤ ਵੇਲੇ ਉੱਠ ਕੇ ਨਵ੍ਹਾਲੀਐ। ਜਪੁ ਪੜ੍ਹੀਐ ਸੁਣੀਐ। ਫਿਰ ਤਿਨਾ ਕੇ ਸਾਥ ਅੱਗੇ ਤਾਈਂ ਅਭੜਵਾਈ ਵੰਞਣ (ਜਿਥੋਂ ਉਸ ਨੇ ਅੱਗੋਂ ਜਾਣਾ ਹੈ) ਜਾਈਐ।'

ਲੰਗਰ ਵਰਤਾਉਣ ਤੋਂ ਪਹਿਲਾਂ ਨਗਾਰਾ ਵਜਾਉਣ ਦੀ ਰੀਤ ਵੀ ਆਪ ਜੀ ਨੇ ਹੀ ਚਲਾਈ ਸੀ ਤਾਂਕਿ ਨਗਾਰਾ ਦੀ ਆਵਾਜ਼ ਸੁਣ, ਰਾਹੀ ਵੀ ਲੰਗਰ ਆ ਪਾਉਣ।

ਕਲਗੀਧਰ ਨੂੰ ਇਕ ਸਿੱਖ ਨੇ ਪ੍ਰਸ਼ਨ ਕੀਤਾ ਸੀ :

ਜੋ ਗੁਰੂ ਜੀ ਜਬ ਤੁਮ ਕਿਸੀ ਉੱਪਰ ਮਿਹਰਵਾਨ ਹੋਤੇ ਹੋ ਤਬ ਕਿਆ ਦੇਤੇ ਹੋ।

ਹੁਕਮ ਹੋਆ :

ਜਬ ਕਿਸੇ ਤੇ ਪ੍ਰਸੰਨਤਾ ਹੁੰਦੀ ਹੈ ਤਬ ਏਕ ਪਿਆਰਾ ਉਸ ਕੇ ਬਿਖੈ ਭੇਜ ਦੇਂਦੇ ਹਾਂ। ਜਦ ਬਹੁਤ ਪ੍ਰਸੰਨ ਹੋਈਏ ਤਾਂ ਸੰਗਤ ਭੇਜਦਾ ਹਾਂ। ਬਹੁਤ ਹਰ ਜਸ

ਹੋਵੇਗਾ। ਕੋਈ ਯਥਾਰਥ ਬਚਨ ਸੰਤਹੁ ਕਾ ਸਿੱਖ ਕੀ ਕੰਨੀ ਪੜੇਗਾ। ਅਰ ਉਸ ਕੇ ਚੀਤ ਰਵ੍ਹੇਗਾ ਤਾਂ ਜਨਮ ਮਰਨ ਕੱਟਿਆ ਜਾਏਗਾ।

ਫੇਰ ਟਹਿਲ ਭਾਉ ਕਰਹਿਗੇ, ਇਤ ਕਰ ਸਿੱਖ ਕਾ ਰਿਜਕ ਵਧੇਗਾ। ਸਭ ਕਟੁੰਭ ਭੀ ਪੁਨੀਤ ਹੋਏਗਾ।

ਗੁਰੂ ਹਰਿਗੋਬਿੰਦ ਜੀ ਦੇ ਸਮੇਂ ਦੀ ਹੀ ਵਾਰਤਾ ਹੈ ਕਿ ਭਾਈ **ਤੀਰਥਾ ਲਸ਼ਕਰ** (ਗਵਾਲੀਯਰ) ਬਾਦਸ਼ਾਹ ਦੀ ਫੌਜ ਦੀ ਨੌਕਰੀ ਕਰਦਾ ਸੀ। ਗੁਰੂ ਜੀ ਦੀ ਸ਼ਰਨ ਆਇਆ ਤੇ ਅਰਦਾਸ ਕੀਤੀ—ਅਸੀਂ ਆਪਣੀ ਕਿਰਤ ਵਿਚ ਰੁੱਧੇ ਰਹਿੰਦੇ ਹਾਂ, ਅਸਾਡਾ ਉਧਾਰ ਕਿਉਂਕਰ ਹੋਵੇਗਾ। ਤਾਂ ਬਚਨ ਹੋਆ :

**"ਤੁਸੀਂ ਸਭਨਾਂ ਸਿੱਖਾਂ ਦੀ ਟਹਿਲ ਬਿਨਾਂ ਵਿਤਕਰੇ ਕਰਦੇ ਰਹਿਣਾ।** ਕੋਈ ਗੁਰਮੁਖਿ ਅਮੋਲਕ ਬਚਨ ਸੁਣਾਇ ਕੈ, ਵੀਚਾਰ ਸੁਣਾਇਕੈ ਉਧਾਰ ਕਰ ਜਾਏਗਾ।"

ਗੁਰੂ ਜੀ ਨੇ ਸਾਖੀ ਸੁਣਾਂਦੇ ਕਿਹਾ ਕਿ ਇਕ ਰਾਜੇ ਦੀ ਹੰਸਾਂ ਨੂੰ ਦੇਖਣ ਦੀ ਲਾਲਸਾ ਹੋਈ। ਮੰਤ੍ਰੀ ਉਪਾਅ ਦੱਸਿਆ ਕਿ ਇਕ ਤਲਾਉ ਜਲ ਸੇ ਭਰਪੂਰ ਹੋਵੈ। ਉੱਪਰ ਉਸ ਦੇ ਸਭ ਪੰਖੀਆਂ ਦੀ ਚੋਗ ਡਾਲੀਐ ਤੇ ਰਾਖੇ ਉੱਪਰ ਬੈਠਣ ਤਾਂਕਿ ਕੋਈ ਸ਼ਿਕਾਰ ਕਰਨ ਨਾ ਪਾਵੈ।

ਰਾਜੇ ਐਸਾ ਹੀ ਕੀਆ। ਸਭ ਪੰਖੀ ਆਵਨ। ਚੁਗ-ਚੁਗ ਜਾਵਨ ਤੇ ਆਪਣੇ ਟਿਕਾਣਿਆਂ ਸੋਭਾ ਜਾ ਕਰਨ। ਹੰਸਾਂ ਸੁਣਿਆ ਤਾਂ ਉਹ ਵੀ ਆਏ ਕਿ ਐਸੇ ਰਾਜ ਨੂੰ ਦੇਖੀਐ। 'ਦੁੱਧ ਤੇ ਮੋਤੀ' ਦੀ ਪਈ ਚੋਗ ਦੇਖ ਕੇ ਉਨ੍ਹਾਂ ਜਲ ਤੇ ਦੁੱਧ ਨਿਆਰਾ ਕੀਤਾ ਤੇ ਅਮੋਲਕ ਮੋਤੀ ਉਗਲ ਕੇ ਕੱਢੇ ਤੇ ਉੱਡ ਗਏ। ਜਬ ਉਹ ਮੋਤੀ ਜੌਹਰੀ ਨੂੰ ਦਿਖਾਏ ਤਾਂ ਇਕ ਇਕ ਮੋਤੀ ਸਾਰੇ ਰਾਜ ਸਮਾਨ ਸੀ।

ਗੁਰੂ ਹਰਿ ਰਾਇ ਜੀ ਨੇ ਮਸੰਦਾਂ ਨੂੰ ਇਹ ਹੁਕਮ ਵੀ ਦੇ ਰੱਖਿਆ ਸੀ ਕਿ **ਕੋਈ ਸਿੱਖ ਭੀੜਾ ਵਿਚ ਨਜ਼ਰੀਂ ਆਵੈ ਤਿਸ ਕੋ ਦੇਇ, ਭੁੱਖਿਆਂ ਨੂੰ ਖਲਾਵੈ, ਜੋ ਮੇਰੇ ਜ਼ਿੰਮੇ ਹੈ ਪੁੱਜ ਜਾਵੇਗਾ। ਭਾਈ ਕਾਲਾ ਦੁਲੱਟ** ਨੂੰ ਜਦ ਕਾਲ ਪਏ ਕਲਯਾਨਪੁਰ ਖੇਤੀ ਉਪਜ ਲੈ ਆਉਣ ਲਈ ਭੇਜਿਆ ਤਾਂ ਉਸ ਨੇ ਉਥੇ ਹੀ ਵੰਡ ਦਿੱਤੀ। ਖ਼ਾਲੀ ਹੱਥ ਕੀਰਤਪੁਰ ਮੁੜੇ ਤੇ ਹੱਥ ਜੋੜ ਕਿਹਾ :

ਇਥੇ ਵੀ ਸੰਗਤਾਂ ਨੇ ਛਕਣਾ ਸੀ ਤੇ ਉਥੇ ਕਾਲ ਗ੍ਰਸੇ ਸੇਵਕਾਂ ਦੀ ਉਦਰਪੂਰਨਾ ਹੋਈ। ਗੁਰੂ ਜੀ, 'ਨਿਹਾਲ ਸਿੱਖਾ' ਆਖ ਕੇ ਅਸੀਸ ਦਿੱਤੀ।

**ਭਾਈ ਤੁਲਸਾ ਜੀ** ਨੇ ਜਦ ਸੰਗਤ ਪ੍ਰਤੀ ਉਪਦੇਸ਼ ਮੰਗਿਆ ਸੀ ਤਾਂ ਗੁਰੂ ਅਰਜਨ ਦੇਵ ਜੀ ਨੇ ਬਚਨ ਕੀਤਾ ਸੀ ਕਿ ਅੰਨ ਬਸਤ੍ਰ ਦੀ ਕਿਸੇ ਦੀ ਕਾਮਨਾ ਹੋਵੇ ਤਾਂ ਉਸ ਦੀ ਕਾਮਨਾ ਜੇ ਇਕੇਲੇ ਹੀ ਪੂਰੀ ਕਰ ਸਕੋ ਤਾਂ ਕਰ ਦੇਣੀ ਨਹੀਂ ਤਾਂ ਸਭਨਾਂ ਮਿਲ ਕੇ ਕਰਨੀ। ਸਾਧ ਸੰਗਤ ਉਸ ਬਰਖਾ ਨਿਆਈਂ ਹੈ ਜੋ ਨੀਵੇਂ ਹੋ ਵਰ੍ਹਦੀ ਹੈ ਤੇ ਹਰ ਖੇਤੀ ਹਰੀ ਭਰੀ ਕਰ ਦੇਂਦੀ ਹੈ।

**ਗੁਰੂ ਅਰਜਨ ਦੇਵ ਜੀ ਨੇ ਤਾਂ ਭਾਈ ਬੁੱਧੂ ਨੂੰ** ਇਥੋਂ ਤੱਕ ਕਹਿ ਦਿੱਤਾ ਸੀ ਕਿ ਤੇਰਾ ਆਵਾ ਕੱਚਾ ਹੀ ਰਹਿਣਾ ਹੈ ਕਿਉਂਕਿ ਤੂੰ ਸਿਦਕੀ ਸਿੱਖ ਭਾਈ ਲਖੂ ਪਟੋਲੀਆ ਦੇ ਪਾਟੇ ਕੱਪੜੇ ਦੇਖ ਬੂਹੇ ਬੰਦ ਕਰ ਦਿੱਤੇ ਸਨ। ਭਾਈ ਲਖੂ ਦੀ ਖ਼ੁਸ਼ੀ ਲਏ ਬਗ਼ੈਰ ਬਰਕਤ ਨਹੀਂ ਪੈਣੀ।

ਕਲਗੀਧਰ ਨੇ ਇਹ ਹੁਕਮ ਵੀ ਦੇ ਰੱਖਿਆ ਸੀ ਕਿ

**ਸਿੱਖ ਪਾਸ ਹੋਏ ਤੇ ਘਰ ਆਏ ਨੂੰ ਰੁਚੀ ਕਰ ਕੇ ਖਵਾਏ ਨਾਂਹ, ਉਸ ਨੂੰ ਬੜਾ ਦੋਸ਼ ਲਗਦਾ ਹੈ ਅਤੇ ਦੂਜੇ ਕਿਸੇ ਗ਼ਰੀਬ ਸਿੱਖ ਘਰ ਜਾ ਕੇ ਸਲੂਣਿਆਂ ਦੀ ਆਸ ਕਰੇ, ਇਸ ਤੋਂ ਵੱਡਾ ਅਪਰਾਧ ਕੋਈ ਨਹੀਂ :**

**'ਸਿੱਖ ਢਿੱਗ ਹੋਇ ਅਚਾਵਹਿ ਨਾਹੀ।**
**ਤੌਂ ਦੂਖਨ ਜਾਨਹੁ ਤਿਸ ਮਾਹੀ।**
**ਨਿਰਧਨ ਸਿੱਖ ਤੇ ਚਾਵਹਿ ਨੀਕਾ।**
**ਦੋਸ਼ ਲਖਹੁ ਅਚਵਹਿ ਤਿਸ ਹੀ ਕਾ।'**

ਭਾਈ ਪੈੜਾ ਚੰਡਾਲੀਆ ਤੇ ਭਾਈ ਜੈਤਾ ਸੇਠੀ ਨੂੰ ਗੁਰੂ ਅਰਜਨ ਦੇਵ ਜੀ ਨੇ ਕਹਿਆ ਸੀ :

**'ਪ੍ਰਸਾਦਿ ਪਵਿੱਤਰ ਹੁੰਦਾ ਹੈ ਜੇ ਪ੍ਰਿਥਮੇ ਭੁੱਖੇ ਨੂੰ ਪ੍ਰਸ਼ਾਦਿ ਛਕਾ ਦੇਈਏ।** ਆਪ ਭੀ ਅਰਦਾਸ ਕਰਕੇ ਵਾਹਿਗੁਰੂ ਦਾ ਨਾਮ ਲੈ ਕੇ ਮੂੰਹ ਪਾਵਣਾ, ਵਾਹਿਗੁਰੂ ਪ੍ਰਸੰਨ ਹੁੰਦਾ ਹੈ।'

ਕਲਗੀਧਰ ਨੇ ਇਹ ਬਚਨ ਵੀ ਕੀਤੇ ਸਨ :

ਜੋ ਕੋਈ ਸਿੱਖ ਖਾਲਸੇ ਕੇ ਹੋਣਗੇ ਸੋ ਆਪਸ ਮੋ ਪਿਆਰ ਕਰਨ ਅਰ ਨੇਕ ਬਦ ਨੂੰ ਇਕੱਠੇ ਹੋਇ ਜਾਣ। **ਅਰ ਜੇ ਇਕ ਸਿੱਖ ਉਪਰ ਆਇ ਬਣੇ ਤਾਂ ਸਭ ਇਕੱਠੇ ਜੀਉ ਦੇਣੇ ਨੂੰ ਤਿਆਰ ਹੋਣ। ਤਬ ਉਨ੍ਹਾਂ ਸਿੱਖਾਂ ਨੂੰ ਸਿੱਖੀ ਦਾ ਫਲ ਹੋਵੇ।**

❑

ਤੇਤੀ

# ਸਿੱਖ ਦੀ ਸਾਖ

**ਭਾਈ ਗੁਰਦਾਸ ਜੀ ਦੀ ਨਜ਼ਰੀਂ**

ਭਾਈ ਗੁਰਦਾਸ ਜੀ ਨੇ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਗੁਰੂ ਹਰਿਗੋਬਿੰਦ ਜੀ ਤੱਕ ਪ੍ਰਸਿੱਧ ਸਿੱਖਾਂ ਦੀ ਸੂਚੀ[1], ਉਨ੍ਹਾਂ ਦੇ ਪ੍ਰਮੁੱਖ ਗੁਣਾਂ ਸਮੇਤ, ਗਿਆਰ੍ਹਵੀਂ ਵਾਰ ਵਿਚ ਅੰਕਿਤ ਕੀਤੀ ਹੈ। ਵਾਰ ਦੀਆਂ ਕੁੱਲ ੩੧ ਪਉੜੀਆਂ ਵਿਚੋਂ ਪਹਿਲੀਆਂ ਬਾਰ੍ਹਾਂ ਵਿਚ ਸਿੱਖ ਦੀ ਸਾਖ ਲਿਖੀ ਹੈ। ਇਹ ਇਕ ਪ੍ਰਕਾਰ ਦੀ ਕਸਵੱਟੀ ਹੈ, ਜੋ ਭਾਈ ਜੀ ਨੇ ਸਿੱਖੀ ਪਰਖ ਲਈ ਦਿੱਤੀ ਹੈ। ਇਕ ਕਿਸਮ ਦੀ ਮੰਜ਼ਲ ਹੈ, ਜੋ ਸਿੱਖ ਨੂੰ ਪਾਉਣ ਲਈ ਦਰਸਾਈ ਹੈ। ਜਿਨ੍ਹਾਂ ਪਾ ਲਈ ਉਨ੍ਹਾਂ ਦਾ ਜ਼ਿਕਰ ਇਸ ਵਿਚ ਨਿਰਾਲੇ ਢੰਗ ਨਾਲ ਕੀਤਾ ਹੈ।

ਭਾਈ ਜੀ ਨੇ ਖ਼ੂਬ ਲਿਖਿਆ ਹੈ :

> **ਸਤਿਗੁਰ ਸੱਚਾ ਪਾਤਸ਼ਾਹ ਹੈ ਕਿਉਂਕਿ ਦੁਨਿਆਵੀ ਪਾਤਸ਼ਾਹਾਂ ਦਾ ਹੁਕਮ ਆਪਣੇ ਦੇਸ਼-ਇਲਾਕੇ ਵਿਚ ਹੀ ਟੁਰਦਾ ਹੈ ਪਰ ਸੱਚੇ ਪਾਤਸ਼ਾਹ ਦਾ ਹੁਕਮ ਸੱਭਸ ਦੇ ਉੱਪਰ ਹੈ।**

ਫਿਰ ਪਾਤਸ਼ਾਹ ਲੇਖੇ ਨਾਲ ਦੇਂਦੇ ਹਨ ਅਤੇ ਦੇਂਦੇ ਵੀ ਉਸ ਸਮੇਂ ਹੀ ਹਨ ਜਦ ਝਰੋਖੇ ਵਿਚ ਲੋਕੀਂ ਉਸ ਨੂੰ ਸਲਾਮਾਂ ਕਰਨ ਆਂਵਦੇ ਹਨ ਪਰ ਸੱਚੇ ਪਾਤਸ਼ਾਹ ਪਾਸ, ਜਿਸ ਵੇਲੇ, ਜੋ ਵੀ ਨਿੰਮ੍ਰਤਾ ਧਾਰ ਸਾਧ ਸੰਗਤਿ ਆਵੇ, ਝੋਲੀਆਂ ਭਰ ਦੇਂਦੇ ਹਨ। ਜਨਮਾਂ ਦੀ ਭਟਕਨਾ ਹੀ ਮੁੱਕ ਜਾਂਦੀ ਹੈ। ਜਨਮ ਮਰਨ ਹੀ ਕੱਟਿਆ ਜਾਂਦਾ ਹੈ।

ਦੁਨਿਆਵੀ ਬਾਦਸ਼ਾਹ ਆਪਣੇ ਵਜ਼ੀਰਾਂ, ਮਸਾਹਿਬਾਂ ਤੇ ਮਜਲਸੀਆਂ ਨੂੰ ਸੌਂਹ ਚੁਕਾਉਂਦੇ ਹਨ ਕਿ ਭੇਦ ਬਾਹਰ ਨਹੀਂ ਕੱਢੇਗਾ ਅਤੇ ਦੇਖਣ ਵਿਚ ਆਇਆ ਹੈ ਕਿ ਕਈ ਵਾਰੀ ਉਚੇਚੇ ਪਿਆਲੇ ਵਿਚ ਖ਼ਾਸ ਕੱਢਿਆ ਦਾਰੂ ਪਾ ਪਿਲਾਂਦੇ ਹਨ ਕਿ ਦੇਖੀਏ ਹਰਕਤ ਕੀ ਕਰਦਾ ਹੈ ਅਤੇ ਨਸ਼ਾ ਪੀ ਕੇ ਮਜਲਸ ਦੇ ਫ਼ੈਸਲੇ ਬਾਹਰ ਤਾਂ ਨਹੀਂ ਕੱਢਦਾ, ਪਰ ਸੱਚਾ ਪਾਤਸ਼ਾਹ ਸਿੱਖ ਨੂੰ ਤ੍ਰਿਕਾਲਗਤਾ ਬਖ਼ਸ਼ਦਾ ਹੈ ਫਿਰ ਵੀ ਉਹ ਆਪਣੀ ਕਲਾ ਨਹੀਂ ਜਣਾਂਵਦੇ। ਪਿਆਲੇ ਦੀ ਮਸਤੀ ਉਤਰ ਜਾਣ ਤੇ ਬੜੀ ਸ਼ਰਮਿੰਦਗੀ ਉਠਾਣੀ ਪੈਂਦੀ ਹੈ ਮੁਸਾਹਿਬਾਂ ਨੂੰ, ਪਰ ਸ਼ਬਦ ਦੀ ਮਸਤੀ ਦੀ ਲਾਲੀ ਕਦੀ ਉਤਰਦੀ ਹੀ ਨਹੀਂ।

---

1. ਜਿਨ੍ਹਾਂ ਦੀ ਗਿਣਤੀ ੩੧੯ ਹੈ।

ਨਿਰੇ ਫ਼ੋਕੇ ਗਿਆਨ ਨੂੰ ਹਉਮੈ ਦਾ ਨੁਕਤਾ (ਬਿੰਦੀ) ਨਾਲ ਲੱਗ ਜਾਂਦਾ ਹੈ। ਮਹਰਮ (محرم) ਦੀ ਥਾਂ ਮੁਜਰਮ (مجرم) ਬਣ ਜਾਂਦਾ ਹੈ।

**ਸ਼ਬਦ, ਪਹਿਲਾਂ ਹਉਮੈ ਦਾ ਨੁਕਤਾ ਮਿਟਾਂਦਾ ਹੈ।** ਕਦੇ ਮੁਜਰਮ ਨਹੀਂ ਬਣਨ ਦੇਂਦਾ। ਵੱਡੀ ਸਿਫ਼ਤ ਇਹ ਹੈ ਗੁਰੂ ਦੇ ਸ਼ਬਦ ਦੀ ਕਿ ਜਿਸ ਨੇ ਅੰਮ੍ਰਿਤ ਪਿਆਲਾ ਪੀਤਾ ਉਹ ਸਰੀਰ ਦੇ ਰਸਾਂ ਵਲੋਂ ਮਸਤਾਨਾ ਹੋ ਜਾਂਦਾ ਹੈ ਅਤੇ ਉੱਚੀਆਂ ਵਿਚਾਰਾਂ ਫੁਰਦੀਆਂ ਹਨ :

'ਦੇਹ ਬਿਦੇਹੀ, ਵਡੇ ਵੀਚਾਰੀ।'

ਸਭ ਤੋਂ ਵੱਡੀ ਵਿਚਾਰ ਇਹ ਉਪਜਦੀ ਹੈ ਕਿ ਤੰਦੂਰ ਤਾਅ, ਪਕਾਉਣੀਆਂ ਤਾਂ ਦੋ ਪਰਸ਼ਾਦੀਆਂ ਹਨ ਭਾਵੇਂ ਚੰਦਨ ਦੀਆਂ ਲੱਕੜਾਂ ਬਾਲੀਏ, ਭਾਵੇਂ ਕਿੱਕਰ ਦੀਆਂ। ਫਿਰ ਚੰਦਨ ਦੀਆਂ ਕਿਉਂ ਬਾਲੀਏ? ਮਿਲੇ ਚੰਦਨ ਰੂਪ ਸੁਆਸਾਂ ਨੂੰ ਰਸਾਂ ਲਈ ਕਿਉਂ ਜ਼ਾਇਆ ਕਰੀਏ? ਸਿੱਖ ਸ਼ਬਦ ਨੂੰ ਗੁਰੂ ਦੀ ਮੂਰਤ ਜਾਣਦੇ ਹਨ ਅਤੇ ਸਾਧ ਸੰਗਤਿ ਨੂੰ ਨਿਰੰਕਾਰ ਦਾ ਆਸਣ। ਹੋਰ ਕੋਈ ਪੂਜਾ ਅਰਚਾ ਨਹੀਂ ਕਰਦੇ :

**'ਗੁਰ ਮੂਰਤਿ ਗੁਰ ਸ਼ਬਦਿ ਸੁਣਿ**
**ਸਾਧ ਸੰਗਤਿ ਆਸਣ ਨਿਰੰਕਾਰੀ।'**

ਸ਼ਬਦ ਦੀ ਰੌਸ਼ਨੀ ਵਿਚ ਟੁਰਨ ਵਾਲੇ ਸਿੱਖ ਸਰੀਰ 'ਤੇ ਕਸ਼ਟ ਸਹਿ ਕੇ ਵੀ ਪਰਉਪਕਾਰ ਕਰਦੇ ਹਨ। ਜੈਸੇ ਜਲ ਆਪ ਉਬਾਲੇ ਖਾਂਦਾ ਹੈ ਪਰ ਦੁੱਧ ਨੂੰ ਆਂਚ ਨਹੀਂ ਆਉਣ ਦਿੰਦਾ। ਬਸ, ਉਨ੍ਹਾਂ ਦਾ ਹੀ ਜਨਮ ਸਫ਼ਲ ਜਾਣੋ ਜੋ ਗੁਰਦੁਆਰੇ, ਗੁਰ ਸਿੱਖਾਂ ਦੀ ਸੰਗਤਿ ਕਰਨ ਜਾਂਦੇ ਹਨ। ਗੁਰੂ ਦੇ ਸ਼ਬਦ ਭੰਡਾਰ—**ਗੁਰੂ ਗ੍ਰੰਥ ਸਾਹਿਬ** ਅੱਗੇ ਮੱਥਾ ਟੇਕ ਕੇ ਸਿੱਖਾਂ ਦੇ ਦਰਸ਼ਨ ਕਰਦੇ, ਪੱਖੇ ਪਾਣੀ ਦੀ ਟਹਿਲ ਕਰਦੇ ਹਨ। ਚਰਨ ਧੂੜ ਮਸਤਕ ਲਗਾਂਦੇ ਤੇ ਸ਼ਬਦ ਧਿਆਨ ਲਗਾ ਕੇ ਸੁਣਦੇ ਹਨ। ਰਹਿਰਾਸ ਸੁਣਨ ਦਾ ਨੇਮ ਕਰਦੇ ਹਨ ਭਾਵ ਸਹੀ ਰਾਹ ਟੁਰੀ ਜਾਂਦੇ ਹਨ। ਕਾਮ ਨੂੰ ਤਿਆਗਦੇ ਹਨ। ਆਪਣੀ ਧਰਮ ਦੀ ਇਸਤ੍ਰੀ ਬਿਨਾਂ ਹੋਰ ਕਿਧਰੇ ਝਾਕਦੇ ਨਹੀਂ।

ਕ੍ਰੋਧ ਨਹੀਂ ਕਰਦੇ। ਕ੍ਰੋਧ ਚੰਡਾਲ ਹੈ, ਇਸ ਨਾਲ ਛੋਹਿਆ ਨਹੀਂ ਚਾਹੀਦਾ। ਹੋਰ ਕੋਈ ਕ੍ਰੋਧ ਕਰੇ ਤਾਂ ਸਹਿੰਦੇ ਹਨ। ਅੱਗੋਂ ਮਿੱਠਾ ਬੋਲਦੇ ਹਨ।

ਹੰਕਾਰ ਨਹੀਂ ਕਰਦੇ।

ਲੋਭ ਵੱਸ ਹੋ ਕਰਮ ਨਹੀਂ ਕਰਦੇ। ਪਦਾਰਥ ਥੋੜ੍ਹਾ ਆਵੈ ਬਹੁਤਾ ਆਵੈ, ਆਪਣੀ ਪਰਾਲਬਧ 'ਤੇ ਰਾਜ਼ੀ ਰਹਿੰਦੇ ਹਨ। ਧਰਮ ਦੀ ਕਿਰਤ ਕਰ ਕੇ ਵੰਡ ਖਾਂਵਦੇ ਹਨ ਅਤੇ ਗ਼ਰੀਬ ਅਗਿਆਨੀਆਂ ਪਰ ਦਇਆ ਕਰਦੇ ਹਨ। ਸੱਚ 'ਤੇ ਦ੍ਰਿੜ੍ਹ ਰਹਿੰਦੇ ਹਨ।

ਪਰਸ਼ਾਦ ਗੁਰੂ ਦਾ ਨਮਿਤ ਦੇ ਕੇ ਖਾਂਵਦੇ ਹਨ। ਦਸਵੰਧ ਕੱਢਦੇ ਹਨ। ਸਾਧ ਸੰਗਤਿ ਵਿਚ ਬੈਠੇ ਨੇਤ੍ਰ ਭੀ, ਸ੍ਰਵਣ ਭੀ ਸ਼ਬਦ ਵੱਲ ਰੱਖਦੇ ਹਨ ਅਤੇ ਰਿਦਾ ਸ਼ਬਦ ਵੱਲ ਰੱਖ ਕੇ ਲਿਵ ਦੇ ਵਿਚ ਲੀਨ ਮਨ ਨੂੰ ਕਰਦੇ ਹਨ। ਮਨ ਨੂੰ ਸ਼ਬਦ ਦਾ ਮੇਲੀ ਕਰਦੇ ਹਨ।

ਜਿਉਂ-ਜਿਉਂ ਵਾਹਿਗੁਰੂ ਦਾ ਹੁਕਮ ਹੁੰਦਾ ਹੈ, ਮਿੱਠਾ ਮੰਨ ਕੇ ਕਮਾਂਵਦੇ ਹਨ ਤੇ ਵਿਚੋਂ ਆਪਾ ਘਟਾਂਵਦੇ ਹਨ। ਆਖਦੇ ਰਹਿੰਦੇ ਹਨ ਕਿ ਇਹ ਸਭ ਵਡਿਆਈਆਂ ਸਤਿਗੁਰ ਦੀਆਂ ਹਨ :

ਹੁਕਮ ਰਜਾਈ ਚਲਣਾ
ਆਪ ਗਵਾਇ,
ਨ ਆਪ ਜਣਾਇਆ।

ਇਹ ਸਮਝਦੇ ਹਨ ਕਿ ਇਸ ਸਰੀਰ ਛਿੰਨ ਭੰਗਰ ਥੀਂ ਪਰਉਪਕਾਰ ਹੋਇ ਆਇ, ਸੋਈ ਸਾਨੂੰ ਲਾਭ ਹੈ।

ਇੰਦ੍ਰੀਆਂ ਸੰਕੋਚ ਤੇ ਵਾਸਨਾ ਰੋਕ ਗੁਰੂ ਦਾ ਸ਼ਬਦ ਸੁਣਦੇ ਪੜ੍ਹਦੇ ਹਨ।

ਕਿਸੇ ਵੱਲ ਵੈਰ ਵਿਰੋਧ ਦੁਬਿਧਾ ਨਹੀਂ ਕਰਦੇ। ਸਭਨਾਂ ਨੂੰ **ਗੁਰ-ਮੂਰਤਿ** ਜਾਣਦੇ ਹਨ ਅਤੇ ਜਿਨ੍ਹਾਂ ਵਿਚ ਗੁਰ-ਮਤਿ ਦੇਖਦੇ ਹਨ, ਉਨ੍ਹਾਂ ਦੀ ਸੰਗਤਿ ਵਿਸ਼ੇਸ਼ ਕਰ ਕਰਦੇ ਹਨ।

ਸਿੱਖੀ ਹੈ ਬਹੁਤ ਸੂਖ਼ਮ, ਜਿਵੇਂ ਕਿ ਖੰਡੇ ਦੀ ਧਾਰ 'ਤੇ ਟੁਰਨਾ। ਕਾਮ ਕ੍ਰੋਧ ਤਿਆਗਣਾ ਵੀ ਇਤਨਾ ਹੀ ਕਠਿਨ ਹੈ। ਅਭਿਮਾਨੀ ਨਹੀਂ ਟੁਰ ਸਕਦਾ ਇਸ ਰਾਹ 'ਤੇ।

ਜਿਵੇਂ ਕੋਹਲੂ ਵਿਚੋਂ ਤੇਲ ਪੀੜ ਕੱਢੀਦਾ ਹੈ, ਤਿਵੇਂ ਸਰੀਰ ਵਿਚੋਂ ਰਸ ਪੀੜ ਬਾਹਰ ਕੱਢਦੇ ਹਨ।

ਵੀਹ ਵਿਸਵੇ ਜਗਤ ਹੈ ਤੇ ਇਕੀਹਵੀਂ ਪਤਿ ਦੀ ਪਉੜੀ, ਸ਼ਬਦ ਨੂੰ ਸਮਝ ਕੇ, ਵਾਹਿਗੁਰੂ ਨੂੰ ਰਿਦੇ ਵਿਚ ਧਾਰ ਕੈ, ਸਿੱਖ ਅਕਾਲ ਪੁਰਖ ਨਾਲ ਇਕ ਰੂਪ ਹੁੰਦੇ ਹਨ :

**'ਚੜਿ ਇਕੀਹ ਪਉੜੀਆਂ**
**ਨਿਰੰਕਾਰ ਗੁਰ ਸ਼ਬਦਿ ਸਹੀੜੀ।**

ਨਿੰਮ੍ਰਤਾ ਹਿਰਦੇ ਧਾਰ ਕੇ, ਭਰੇ-ਭਰੇ ਰਹਿੰਦੇ ਹਨ ਅਤੇ ਸ਼ਬਦ ਦਾ ਧਿਆਨ ਕਰ ਕੇ ਗਿਆਨ ਰਸ ਪੀਂਦੇ ਹਨ।

ਜਿਵੇਂ ਸੂਰਜ ਚੜ੍ਹਿਆਂ ਤਾਰੇ ਅਲੋਪ ਹੋ ਜਾਂਦੇ ਹਨ, ਤਿਵੇਂ ਸ਼ਬਦ ਦੀ ਸੋਝੀ ਆਇਆਂ ਮੜ੍ਹੀਆਂ, ਮੱਠਾਂ, ਬੁੱਤਾਂ ਦੀ ਪੂਜਾ ਅਲੋਪ ਹੋ ਜਾਂਦੀ ਹੈ ਅਤੇ ਹੋਰ ਵੀ ਜਿਹੜੇ ਕਰਮ ਤੇ ਬੁੱਤ ਦੇ ਗਿਆਨ ਹਨ, ਉਹ ਭੀ ਛਿਪ ਜਾਂਦੇ ਹਨ ਜਦ ਗੁਰਸਿੱਖੀ ਰਿਦੇ ਨਿਵਾਸ ਕਰਦੀ ਹੈ।

ਸਤਿਗੁਰਾਂ ਨੇ ਕ੍ਰਿਪਾ ਕਰ ਕੇ ਸਿੱਖਾਂ ਨੂੰ ਸ਼ਬਦ ਦਾ ਗਿਆਨ ਦੇ ਕਰ, ਦੇਹ ਅਭਿਮਾਨ ਨਾਸ ਕਰ ਕੇ ਚਾਰ ਵਰਨਾਂ ਥੀਂ ਇਕ ਵਰਨ ਕਰ ਦਿੱਤਾ ਹੈ। ਹੁਣ ਸਿੱਖਾਂ ਨੂੰ ਸਦਾ ਲਾਲੀ ਚੜ੍ਹੀ ਰਹਿੰਦੀ ਹੈ। ਜਿਵੇਂ ਚੂਨਾ ਜ਼ਰੂਰ ਉੱਜਲ ਹੈ, ਕੱਥਾ ਭੂਸਲਾ, ਸਪਾਰੀ ਚਿੜ੍ਹਮਿੜ੍ਹੀ ਤੇ ਪਾਨ ਸਾਵਾ ਪੀਲਾ, ਪਰ ਜਦ ਸਭ ਰਲਾ ਖਾ ਲਈਦੇ ਹਨ ਤਾਂ ਰੰਗ ਲਾਲ ਹੋ ਜਾਂਦਾ ਹੈ। ਜਿਨ੍ਹਾਂ ਵਰਣ ਆਸ਼ਰਮ ਮਿਟਾ ਦਿੱਤੇ ਹਨ, ਵਰਨਾਂ ਦਾ ਅਭਿਮਾਨ ਦੂਰ ਕਰ ਦਿੱਤਾ ਹੈ, ਉਨ੍ਹਾਂ ਦੇ ਮੂੰਹ 'ਤੇ ਸਦਾ ਲਾਲੀ ਚੜ੍ਹੀ ਰਹਿੰਦੀ ਹੈ :

**ਚਾਰ ਵਰਨ ਇਕ ਵਰਨ ਕਰਿ**
**ਵਰਨ ਆਵਰਨ ਤਮੋਲੁ ਗੁਲਾਲੇ।**

ਗੁਰੂ ਦਾ ਸ਼ਬਦ ਸਮਝ ਜਾਈਏ ਤਾਂ ਦਿਬ ਦ੍ਰਿਸ਼ਟੀ ਮਿਲਦੀ ਹੈ ਅਤੇ ਸ਼ਬਦ ਵਿਚ ਆਤਮ-ਰਾਮ ਜਾਣ ਕੇ, ਸ਼ਬਦ ਦਾ ਰਸ ਮਾਣੀਏ ਤਾਂ ਅੰਦਰ ਪ੍ਰਕਾਸ਼ ਹੋ ਜਾਂਦਾ ਹੈ :

**ਦਿਬ ਦੇਹਿ, ਦਿਬ ਦਿਸਟਿ ਹੋਇ,**
**ਸ਼ਬਦ ਸੁਰਤਿ, ਦਿਬ ਜੋਤਿ ਉਜਾਲੇ। ੭। ੧੧।**

ਸੰਗਤ ਵਿਚ ਜਾ ਕੇ ਸ਼ਬਦ ਸੁਣਨ ਪੜ੍ਹਨ ਦਾ ਅਨੰਦ ਹੀ ਹੋਰ ਹੈ। ਇੰਝ ਪਰਮ ਰਸ ਦਾ ਪਿਆਲਾ ਪੀ ਲਈਦਾ ਹੈ। **ਚਕੋਰ ਚੰਦ੍ਰਮਾ ਦਾ ਧਿਆਨ ਰੱਖ ਚੰਨ ਦਾ ਚਾਨਣ ਪੀਂਦਾ ਹੈ, ਹੁਣ ਉਸ ਨੂੰ ਅੱਗ ਦਾ ਸੇਕ ਨਹੀਂ ਲੱਗਦਾ। ਤਿਵੇਂ ਜਦ ਸ਼ਬਦ ਦੇ ਚਾਨਣ ਵਿਚ ਆਤਮ ਰਸ ਪੀਵੀ ਜਾਈਦਾ ਹੈ ਤਾਂ ਮਾਇਆ ਦਾ ਸੇਕ ਨਹੀਂ ਲੱਗਦਾ** ਸਗੋਂ ਮਾਇਆ ਦੀ ਕਿਰਤ ਵੀ ਪਰਸੁਆਰਥ ਕਰ ਕੇ ਸੁੱਖ ਦੇਂਦੀ ਹੈ। ਮੋਰ ਪੈਲਾਂ ਪਾਂਦਾ ਹੈ ਜਦ ਮੇਘ ਵਰਸਦਾ ਹੈ। ਤਿਵੇਂ ਕਥਾ ਕੀਰਤਨ ਸੁਣ ਕੇ ਸਿੱਖਾਂ ਦਾ ਮਨ ਵੀ ਪੈਲਾਂ ਪਾਂਦਾ ਹੈ :

**'ਘਨਹਰ ਚਾਤ੍ਰਿਕ ਮੋਰ ਜਿਉ,**
**ਅਨਹਦ ਧੁਨਿ ਸੁਣਿ ਪਾਇਲ ਪਾਈ।' ੮। ੧੧।**

ਜਿਵੇਂ ਭੰਵਰ ਕੰਵਲ ਫੁੱਲ ਦੀਆਂ ਤੁਰੀਆਂ ਵਿਚੋਂ ਮਕਰੰਦ ਰਸ ਚੂਸਦੇ-ਚੂਸਦੇ, ਉਨ੍ਹਾਂ ਦਾ ਹੀ ਹੋ ਜਾਂਦਾ ਹੈ, ਉੱਡਣਾ ਹੀ ਭੁੱਲ ਜਾਂਦਾ ਹੈ, ਤਿਵੇਂ ਗੁਰਸਿੱਖ ਜਦ ਸ਼ਬਦ ਦੇ ਵਿਚਾਰਨ ਵਿਚ ਮਨ ਦੇਂਦਾ ਹੈ ਤਾਂ ਮਨ ਬਾਹਰਲੀਆਂ ਉਡਾਰੀਆਂ ਮਾਰਨਾ ਬੰਦ ਕਰ ਦੇਂਦਾ ਹੈ :

**'ਸੁਖ ਸੰਪਟ ਹੋਇ ਭਵਰ ਸਮਾਈ।'**

ਜਿਵੇਂ ਸਮੁੰਦਰ ਦੀ ਮੱਛੀ ਦੀ ਚਾਲ ਕੋਈ ਦੱਸ ਨਹੀਂ ਸਕਦਾ, ਤਿਵੇਂ ਸ਼ਬਦ ਵਿਚ ਲੀਨ ਮਨ ਦੀ ਗਤੀ ਕੋਈ ਵਰਨਣ ਨਹੀਂ ਕਰ ਸਕਦਾ। ਅੰਦਰ ਬਾਹਰ ਅੰਮ੍ਰਿਤ ਦਾ ਝਰਨਾ ਵਹਿਣ ਲੱਗ ਪੈਂਦਾ ਹੈ। ਸਿੱਖ ਸਭ ਅਵਸਥਾਵਾਂ ਤੋਂ ਉੱਚਾ ਹੈ।

ਗੁਰੂ ਨੇ ਸਿੱਖ ਨੂੰ ਵੈਰਾਗ ਜਾਂ ਤਿਆਗ ਨਹੀਂ ਸਿਖਾਇਆ ਸਗੋਂ ਕਿਹਾ :

**'ਧਰਮ ਦੀ ਕਿਰਤ ਕਰੋ**
**ਕਥਾ ਕੀਰਤਨ ਧਰਮਸਾਲ ਜਾਇ ਸੁਣੋ**
**ਤੁਹਾਡੇ ਰਿਦੈ ਸਹਜ-ਉਦਾਸੀ ਆਵੇਗੀ।'**

ਗਿਆਨ ਧਿਆਨ ਸਿਮਰਨ ਕਰਦੇ, ਵਿਚੇ ਮਾਇਆ ਦੇ, ਸਿੱਖ ਨੂੰ ਉਦਾਸੀ ਹੋ ਆਂਵਦੀ ਹੈ।

ਜਿਵੇਂ ਤਰਵਰ ਥੀਂ ਰਸ ਪੀ ਕੇ, ਪਰਪੱਕ ਹੋ ਕੇ ਫੁੱਲ ਨਿਆਰਾ ਹੋ ਜਾਂਦਾ ਹੈ, ਤੈਸੇ ਗੁਰੂ ਦਾ ਸ਼ਬਦ ਸੁਣ ਕੇ, ਆਪਣੇ ਜੀਵਨ ਵਿਚ ਢਾਲ ਕੇ, ਸਿੱਖ ਜਗਤ ਤੋਂ ਨਿਆਰਾ ਹੋ ਜਾਂਦਾ ਏ। ਐਸਾ ਇਕ ਸਿੱਖ ਵੀ ਜਿਥੇ ਹੈ, ਜਿਸ ਦੇਹ ਵਿਚ ਹੈ ਸਾਰੇ ਦੇਸ਼ ਨੂੰ ਸਿੱਖੀ ਦਾਨ ਕਰਦਾ ਹੈ। ਜਿਵੇਂ ਬਨ ਵਿਚ ਚੰਦਨ ਬੂਟਾ ਹੋਵੇ, ਸਭ ਨੂੰ ਖੁਸ਼ਬੂਈ ਦੇ ਜਾਂਦਾ

ਹੈ। ਜੇ ਕਿਧਰੇ ਭੁੱਲ ਭੁਲਾ ਕੇ ਸਿੱਖ ਦੀ ਕੁਸੰਗਤਿ ਹੋ ਵੀ ਜਾਏ ਤਾਂ ਉਥੋਂ ਉਦਾਸ ਹੋ ਕੇ ਉੱਠ ਆਂਵਦਾ ਹੈ ਤੇ ਬਾਣੀ ਆਣ ਸੁਣਦਾ ਹੈ ਤੇ ਮੈਲ ਧੋ ਲੈਂਦਾ ਹੈ :

**'ਬਗੁਲਾ ਹੰਸ ਨ ਹੋਵਈ,**
**ਮਾਨ ਸਰੋਵਰ ਜਾਇ ਖਲੋਈ।'**

ਪਰ ਦੇਖੋ ਬਾਂਸ ਵੱਲ ਉਹ ਨਹੀਂ ਲੈਂਦਾ ਖੁਸ਼ਬੂਈ ਚੰਦਨ ਪਾਸ ਹੋ ਕੇ ਵੀ ਕਿਉਂਕਿ ਚਾਰ ਔਗੁਣ ਬਾਂਸ ਵਿਚ ਹਨ :

ਇਕ, ਵੱਡਾ ਜਣਾਂਦਾ ਹੈ।

ਦੂਜੇ, ਪੋਲਾ, ਖੋਖਲਾ ਹੈ।

ਤੀਜੇ, ਵਿਚ ਗੰਢਾਂ ਹਨ

ਅਤੇ

ਚੌਥੇ, ਵਰਨ ਦੋਖੀ ਹੈ। ਆਪਣੇ ਸਾਥੀਆਂ ਨਾਲ ਹੀ ਖਹਿ-ਖਹਿ, ਆਪ ਸੜਦਾ ਤੇ ਹੋਰਨਾਂ ਨੂੰ ਸਾੜਦਾ ਹੈ।

ਗੁਰੂ ਦੇ ਸਿੱਖ ਚੇਤੰਨ ਹਨ। ਉਹ ਨਿੰਮ੍ਰਤਾ ਵਿਚ ਹਨ। ਪੱਕੇ ਪੀਲੇ ਦ੍ਰਿੜ੍ਹ ਹਨ। ਕੋਈ ਵਲ ਵਿੰਗ ਉਨ੍ਹਾਂ ਵਿਚ ਨਹੀਂ ਤੇ ਸਿੱਖਾਂ ਪੁੱਤਾਂ ਭਾਈਆਂ ਨਾਲ ਇਕੋ ਜਿਹਾ ਵਰਤਾਰਾ ਕਰਦੇ ਹਨ, ਪਰ ਮਨਮੁਖ ਜਗਤ ਵਿਚ ਫਸਿਆ, ਨਿਕਲ ਹੀ ਨਹੀਂ ਸਕਦਾ :

**ਵੀਹਾਂ ਦੈ ਵਰਤਾਰੈ ਓਹੀ। ੧੦। ੧੧।**

ਸ਼ਬਦ ਦੀ ਸੋਝੀ ਪਾ ਕੇ ਗੁਰ ਸਿੱਖ ਆਤਮ ਗਿਆਨ ਦ੍ਰਿੜ੍ਹ ਕਰ ਲੈਂਦੇ ਹਨ। ਦੇਹ ਅਭਿਮਾਨ ਮਿਟ ਜਾਂਦਾ ਹੈ। ਜੀਵਨ ਮੁਕਤ ਹੋ ਕੇ ਵਿਚਰਦੇ ਹਨ। ਕਦੇ ਅਗਿਆਨ ਦੀ ਕ੍ਰਿਆ ਨਹੀਂ ਕਰਦੇ। ਸ਼ਿਵ ਸ਼ਕਤੀ ਦੇ ਵਰ-ਸਰਾਪਾਂ ਤੋਂ ਸਿੱਖ ਅੱਗੇ ਲੰਘ ਗਏ ਹਨ, ਕੋਈ ਪਰਵਾਹ ਨਹੀਂ ਕਰਦੇ :

**ਸ਼ਿਵ ਸ਼ਕਤੀ ਲੰਘਿ ਵਰੈ ਸਰਾਪੈ।**

ਗੁਰੂ ਤੇ ਸਿੱਖ ਦੀ ਸੰਗਤ (ਮੇਲਾਵੜੀ) ਹਿਤ ਵਾਲੀ ਹੈ। ਸ਼ਬਦ ਦੀ ਸੂਰਤਿ ਤੇ ਪ੍ਰੇਮ ਨੂੰ ਸਿੱਖ ਪਛਾਣਦੇ ਹਨ। ਇਕ ਕੁਦਰਤੀ ਸੁੰਦਰਤਾ ਸਿੱਖਾਂ ਦੇ ਚਿਹਰਿਆਂ 'ਤੇ ਹੁੰਦੀ ਹੈ :

**ਗੁਰ ਸਿੱਖ ਸੰਧਿ ਮਿਲਾਵੜਾ**
**ਸ਼ਬਦੁ ਸੁਰਤਿ ਪਰਚਾਇ ਪਛਾਪੈ। ੧੨। ੧੧।**

❑

# ਪਾਂਡੀ

**ਭਾਈ ਗੜੀਆਲ ਤੇ ਭਾਈ ਮਥਰਾ ਦਾਸ** ਦੋਵੇਂ ਪੰਡ ਉਠਾਉਣ ਦੀ ਕਿਰਤ ਕਰ ਕੇ ਲਿਆਂਵਦੇ ਸਨ। ਗ੍ਰਹਿਸਤੀ ਸਨ। ਜਦ ਕਿਰਤ ਕਰ ਘਰ ਆਉਣ ਤਾਂ ਪਰਵਾਰ ਉਨ੍ਹਾਂ ਦੀ ਬਹੁਤ ਦੇਖ-ਰੇਖ ਰੱਖੇ ਕਿਉਂਕਰ ਦਿਹਾੜੀ ਕਰੜੀ ਕਾਰ ਕਰਦੇ ਸਨ।

**ਭਾਈ ਗੜੀਆਲ, ਮਥਰਾ ਦਾਸ ਜੀ, ਭਾਈ ਬਿਸ਼ਨਾ ਬੀਬੜਾ ਤੇ ਸੁੰਦਰ ਮਾਛੀ**

ਇਕ ਦਿਨ ਪਰਵਾਰ ਨੂੰ ਕਹਿਣ ਲੱਗੇ ਕਿ ਅਸੀਂ ਤਾਂ ਪੰਡ ਚੁੱਕਣ ਵਿਚ ਰੁੱਝੇ ਰਹਿੰਦੇ ਹਾਂ, ਤੁਸੀਂ ਜਿਵੇਂ ਸਾਡੀ ਸੇਵਾ ਕਰਦੇ ਹੋ, ਜਦ ਅਸੀਂ ਪਾਸ ਨਾ ਹੋਈਏ ਤਾਂ ਸਿੱਖਾਂ ਦੀ ਟਹਿਲ ਕਰਿਆ ਕਰੋ। ਸਿੱਖਾਂ ਦੀ ਪ੍ਰਸੰਨਤਾ ਲੈਣੀ। **ਉਹ ਆਪੂੰ ਵੀ ਕਿਸੇ ਨੂੰ ਭਾਰੀ ਪੰਡ ਉਠਾਏ ਜਾਂਦਾ ਦੇਖ ਕੇ, ਘਰ ਪਹੁੰਚਾ ਆਂਵਦੇ।**

ਜਦ ਸਿੱਖਾਂ ਨੇ ਪੰਜਵੀਂ ਪਾਤਸ਼ਾਹੀ ਦੇ ਹਜ਼ੂਰ ਉਨ੍ਹਾਂ ਦੀ ਸਾਖ ਚਲਾਈ ਤਾਂ ਸਾਹਿਬ ਨੂੰ ਬੜੀ ਖੁਸ਼ੀ ਹੋਈ ਤੇ ਫਿਰ ਮਹਾਰਾਜ ਨੇ ਪਿੰਡੋਂ ਪਾਸ ਬੁਲਾ ਅਸ਼ੀਰਵਾਦ ਦਿੱਤੀ ਤੇ ਸੰਗਤ ਵਿਚ ਉਨ੍ਹਾਂ ਦੀ ਕਰਣੀ ਦੀ ਸ਼ਲਾਘਾ ਕੀਤੀ।

ਇਸੇ ਤਰ੍ਹਾਂ ਮਜ਼ਦੂਰੀ ਦੀ ਕਿਰਤ ਕਰਦੇ ਭਾਈ ਬਿਸ਼ਨਾ ਬੀਬੜਾ ਤੇ ਭਾਈ ਸੁੰਦਰ ਮਾਛੀ ਨੇ ਕਿਹਾ ਕਿ ਅਸੀਂ ਤਾਂ ਪੰਡਾਂ ਚੁੱਕਣ ਵਿਚ ਰੁੱਝੇ ਰਹਿੰਦੇ ਹਾਂ, ਸਾਡਾ ਉਧਾਰ ਕਿਵੇਂ ਹੋਏ ਤਾਂ ਬਚਨ ਹੋਆ :

> 'ਭਾਈ ਸੁੰਦਰ! ਤੂੰ ਹਜ਼ੂਰ ਲੱਕੜੀਆਂ ਲਿਆਇਆ ਕਰ ਤੇ ਨਾਲੇ ਪਾਣੀ ਦੀਆਂ ਮੱਸ਼ਕਾਂ ਲਿਆਇਆ ਕਰ।'
>
> ਭਾਈ ਬਿਸ਼ਨੇ ਨੂੰ ਕਿਹਾ ਕਿ ਪਿਛਲ ਰਾਤ ਪਾਣੀ ਗਰਮ ਕਰ ਕੇ ਸਿੱਖਾਂ ਨੂੰ ਇਸ਼ਨਾਨ ਕਰਾਇਆ ਕਰ। ਸਿੱਖਾਂ ਦੇ ਪੈਰਾਂ ਦੀ ਮੈਲ ਧੋਇਆ ਕਰ। ਫਿਰ ਜਤਲਾਉਂਦੇ ਨਹੀਂ ਫਿਰਨਾ:

**'ਸੇਵਾ ਕਰਹੁ, ਹੋਇ ਮਨ ਦੀਨ।'**

ਭਾਈ ਦੀਪਾ ਜੀ ਨੂੰ ਕਿਹਾ :

**ਕੋਈ ਘਰ ਆਵੇ ਉਸ ਨੂੰ ਪ੍ਰਸੰਨ ਚਿੱਤ ਪ੍ਰਸ਼ਾਦ ਛਕਾਉਣਾ। ਥੱਕੇ ਦੀ ਥਕਾਵਟ ਦੂਰ ਕਰਨੀ। ਕੋਈ ਨੰਗਾ ਦੇਖੋ ਤਾਂ ਚੁੱਪ ਚਪੀਤੇ ਬਸਤਰ ਪਾਇ ਦੇਣਾ।**

ਇਨ੍ਹਾਂ ਉਪਦੇਸ਼ਾਂ ਦਾ ਹੀ ਅਸਰ ਸੀ ਕਿ ਕੋਈ ਸਿੱਖ ਨਾ ਤਾਂ ਗਾਰ ਚੁੱਕਦੇ ਸੰਗਦਾ, ਨਾ ਪੰਡ ਉਠਾਉਣੋਂ ਸੰਕੋਚ ਕਰਦਾ। ਮਹਾਰਾਜਾ ਰਣਜੀਤ ਸਿੰਘ ਵੀ ਇਕ ਵਾਰੀ ਪਾਂਡੀ ਬਣ ਗਿਆ ਸੀ ਜਦ ਉਸ ਦੇਖਿਆ ਕਿ ਇਕ ਬਿਰਧ ਆਪਣੀ ਪੰਡ ਚੁੱਕਣ ਤੋਂ ਅਸਮਰਥ ਹੈ।

❑

# ਧੋਬੀ

**ਭਾਈ ਮਲੀਆ ਤੇ ਭਾਈ ਸਹਾਰੂ** ਡੱਲਾ ਪਿੰਡ ਵਿਚ ਰਹਿੰਦੇ ਤੇ ਧੋਬੀ ਦੀ ਕਿਰਤ ਕਰਦੇ। ਕੱਪੜੇ ਇਤਨੇ ਉੱਜਲ ਕਰ ਧੋਂਦੇ ਕਿ ਸਾਰੇ 'ਭਲੇ ਛੀਂਬੇ' ਕਹਿ ਬੁਲਾਂਦੇ।

**ਭਾਈ ਮਲੀਆ**
**ਭਾਈ ਸਹਾਰੂ**

ਗੁਰੂ ਅਮਰਦਾਸ ਜੀ ਪਾਸ ਗੋਇੰਦਵਾਲ ਆਏ। ਉਪਦੇਸ਼ ਮੰਗਿਆ ਕਿ ਉਨ੍ਹਾਂ ਦਾ ਕਿਵੇਂ ਉਧਾਰ ਹੋਸੀ।

ਬਚਨ ਹੋਆ :

ਤੁਸੀਂ ਸਿੱਖਾਂ ਦੇ ਮੈਲੇ ਬਸਤ੍ਰ ਧੋ ਦੇਵਣੇ। ਪਾਟੇ ਸੀਅ ਦੇਵਣੇ। ਤੁਸੀਂ ਭੀ ਉੱਜਲ ਹੋਵੋਗੇ ਤੇ ਗੁਰੂ ਨਾਲ ਗੰਢੁ ਹੋਵੇਗਾ। ਸਿੱਖ ਤੁਹਾਡੇ ਰਿਦੈ ਦੀ ਮੈਲ ਧੋਣਗੇ।

ਜਿਹੋ ਜਿਹੀ ਕੋਈ ਕਿਰਤ ਕਰਦਾ ਹੈ, ਉਸ ਨੂੰ ਕਰਦਿਆਂ ਹੀ ਕੀਰਤੀ ਕਰਨ ਲਗਾ ਦੇਣਾ, ਗੁਰੂ ਦਾ ਹੀ ਚਮਤਕਾਰ ਹੈ।

❑

ਛੱਤੀ

# ਤਰਖਾਣ

ਭਾਈ ਧਿੰਙੜ ਤੇ ਭਾਈ ਮਦੂ ਤਰਖਾਣਾ ਕਰਦੇ ਸਨ।

**ਭਾਈ ਧਿੰਙੜ ਤੇ ਭਾਈ ਮਦੂ**

'ਵਡੇ ਸੁਜਾਣ ਤਿਖਾਣ ਅਪਾਰਾ', ਲਿਖ ਕੇ ਭਾਈ ਗੁਰਦਾਸ ਜੀ ਨੇ ਉਪਮਾ ਕੀਤੀ ਹੈ।

ਗੁਰੂ ਹਰਿਗੋਬਿੰਦ ਦੀ ਸ਼ਰਨ ਆਏ ਤੇ ਮੀਰੀ ਪੀਰੀ ਦੇ ਮਾਲਕ ਦੀ ਕਰਣੀ ਦੇਖ ਕੇ ਉਥੇ ਹੀ ਟਿਕ ਗਏ।

ਹੁਣ ਲੰਗਰ ਦੀਆਂ ਲੱਕੜਾਂ ਚੀਰਨ, ਚੌਂਕੀਆਂ ਤੇ ਮੰਜੇ ਬਣਾਵਨ ਅਤੇ ਸਿੱਖਾਂ ਸਭਨਾਂ ਦਾ ਜੋ ਕੰਮ ਹੋਵੇ ਸੋ ਕਰ ਦੇਣ ਤੇ ਕਥਾ ਵੇਲੇ ਸਭ ਕੰਮ ਵਿਸਾਰ ਕਥਾ ਸੁਣਨ ਤੇ ਪਿਛਲ ਰਾਤ ਸਿੱਖਾਂ ਨੂੰ ਇਸ਼ਨਾਨ ਕਰਾਉਣ ਤੇ ਆਪ ਭੀ ਕਰਨ ਤੇ ਬਾਣੀ ਜਪਣਿ।

ਮੰਜੇ, ਚੌਂਕੀਆਂ ਬਣਾਉਂਦੇ, ਇਹ ਚਿੱਤ ਵਿਚ ਰੱਖਣ ਕਿ ਜੇ ਇਸ ਉੱਤੇ ਗੁਰੂ ਜੀ ਆਪ ਬਿਸ੍ਰਾਮ ਕਰਨ ਤਾਂ ਸਾਡੀ ਸੇਵਾ ਥਾਇ ਪਵੇ। ਜੇ ਇਸ 'ਤੇ ਭਾਈ ਗੁਰਦਾਸ ਜੀ ਬੈਠ ਜਾਣ ਤਾਂ ਸਾਡੇ ਜਿਹਾ ਭਾਗਾਂ ਵਾਲਾ ਕੌਣ ਹੈ।

ਗੁਰੂ ਜੀ ਵੀ ਬੜਾ ਹਿਤ ਕਰਦੇ। ਤ੍ਰੈਕਾਲ ਦੀ ਸੋਝੀ ਉਨ੍ਹਾਂ ਨੂੰ ਹੋਈ। ਜਦ ਅੰਤ ਸਮੇਂ ਹੋਇ ਆਇਆ, ਗੁਰੂ ਦੀ ਚਰਨੀਂ ਲੱਗੇ ਤੇ ਇਸ਼ਨਾਨ ਕਰ ਕੇ ਸਭ ਪਦਾਰਥ ਆਪਣੇ ਗ਼ਰੀਬਾਂ ਨੂੰ ਦੇ ਕੇ ਵਾਹਿਗੁਰੂ ਜਪਦਿਆਂ ਪ੍ਰਾਣ ਛੱਡੇ। ਗੁਰੂ ਹਰਿਗੋਬਿੰਦ ਜੀ ਆਪ ਉਨ੍ਹਾਂ ਦੀ ਚਿਖਾ ਤੇ ਜਾਇ ਖੜੋਤੇ ਤੇ ਅਸੀਸਾਂ ਦਿੱਤੀਆਂ।

ਇਸ ਤਰ੍ਹਾਂ ਇਕ ਵਾਰੀ ਕਲਗੀਧਰ ਆਪੂੰ ਇਕ ਕਿਰਤੀ ਸਿੱਖ ਦੇ ਅਕਾਲ ਚਲਾਣੇ ਵੇਲੇ ਨੜੋਏ ਨਾਲ ਗਏ ਤੇ ਅਸੀਸਾਂ ਦੇਂਦੇ ਕਿਹਾ ਸੀ :

> "ਜਾਓ ਅਕਾਲ ਪੁਰਖ ਦੇ ਚਰਨਾਂ ਵਿਚ ਵਾਸਾ ਪਾਓ। ਧੰਨ ਜਨਮ, ਸਫਲ ਆਉਣਾ।"

ਕਿਸੇ ਪੁੱਛਿਆ ਕਿ ਇਤਨੀ ਇਸ ਸਿੱਖ ਦੀ ਕਦਰ ਕਿਉਂ ਕੀਤੀ ਕਲਗੀਆਂ ਵਾਲੇ ਨੇ ?

ਨਾਲ ਖੜੇ ਸਿੱਖ ਨੇ ਕਿਹਾ :

**ਇਤਨੀ ਵਡਿਆਈ ਇਸ ਲਈ ਮਿਲੀ ਕਿ ਇਹ ਸਿੱਖ ਕਿਰਤ ਕਰ ਕੇ**

**ਪ੍ਰਸ਼ਾਦ ਛਕਦਾ ਸੀ।**

ਰਹਿੰਦਾ ਸਮਾਂ ਸੰਗਤ ਦੀ ਸੇਵਾ ਵਿਚ ਖ਼ਰਚ ਕਰਦਾ ਸੀ।

ਪਰਦੇਸੀ ਸਿੱਖ ਦੀ ਕੋਈ ਲੋੜ ਹੋਵੇ, ਇਸ ਨੇ ਪੂਰਿਆਂ ਕਰਨੀ। ਗ਼ਰੀਬਾਂ ਦੇ ਅੰਨ ਬਸਤਰ ਦਾ ਫ਼ਿਕਰ ਦੌੜ ਕੇ ਪੂਰਿਆਂ ਕਰਦਾ ਸੀ। ਰੋਗੀਆਂ ਨੂੰ ਦਵਾ ਦਾਰੂ ਪਹੁੰਚਾਉਂਦਾ ਸੀ। ਨੇਤ੍ਰ ਹੀਣਾਂ ਦੀ ਸੇਵਾ ਉਚੇਚ ਕਰ ਕੇ ਕਰਦਾ ਸੀ। ਕਿਸੇ ਨੂੰ ਰਾਗ-ਵਿੱਦਿਆ, ਕਿਸੇ ਨੂੰ ਅਰਥ ਵਿਚਾਰ ਸਿਖਲਾ, ਪੈਰਾਂ 'ਤੇ ਖੜ੍ਹਾ ਕਰ ਦੇਂਦਾ ਸੀ।

❑

# ਲੁਹਾਰ

ਭਾਈ ਸਾਧਾਰਨ ਜੀ ਬਾਬਾ ਬਕਾਲਾ ਵਿਚ ਰਹਿੰਦੇ। ਲੁਹਾਰਾ ਦੀ ਕਿਰਤ ਕਰਦੇ।

**ਭਾਈ ਸਾਧਾਰਨ (ਪ੍ਰੇਮ ਪ੍ਰਤੀਤ ਕਾਰ ਕਮਾਈ)**

ਜਦ ਗੋਇੰਦਵਾਲ ਸਾਹਿਬ ਵਿਖੇ ਬਾਉਲੀ ਬਣਨ ਦੀ ਸੋਅ ਸੁਣੀ ਤਾਂ ਉਥੇ ਆਇ ਪੁੱਜੇ।

ਬਾਉਲੀ ਸਾਹਿਬ ਦੀਆਂ ਜਦ ਹੋਰ ਪਉੜੀਆਂ ਉੱਸਰ ਗਈਆਂ ਤਾਂ ਪਾਣੀ ਵਿਚ ਬਣਾਉਣੀਆਂ ਜ਼ਰਾ ਕਠਿਨ ਸਨ, ਪਰ ਉਨ੍ਹਾਂ ਬੜੀ ਲਗਨ ਤੇ ਹੁਨਰ ਨਾਲ ਸੱਤ ਪਉੜੀਆਂ ਜਲ ਵਿਚ ਬਣਾ ਕੇ ਲੋਹਾ ਤੇ ਮੇਖਾਂ ਅਜਿਹੀਆਂ ਪੱਕੀਆਂ ਤੇ ਹਿਫ਼ਾਜ਼ਤੀ ਬਣਾਈਆਂ ਕਿ ਜਲ ਲੈਣ ਵਾਲੇ ਤੇ ਇਸ਼ਨਾਨ ਕਰਨ ਵਾਲੇ ਨੂੰ ਬੜੀ ਸਹੂਲਤ ਹੋਵੇ। ਹਰ ਕੋਈ ਸਿਫ਼ਤ ਕਰਦੇ ਜਾਂਦਾ:

**ਸੀਢੀ ਬਨੀ ਸੁੰਦਰ ਜਲ ਮਾਹਿ।**
**ਅਤ ਸੁਖੈਨ ਜਲ ਲੀਜੈ ਤਾਹਿ।**

ਗੁਰੂ ਅਮਰਦਾਸ ਜੀ ਨੇ ਡਿੱਠਾ ਕਿ ਭਾਈ ਸਾਧਾਰਨ ਨੇ ਪ੍ਰੇਮ ਪ੍ਰਤੀਤ ਕਰ ਕੇ ਕਾਰ ਕਮਾਈ ਹੈ ਤੇ ਸੇਵਾ ਕਰਦੇ ਆਪਾ ਹੀ ਭੁੱਲ ਗਿਆ ਹੈ। ਮੈਂ ਮੇਰੀ ਮੁਕਾ ਲਈ ਸੂ। ਨਿਰੀ ਪ੍ਰੀਤ ਹੀ ਪ੍ਰੀਤ ਰਹਿ ਗਈ ਸੂ। ਪਾਸ ਬੁਲਾ ਕੇ ਥਾਪੜਾ ਦਿੱਤਾ ਤੇ ਬਚਨ ਕੀਤਾ : **ਤੂੰ ਮੈਂ ਮੇਰੀ ਛੱਡ ਦਿੱਤੀ ਹੈ, ਹੁਣ ਤੂੰ ਸੰਤ ਹੋਆ।** ਗ੍ਰਹਿ ਵਿਖੇ ਜਾ ਕੇ ਕਿਰਤ ਕਰੋ ਤੇ ਨਾਮ ਜਪਾਉ :

**ਤੁਮਰੀ ਟਹਲ ਪਰੀ ਸਭ ਥਾਇ।**
**ਕਰੋ ਭਜਨ ਗ੍ਰਿਹ ਮੋ ਅਬ ਜਾਇ।**

ਮੰਜੀ ਦੀ ਵੀ ਬਖ਼ਸ਼ਸ਼ ਕੀਤੀ।

ਗੁਰੂ ਜੀ ਨੇ ਦਰਸਾ ਦਿੱਤਾ ਕਿ ਕੋਈ ਕਿਰਤ ਹੋਵੇ, ਉੱਚੀ ਤੋਂ ਉੱਚੀ ਆਤਮਿਕ ਪਦਵੀ ਪਾਈ ਜਾ ਸਕਦੀ ਹੈ।

❑

# ਪਾਂਧਾ

## ਭਾਈ ਬੂਲਾ

ਗੁਰੂ ਨਾਨਕ ਦੇਵ ਜੀ ਨੇ ਆਸਾ ਰਾਗ ਵਿਚ ਆਪੂੰ 'ਪਟੀ ਲਿਖ' ਹਰ ਵਿਦਿਆਰਥੀ ਲਈ ਪੂਰਨੇ ਪਾ ਦਿੱਤੇ ਸਨ ਕਿ ਵਿੱਦਿਆ ਤਿੰਨ ਅੰਗੀ ਹੋਣੀ ਚਾਹੀਦੀ ਹੈ :

**ਪਹਿਲਾ**, ਪ੍ਰਭੂ ਪਿਆਰ ਉਪਜਾਏ। ਜਿਸ ਨੇ ਸਾਜਿਆ ਹੈ, ਉਸ ਨੂੰ ਜਾਣਨ ਦੀ ਭੁੱਖ ਪੈਦਾ ਕਰੇ।

**ਦੂਜੇ**, ਸ੍ਰਿਸ਼ਟੀ ਜੋ ਉਸ ਨੇ ਸਾਜੀ ਹੈ, ਉਸ ਦੇ ਰਹੱਸਾਂ ਨੂੰ ਜਾਣਨ ਦੀ ਤੜਪ, ਮਾਣਨ ਦਾ ਸਵਾਦ ਤੇ ਰਹਿਣ ਦਾ ਵੱਲ ਸਿਖਾਏ।

ਅਤੇ

**ਤੀਜੇ**, ਕਿਰਤ ਕਰਦਿਆਂ ਨਾ ਝਿਜਕੇ। ਕਿਸੇ ਕਿੱਤੇ ਨੂੰ ਮਾੜਾ ਨਾ ਆਖੇ। ਐਸੇ ਤਿੰਨ ਅੰਗ ਪਾਲ ਵਿਦਿਆਰਥੀ ਦਾ ਜੀਵਨ ਸਫਲ ਹੋ ਜਾਏਗਾ :

**"ਸਸੈ ਸੋਇ ਸ੍ਰਿਸਟਿ ਜਿਨਿ ਸਾਜੀ,**
**ਸਭਨਾ ਸਾਹਿਬੁ ਏਕੁ ਭਇਆ।**
**ਸੇਵਤ ਰਹੇ ਚਿਤੁ ਜਿਨ ਕਾ ਲਾਗਾ,**
**ਆਇਆ ਤਿਨ ਕਾ ਸਫਲੁ ਭਇਆ।"**

ਇਸ ਤਿੰਨ-ਅੰਗੀ ਵਿੱਦਿਆ ਨਾਲ ਸੁਰਤਿ, ਮਤਿ, ਮਨ, ਬੁੱਧ ਚਾਰੇ ਹੀ ਘੜੀਆਂ ਜਾਣਗੀਆਂ।

ਗੁਰੂ ਅਮਰਦਾਸ ਜੀ ਨੇ ਇਸੇ ਰਾਗ ਵਿਚ ਪੱਟੀ ਨਾਂ ਹੇਠ ਅਠਾਰਾਂ ਪਉੜੀਆਂ ਰਚ ਕੇ 'ਪਾਂਧੇ' ਨੂੰ ਸਮਝਾਇਆ ਕਿ ਕਿਸੇ ਗੱਲ ਵਿਚ **'ਸੰਜਮ'** ਨੂੰ ਹੱਥੋਂ ਨਹੀਂ ਛੱਡਣਾ।

ਜੇ ਵਿੱਦਿਆ ਮਾਰਤੰਡ ਵੀ ਹੋ ਗਿਆ ਹੈ ਤਾਂ **ਹਉਮੈ** ਨਹੀਂ ਕਰਨੀ। ਜੋ ਪੜ੍ਹਹਿ ਉਸ ਨੂੰ ਪਚਾਣਾ ਹੈ। ਨਿਰਾ ਵਿਦਿਆਰਥੀ ਦੀ ਕਾਪੀ 'ਤੇ ਉਤਾਰ ਨਹੀਂ ਦੇਣਾ। ਝੁਰਨਾ ਕਦੇ ਨਹੀਂ ਕਿ ਉਸ ਦੇ ਨਾਲ ਦੇ ਅਤੇ ਪੜ੍ਹਾਏ ਹੋਏ ਕਿੱਥੇ ਪੁੱਜ ਗਏ। **'ਭਟਕਨਾ'** ਨਹੀਂ ਰੱਖਣੀ। ਹਰ ਵੇਲੇ **ਮੰਗਾਲੀ** ਨਹੀਂ ਪਾਈ ਰੱਖਣੀ।

ਡੱਲਾ ਪਿੰਡ ਦਾ ਰਹਿਣ ਵਾਲਾ **ਭਾਈ ਬੂਲਾ ਪਾਂਧਾ** ਜਦ ਪੰਜਵੇਂ ਪਾਤਸ਼ਾਹ ਦੇ

ਚਰਨੀਂ ਆਇ ਲੱਗਾ ਤਾਂ ਉਸ ਅਰਦਾਸ ਕੀਤੀ :

ਮੈਂ ਥੀਂ ਤਾਂ ਸੇਵਾ ਟਹਿਲ ਕੁਝ ਨਹੀਂ ਹੋ ਸਕਦੀ। ਸੇਵਾ ਬਿਨਾਂ ਉਧਾਰ ਨਹੀਂ।

ਗੁਰੂ ਅਰਜਨ ਦੇਵ ਜੀ ਦਾ ਬਚਨ ਹੋਇਆ :

ਗੁਰਾਂ ਕੀ ਬਾਣੀ ਦੀ ਕਥਾ ਕੀਰਤਨ ਕਰ ਕੇ ਸਿੱਖਾਂ ਨੂੰ ਸੁਣਾਵਣੀ। **ਪੋਥੀ ਗੁਰੂ ਦੇ ਲੇਖੇ ਲਿਖ ਦੇਵਣੀ।** **ਮੰਗਣਾ ਕੁਝ ਨਹੀਂ**। ਜੇ ਆਪੇ ਪ੍ਰਾਰਬਧ ਆਪ ਕੋਈ ਦੇ ਜਾਵੇ ਤਾਂ ਵਰਤ ਲੈਣੀ, ਤੇਰੀ ਇਹ ਹੀ ਸੇਵਾ ਹੈ।

❑

ਉਨਤਾਲੀ

# ਵੈਦ, ਹਕੀਮ (ਡਾਕਟਰ)

ਭਾਈ ਬਨਵਾਲੀ ਤੇ ਭਾਈ ਪਾਰਸ ਰਾਮ ਖ਼ਾਨਦਾਨੀ ਵੈਦ ਸਨ। ਕੋਈ ਪ੍ਰੀਤ ਤੇ ਪ੍ਰਤੀਤ ਕਰ ਆਵੈ, ਉਸ ਦਾ ਇਲਾਜ ਕਰਦੇ। ਆਪਣੇ ਪਾਸੋਂ ਔਖਧ ਵੀ ਦੇਵਨਿ ਤੇ ਤੁਰ ਕੇ ਉਨ੍ਹਾਂ ਦੇ ਘਰ ਵੀ ਜਾਵਨਿ। ਸ਼ਬਦ ਵੀ ਗਾਵਨਿ। ਇਹ ਨਾ ਭੁੱਲਣ, "ਅਉਖਧ ਆਏ ਰਾਸਿ ਵਿਚਿ ਆਪਿ ਖਲੋਇਆ।' ਕਦੇ ਮਾਣ ਨਾ ਕਰਨ ਕਿ ਉਨ੍ਹਾਂ ਦੀ ਦਿੱਤੀ ਦਵਾਈ ਕਰ ਕੋਈ ਨਰੋਆ ਹੋਇਆ ਹੈ। ਨਿੰਮ੍ਰਤਾ ਧਾਰੀ ਰੱਖਣ। ਇਕ ਵਾਰੀ ਗੁਰੂ ਹਰਿਗੋਬਿੰਦ ਜੀ ਨੂੰ ਆ ਪੁੱਛਿਆ ਨੇ ਕਿ ਕਲਯਾਨ ਤਾਂ ਸ਼ਬਦ ਕਰਦਾ ਹੈ ਪਰ ਫਿਰ ਇਤਨੀ ਮਹਿਮਾ ਸਾਧ ਸੰਗਤਿ ਦੀ ਕਿਉਂ ਰੱਖੀ ਹੈ?

**ਭਾਈ ਪਾਰਸ ਰਾਮ**

ਛੇਵੇਂ ਪਾਤਸ਼ਾਹ ਨੇ ਕਿਹਾ :

ਜਿਵੇਂ ਤੁਸੀਂ ਵੈਦ ਹੋ, ਤੁਸੀਂ ਹੀ ਜਾਣਦੇ ਹੋ ਕਿ ਰੋਗੀ ਨੂੰ ਰੋਗ ਕੀ ਹੈ ਅਤੇ ਸਰਦੀ ਕਫ਼ ਨੂੰ ਪਛਾਣ ਕੇ ਔਖਧ ਦੇਂਦੇ ਹੋ ਤੇ ਨਾਲੇ ਸੰਜਮ ਦੱਸਦੇ ਹੋ ਤੇ ਉਸ ਦਾ ਰੋਗ ਕਟੀਂਦਾ ਹੈ :

**'ਰੋਗੁ ਦਾਰੂ ਦੋਵੈ ਬੁਝੈ ਤਾ ਵੈਦ ਸੁਜਾਣੁ।'**

ਜੇ ਦਵਾਈਆਂ ਕੋਲ ਹੋਣ, ਰੋਗੀ ਵੀ ਹੋਵਨ ਤਾਂ ਵੀ ਵੈਦ ਬਿਨਾਂ ਰੋਗ ਨਹੀਂ ਕੱਟੀਦਾ। ਤਿਵੇਂ ਸਾਧ ਸੰਗਤਿ ਵਿਚ ਗੁਰਮੁਖਿ ਦਾ ਮੇਲਾ ਹੁੰਦਾ ਹੈ, ਉਹ ਸਿੱਖਾਂ ਦਾ ਅਧਿਕਾਰ ਦੇਖ ਕਰ ਸ਼ਬਦ ਦਾ ਉਪਦੇਸ਼ ਕਰਦੇ ਹਨ।

❑

ਚਾਲੀ

# ਸੁਨਿਆਰਾ

ਇਕ ਦਿਨ ਗੁਰੂ ਅਰਜਨ ਦੇਵ ਜੀ ਗੋਇੰਦਵਾਲ ਮੇਂ ਥੇ ਕਿ ਬੋਹੜੂ ਨਾਮ ਦਾ ਸਿੱਖ ਜੋ ਸੁਨਿਆਰ ਦੀ ਕਿਰਤ ਕਰਦਾ ਸੀ, ਦਰਸ਼ਨ ਕਉ ਆਇਆ।

**ਭਾਈ ਬੋਹੜੂ**

**ਗੁਰੂ ਕਾ ਵੱਡਾ ਪਿਆਰਾ ਸਿੱਖ ਥਾ।**

ਸਤਿਗੁਰੂ ਨੇ ਬਚਨ ਕੀਤਾ :

ਭਾਈ ਬੋਹੜੂ ਲੋਕ ਕਹਿੰਦੇ ਹਨ ਕਿ ਸੁਨਿਆਰਾ ਕਾ ਕ਼ਸਬ ਚੋਰੀ ਦਾ ਹੈ। ਬਿਨਾਂ ਚੋਰੀ ਕੀਏ ਨਹੀਂ ਰਹਿੰਦੇ। ਤੁਸੀਂ ਭੀ ਚੋਰੀ ਕਰਦੇ ਹੋ ਜਾਂ ਨਹੀਂ ?

ਤਬ ਭਾਈ ਬੋਹੜੂ ਨੇ ਕਿਹਾ :

ਸੱਚੇ ਪਾਤਸ਼ਾਹ, ਹਮਾਰਾ ਕਸਬ ਐਸਾ ਹੈ ਕਿ ਮਾਤਾ ਜੋ ਗਹਿਣੇ ਘੜਣੇ ਨੂੰ ਦੇਵੇ, ਚੌਥਾਈ ਕਾਢ ਲਏ। ਅਉਰ ਕੀ ਕਿਆ ਬਾਤ ਹੈ। ਕਸਬ ਐਸਾ ਹੀ ਹੈ, ਜੈਸੇ ਲੋਕ ਕਹਿਤੇ ਹੈਂ।

ਤਬ ਪੰਜਵੇਂ ਪਾਤਸ਼ਾਹ ਕੋ ਬੜੀ ਖੁਸ਼ੀ ਭਈ ਅਰ ਸਾਹਿਬ ਨੇ ਕਿਹਾ :

ਬੋਹੜੂ, ਤੈਂ ਨੇ ਮੇਰੇ ਸਾਹਮਣੇ ਸੱਚ ਕਹਾ ਹੈ, ਤੂੰ ਨਿਹਾਲ ਹੈਂ। ਅਬ ਇਹ ਚੋਰੀ ਕਾ ਕਸਬ ਛੱਡ ਦੇਹ। ਘਰ ਜਾਇ ਕੈ ਦੱਸ ਕਿ ਇਸ ਕਸਬ ਵਿਚ ਵੀ ਚੋਰੀ ਬਿਨਾਂ ਰਹਿ ਸਕੀਦਾ ਹੈ। ਸਤਿਨਾਮ ਮੰਤ੍ਰ ਜਪ ਤੇ ਜਪਾ। ਲੰਗਰ ਵੀ ਕੀਆ ਕਰ। ਸੂਹੀ ਰਾਗ ਵਿਚ **'ਸਾਈ ਕਾਰ ਕਮਾਇ ਜਿਤੁ ਮੁਖ ਉਜਲਾ'** ਦਾ ਸ਼ਬਦ ਬੋਹੜੂ ਪਰਥਾਇ ਉਚਾਰਿਆ ਤੇ ਕਿਹਾ :

**ਧਰਮ ਕੀ ਕਿਰਤ ਬਗ਼ੈਰ ਸਿਮਰਨ ਟੁੱਟ ਜਾਂਦਾ ਹੈ।**

**ਧਰਮ ਜੀਵਕਾ ਮਹਿ ਚਿਤ ਧਾਰੋ।**

**ਜੇ ਦੇਖੋ ਕਿ ਸਿਮਰਨ ਟੁੱਟਣ ਵਾਲਾ ਹੈ ਤਾਂ ਸੰਗਤਿ ਵਿਚ ਜਾ ਕੇ ਕੀਰਤਨ ਸੁਣਨਾ।**

**ਗੁਰਬਾਣੀ ਵੀਚਾਰ ਕੇ ਪੜ੍ਹਨੀ।**

**ਕਿਰਤ ਕਮਾਈ ਵਿਚੋਂ ਭੁੱਖੇ ਕੰਗਾਲ ਨੂੰ ਦਿੱਤਿਆਂ ਗੁਰੂ ਨੂੰ ਹੀ ਪੁੱਜਦਾ ਹੈ।**

ਦੁੱਖ ਸੁਖ ਵਿਚ ਭਾਣਾ ਮੰਨਣਾ। ਭਾਣੇ ਵਿਚ ਰਹਿਣ ਨਾਲ ਦੁੱਖ ਦਾ ਦਰਦ ਨਹੀਂ ਪੋਂਹਦਾ।

ਇਕਤਾਲੀ

# ਸਾਧੂ

ਭਾਈ ਕਿਦਾਰੀ

**ਭਾਈ ਕਿਦਾਰੀ** ਗੁਰੂ ਅੰਗਦ ਦੇਵ ਜੀ ਦੀ ਸਰਨੀਂ ਆਇਆ ਤੇ ਅਰਦਾਸ ਕੀਤੀ ਕਿ ਸਾਰਾ ਸੰਸਾਰ ਕਾਮ ਕ੍ਰੋਧ ਵਿਚ ਪਿਆ ਸੜਦਾ ਹੈ, ਕਿਵੇਂ ਤੁਸੀਂ ਮੈਨੂੰ ਰੱਖੋ।

ਦੂਜੇ ਪਾਤਸ਼ਾਹ ਬਚਨ ਕੀਤਾ :

ਜਿਵੇਂ ਬਨ ਅੱਗ ਲੱਗੇ ਤਾਂ ਮ੍ਰਿਗ ਬਨ ਸਿਉ ਕੂਦ ਨਦੀ ਵਿਚ ਜਾਇ ਪ੍ਰਵੇਸ਼ ਕਰਦਾ ਹੈ ਤੇ ਬਚ ਜਾਂਦਾ ਹੈ ਤੈਸੇ ਜਗਤ ਵਿਚ ਕਾਮ ਕ੍ਰੋਧ ਤਾਂ ਹੈ ਪਰ ਜੋ ਸਾਧ ਸੰਗਤਿ ਵਿਚ ਆਂਦੇ ਹੈਨਿ, ਸੀਤਲ ਹੋ ਜਾਂਦੇ ਹਨ।

ਜੋ ਸ਼ਬਦ ਬਾਣੀ ਦੇ ਪੜ੍ਹਨ ਵਿਚ ਟੁਭਕੀ ਲੈਂਦੇ ਹਨ ਤਿਨ੍ਹਾਂ ਦਾ ਮਨ ਭੀ ਸੀਤਲ ਹੋਇ ਆਂਵਦਾ ਹੈ। ਸੋ ਸਦਾ ਸਾਧ ਸੰਗਤਿ ਕਰ ਕੇ ਸਿੱਖਾਂ ਦੀ ਟਹਲ ਕਰਿਆ ਕਰ। ਏਸੇ ਥੀਂ ਗਿਆਨ ਹੋਵੇਗਾ।

ਭਾਈ ਕਿਦਾਰੀ ਨੇ ਬਚਨ ਦ੍ਰਿੜ੍ਹ ਕੀਤਾ ਅਤੇ ਉਸ ਦਾ ਉਧਾਰ ਹੋਆ।

ਇਤਨੀ ਮਹਿਮਾ ਹੋਈ ਕਿ ਭਾਈ ਗੁਰਦਾਸ ਜੀ ਲਿਖਦੇ ਹਨ ਕਿ 'ਵੱਡਾ ਭਗਤੁ ਭਾਈ ਕੇਦਾਰੀ' ਕਰ ਜਾਣਿਆ ਗਿਆ।

❑

ਬਤਾਲੀ

# ਗ੍ਰਿਹਸਤੀ

**ਭਾਈ ਜੱਗਾ ਧਰਨੀ**

ਗੁਰੂ ਅੰਗਦ ਦੇਵ ਜੀ ਕੋਲ ਭਾਈ ਜੱਗਾ ਜੀ ਧਰਨੀ ਆਏ ਤੇ ਕਿਹਾ : ਜੇ ਹੁਕਮ ਹੋਵੇ ਤਾਂ ਘਰੁ ਬਾਰੁ ਛੱਡ ਕੇ ਫ਼ਕੀਰ ਹੋਇ ਜਾਵਾਂ। ਇਕ ਜੋਗੀ ਮਿਲਿਆ ਸੀ, ਉਹ ਕਹਿੰਦਾ ਸੀ ਕਿ ਘਰ ਬੰਧਨ ਰੂਪ ਹੈ। ਪ੍ਰਿਥਮੇ ਘਰ ਬਾਰ ਤਿਆਗ ਕਰ ਆਵੇਂ ਤਾਂ ਉਪਦੇਸ਼ ਕਰਦਾ ਹਾਂ।

ਗੁਰੂ ਜੀ ਨੇ ਬਚਨ ਕੀਤਾ :

**ਜੋਗ ਕੀਤਿਆਂ ਤੇ ਘਰ ਛੱਡਿਆਂ ਜੇ ਉਧਾਰ ਹੁੰਦਾ ਹੋਵੇ ਤਾਂ ਫ਼ਕੀਰ ਕਿਉਂ ਖੱਪਰਾਂ, ਤਰਪੜਾਂ, ਡੇਰਿਆਂ, ਮੱਠਾਂ ਲਈ ਝਗੜਦੇ ਫਿਰਨ।**

ਜੋ ਗੁਰੂ ਨਾਨਕ ਨੇ ਰਾਹ ਦੱਸਿਆ ਹੈ, ਉਸ ਤੇ ਟੁਰੋ। ਜਿਵੇਂ ਕੰਵਲ ਜਲ ਵਿਚ ਰਹਿੰਦਾ ਹੈ ਤੇ ਸੂਰਜ ਵੱਲ ਧਿਆਨ ਧਰਦਾ ਹੈ, ਤੈਸੇ ਗੁਰਮੁਖਿ ਵਿਚੇ ਗ੍ਰਿਹਸਤ ਦੇ ਰਹਿੰਦੇ ਹੈਨਿ ਤੇ ਗੁਰੂ ਕੇ ਨਮਿਤ ਸੇਵਾ ਟਹਲ ਕਰਦੇ ਹੈਨਿ।

ਹੋਰ ਤਾਂ ਹੋਰ ਜੋਗੀ ਫ਼ਕੀਰ ਪਾਸ ਕਮਾਈ ਦਾ ਫਲ ਵੀ ਨਹੀਂ ਰਹਿੰਦਾ।

ਜੇ ਫ਼ਕੀਰ ਹੋ ਕੇ ਕਿਸੇ ਥੀਂ ਲੈ ਕੇ ਖਾਵੇਗਾ ਤਾਂ ਆਪਣੇ ਤਪ ਦਾ ਬਲ ਉਨ੍ਹਾਂ ਨੂੰ ਵੰਡ ਦੇਵੇਗਾ ਤੇ ਜੇ ਗ੍ਰਿਹਸਤੀ ਹੋ ਕੇ ਭਗਤੀ ਕਰੇਗਾ, ਉਹ ਭੀ ਓਸ ਥੇ ਰਹੇਗੀ ਤੇ ਜਿਸ ਸਾਧ ਸੰਤ ਦੀ ਸੇਵਾ ਟਹਲ ਕਰੇਗਾ, ਉਹ ਭੀ ਉਸ ਨੂੰ ਫਲ ਹੋਵੇਗਾ। **ਜੈਸੇ ਗਊ ਨੂੰ ਕੋਈ ਘਾਸ ਅਰ ਖੋਇੰਦ (ਮਸਾਲਾ) ਖਵਾਂਦਾ ਹੈ ਤਾਂ ਉਸ ਦਾ ਦੁੱਧ ਦੁਹਿ ਲੈਂਦਾ ਹੈ।**

ਭਾਈ ਜੱਗਾ ਜੀ ਨੇ ਗੁਰੂ ਕਾ ਉਪਦੇਸ਼ ਪੱਲੇ ਬੰਨ੍ਹ ਲਿਆ ਤੇ ਨਾਮ ਹੀ ਜੱਗਾ ਧਰਨੀ ਪੈ ਗਿਆ ਤੇ ਐਸੀ ਉੱਚ ਅਵਸਥਾ ਪਾਈ ਕਿ ਸੰਸਾਰ ਵਿਚ ਵਿਚਰਦੇ ਵੀ ਨਿਰੰਕਾਰ ਨਾ ਵਿਸਰਿਆ।

ਭਾਈ ਗੁਰਦਾਸ ਜੀ ਨੇ ਆਦਰ ਦੇਂਦੇ ਕਹਿਆ :

**ਜਗਾ ਧਰਣੀ ਜਾਣੀਐ**
**ਸੰਸਾਰੂ ਨਾਲੇ ਨਿਰੰਕਾਰੀ।**

**ਭਾਈ ਪਦਾਰਥ, ਭਾਈ ਪੂਰੋ, ਭਾਈ ਤਾਰੂ ਤੇ ਭਾਈ ਭਾਰੂ** ਨੇ ਚੌਥੇ ਪਾਤਸ਼ਾਹ ਨੂੰ ਜਦ ਕਹਿਆ ਕਿ ਅਸੀਂ ਗ੍ਰਿਹਸਤ ਕੁਟੰਭ ਵਿਚ ਲਪੇਟੇ ਹਾਂ, ਸਾਡਾ ਉਧਾਰ ਕਿਵੇਂ ਹੋਏਗਾ

ਤਾਂ ਗੁਰੂ ਰਾਮਦਾਸ ਜੀ ਨੇ ਕਿਹਾ ਸੀ :

**ਆਪ ਵੀ ਟਹਲ ਸੇਵਾ ਕਰਨੀ ਤੇ ਪੁੱਤਰਾਂ ਧੀਆਂ ਪਾਸੋਂ ਵੀ ਸੇਵਾ ਟਹਲ ਕਰਾਉਣੀ।**

ਇਵੇਂ ਜਾਣਨਾ ਜਿਵੇਂ ਅਸੀਂ ਭੀ ਵਾਹਿਗੁਰੂ ਦੇ ਟਹਲੀਏ ਹਾਂ ਤੇ ਪਰਵਾਰ ਸਭ ਵਾਹਿਗੁਰੂ ਦਾ ਟਹਲੀਆ ਹੈ।

ਜੋ ਕਿਛ ਕਿਰਤ ਵਿਚੋਂ ਲਾਭ ਹੋਵੇ ਸੋ ਉੱਦਮ ਕਰ ਕੇ ਗੁਰੂ ਦੇ ਨਮਿਤ ਦਸਵੰਧ ਦੇਵਣਾ। ਕਦੇ ਦੁੱਖ ਘਰ ਨੂੰ ਨਹੀਂ ਗ੍ਰਸੇਗਾ :

**ਦੇਵਹੁ ਦਸਵੰਧ ਗੁਰ ਨਮਿਤ ਸਦਾ।**
**ਦਾਰਦ ਸਦਨ ਨ ਹੋਵੈ ਕਦਾ।**

ਸਾਡੇ ਸਮੇਂ ਦੇ ਮਨੋਵਿਗਿਆਨੀ ਸੀ. ਈ. ਐਮ. ਜੋਡ ਨੂੰ ਕਿਸੇ ਪੁੱਛਿਆ ਸੀ ਕਿ ਤੁਹਾਡੇ ਸਮੇਂ ਤੇ ਹੁਣ ਦੇ ਵਿਚ ਕੀ ਫ਼ਰਕ ਪਿਆ ਹੈ ਤਾਂ ਉਸ ਕਿਹਾ ਸੀ ਕਿ ਜੰਮੇ ਅਸੀਂ ਘਰਾਂ (Homes) ਵਿਚ ਸਾਂ ਪਰ ਦੇਖਦੇ ਹੀ ਦੇਖਦੇ ਮਕਾਨ (Houses) ਹੋ ਗਏ।

ਬਹੁਤ ਪਹਿਲਾਂ ਤੱਕਣ ਵਾਲੇ ਗੁਰੂ ਨਾਨਕ ਦੇਵ ਜੀ ਨੇ ਇਸੇ ਲਈ ਗੁਰਬਾਣੀ ਵਿਚ ਹਦਾਇਤਾਂ ਕਰ ਦਿੱਤੀਆਂ ਸਨ ਕਿ ਕੋਈ ਘਰ, ਮਕਾਨ ਨਾ ਬਣੇ।

ਉਨ੍ਹਾਂ ਆਦਰਸ਼ ਰੱਖਿਆ ਸੀ ਕਿ ਹਰ ਘਰ ਧਰਮਸਾਲ ਹੋਵੇ। **ਘਰ, ਕੀਰਤਿ ਆਖੀਐ।** ਕਰਤੇ ਦੀਆਂ ਵਡਿਆਈਆਂ ਦੀਆਂ ਵੀਚਾਰਾਂ ਹੋਣ।

ਪ੍ਰੇਮ ਸੁਮਾਰਗ ਨੇ ਇਸੇ ਦੀ ਵਿਆਖਿਆ ਕਰਦੇ ਕਿਹਾ ਸੀ ਕਿ **ਜੋ ਕ੍ਰਿਤ ਰੁਜ਼ਗਾਰ ਆਪਣੇ ਵੱਸ ਦਾ ਹੋਵੇ ਤਾਂ ਹਰ ਵੇਲੇ ਖੱਚਤ ਨਾ ਰਵ੍ਹੇ। ਰੁਜ਼ਗਾਰ ਇਕ ਪਹਿਰ (ਤਿੰਨ ਕੁ ਘੰਟੇ ਕਰੇ) ਪਰਾਏ ਵੱਸ ਦਾ ਰੁਜ਼ਗਾਰ ਹੋਵੇ ਤਾਂ ਜਬ ਫ਼ਾਰਗ ਹੋਵੇ, ਤੁਰਤ ਘਰ ਆਵੇ।**

ਬੱਚਿਆਂ ਵਿਚ ਜ਼ਰੂਰ ਬੈਠੇ। ਦਿਨ ਨੂੰ ਛੇ ਘੜੀਆਂ (ਤਕਰੀਬਨ ਚਾਲੀ ਮਿੰਟ) ਅਤੇ ਰਾਤ ਨੂੰ ਡੇਢ ਪਹਰ। ਭਾਵ ਰਾਤ ਕਲੱਬਾਂ, ਮਹਿਫ਼ਲਾਂ ਵਿਚ ਨਾ ਗੁਜ਼ਾਰ ਆਵੇ।

**ਖ਼ਰਚ ਆਮਦਨੀ ਤੋਂ ਕਮ ਕਰਨਾ।**
**ਜੋ ਵਧੀਕ ਕਰੇਗਾ, ਅੰਤ ਨੂੰ ਹੈਰਾਨ ਹੋਵੇਗਾ।**

ਦੁਨੀਆਂ ਦੇ ਲੋਕਾਂ ਨਾਲ ਬਾਲ ਸੂਤ੍ਰਹ (ਜਿਵੇਂ ਛੱਤ ਦੀਆਂ ਕੜੀਆਂ ਇਕ ਦੂਜੇ ਦੇ ਸਹਾਰੇ ਹੁੰਦੀਆਂ ਵੀ ਵੱਖ-ਵੱਖ ਹਨ) ਮਿਲ ਕੇ ਰਹੇ। ਕਿਰਤ ਕਰੇ, ਇਹ ਭਗਤੀ ਹੈ।

ਘਰ ਜੋ ਸ਼ਹਰ ਮੇ ਮੋਲ ਲੇਵੈ, ਪ੍ਰਥਮ ਘਰ ਕੇ ਸਾਥ ਜੋ ਘਰ ਲਗਤੇ ਹੋਇ ਜੋ ਬਸਨੇ ਵਾਲੇ ਸੁਮਾਨਸ (ਭਲੇ ਪੁਰਖ) ਹੋਣ। ਆਪਣੇ ਪੰਥ ਦੇ ਹੋਵਨ ਤਾਂ ਭਲਾ, ਜੇ ਯਹ ਬਨਾਵਨ ਨ ਬਣੇ ਤਬ ਸੁਮਾਨਸ ਪਾਸ ਲੇਵੇ।

ਇਥੋਂ ਤੱਕ ਲਿਖਿਆ ਹੈ ਕਿ ਮਕਾਨ, ਜ਼ਮੀਨ ਜੇ ਕਿਸੇ ਬਾਪ ਦਾਦੇ ਦੀ ਹੋਵੇ ਤਾਂ ਉਸ ਦੇ ਘਰ ਦੇ ਸੰਗੀ, ਜਿਸ ਨੂੰ ਵਾਰਸ ਕਹਿੰਦੇ ਹੈਨ, ਬਹੁਤ ਹੋਵਨ ਤਾਂ ਉਨ੍ਹਾਂ ਦੇ ਨਾਉਂ ਵੀ ਕਾਗਜ਼ ਵਿਚ ਲਿਖ ਦੇਵੇ, ਜੋ ਕੁਝ ਉਨ੍ਹਾਂ ਨੂੰ ਪੈਸਿਆਂ ਦਾ ਅੰਤ ਪਹੁੰਚੈ, ਸੋ ਦੇਵੈ, ਰਾਜ਼ੀ ਕਰੈ। ਜੇ ਕਦਾਂਚ ਉਨ ਸੰਗੀਉਂ ਮੇਂ ਸਿਉ ਕੋਈ ਉਸ ਸਮੇਂ ਹਾਜ਼ਰ ਨਾ ਹੋਇ ਤਬ ਤਹਕੀਕ ਕਰ ਕੈ ਉਸ ਕਾ ਅੰਸ (ਹਿੱਸਾ) ਯਹੀ ਮੋਲ ਲੇਨੇ ਵਾਲਾ ਅਪਨੇ ਪਾਸ ਰੱਖੇ ਅਮਾਨਤ। ਜਬ ਵਹਿ ਆਵੈ ਤਬ ਉਸ ਕੋ ਦੇਇ।

ਇਸ ਸਭ ਦਾ ਭਾਵ ਹੈ ਕਿ ਘਰ ਕਦੇ ਝਗੜੇ ਵਾਲੀ ਥਾਂ ਨਾ ਬਣਾਏ। ❑

ਤ੍ਰਿਤਾਲੀ

# ਪਰਉਪਕਾਰੀ

ਭਾਈ ਲਾਲੂ ਬੁਧਵਾਰ ਤੇ ਹੋਰਨਾਂ ਸਿੱਖਾਂ ਨੇ ਖਡੂਰ ਸਾਹਿਬ ਆ ਪੁੱਛਿਆ ਕਿ ਅਸਾਡਾ ਉਧਾਰ ਕਿਉਂਕਰ ਹੋਵੇ ਤਾਂ ਗੁਰੂ ਅੰਗਦ ਦੇਵ ਜੀ ਨੇ ਫ਼ਰਮਾਇਆ :

**ਭਾਈ ਲਾਲੂ ਬੁਧਵਾਰ**

ਪਰਉਪਕਾਰ ਦੇ ਸਮਾਨ ਹੋਰ ਕੁਝ ਨਹੀਂ।

ਪਰਉਪਕਾਰ ਤਿੰਨ ਪ੍ਰਕਾਰ ਦਾ ਹੈ :

ਪਹਿਲਾ, ਆਪਣੇ ਤੇ ਕਰਨਾ ਹੈ, ਦੂਜੇ ਤੇ ਆਪੇ ਹੋ ਜਾਏਗਾ। ਜੋ ਆਪਣੇ ਪਾਸ ਪਦਾਰਥ ਹੋਵਨ, ਸੋ ਆਪੂੰ ਜੁਗਤ ਨਾਲ ਵਰਤਣੇ ਅਤੇ ਗ਼ਰੀਬਾਂ, ਅਨਾਥਾਂ, ਭਜਨ ਕਰਨ ਵਾਲਿਆਂ ਨੂੰ ਵੰਡ ਖਵਾਲਨੇ।

ਦੂਜੇ, ਬਹੁੜੋ ਜੋ ਆਪਣੇ ਸਰੀਰ ਥੀਂ ਕਿਸੇ ਦੀ ਸੇਵਾ ਟਹਿਲ ਕਰੀਐ ਤੇ ਰਸਨਾ ਕਰ ਕੇ ਜੋ ਬਚਨ ਮੰਨੀਦਾ ਹੋਵੇ ਤਾਂ ਕਿਸੇ ਦਾ ਭਲਾ ਕਰੀਏ।

ਤੀਜੇ, ਗਿਆਨ ਧਿਆਨ ਭੀ ਰਸਨਾ ਕਰ ਉਪਦੇਸ਼ ਕੀਚੈ ਅਤੇ ਮਨ ਕਰ ਕੇ ਸਭਸ ਦਾ ਭਲਾ ਮੰਗੀਐ।

ਗੁਰੂ ਹਰਿਗੋਬਿੰਦ ਜੀ ਨੇ ਇਕ ਵਾਰੀ ਆਪੂੰ ਦੂਜੇ ਦਾ ਕਾਰਨ ਸਵਾਰਨ ਲਈ ਚਿੱਠੀ ਦਿੱਤੀ ਸੀ।

ਬਾਬਾ ਫਰੀਦ ਜੀ ਨੇ ਜੋ ਚਿੱਠੀ ਵਕਤ ਦੇ ਬਾਦਸ਼ਾਹ ਬਲਬਨ ਨੂੰ ਕਿਸੇ ਦਾ ਕੰਮ ਸਵਾਰਨ ਲਈ ਲਿਖੀ ਸੀ, ਉਹ ਇਕ ਨਮੂਨਾ ਹੈ ਪਰਉਪਕਾਰ ਦਾ।

ਬਾਬਾ ਜੀ ਨੇ ਲਿਖਿਆ ਸੀ :

ਜੇ ਇਸ ਦਾ ਕੰਮ ਕਰ ਦੇਵੇਂਗਾ ਤਾਂ ਅਸਲ ਵਿਚ ਇਹ ਕੰਮ ਅਲਾਹ ਵਲੋਂ ਹੋਵੇਗਾ ਤੇ ਤੁਸੀਂ ਸ਼ੁਕਰੀਆ ਦੇ ਪਾਤ੍ਰ ਹੋਵੋਗੇ। ਜੇ ਇਸ ਦਾ ਕੰਮ ਨਾ ਹੋਆ ਤਾਂ ਰੁਕਾਵਟ ਵੀ ਅਲਾਹ ਵਲੋਂ ਹੋਵੇਗੀ ਤੇ ਤੁਸੀਂ ਅਸਮਰੱਥ ਸਮਝੇ ਜਾਉਗੇ।

❑

ਚੌਤਾਲੀ

# ਸਭ ਤੋਂ ਨੇਕ ਕਰਮ

## (ਕਰਨ ਤੇ ਨਾ ਕਰਨ ਯੋਗ ਕੰਮ)

**ਅੰਗ ਭੰਗ ਨੂੰ ਖਵਾਲਣਾ**

ਗੁਰੂ ਪਾਤਸ਼ਾਹ ਕਰਨ ਤੇ ਨਾ ਕਰਨ ਯੋਗ ਕੰਮਾਂ ਦੀ ਪ੍ਰੇਰਨਾ ਸਮੇਂ-ਸਮੇਂ ਸਿੱਖਾਂ ਨੂੰ ਦਿੰਦੇ ਰਹਿੰਦੇ ਸਨ। ਸਿੱਖ, ਉਨ੍ਹਾਂ ਬਚਨਾਂ ਨੂੰ ਪ੍ਰਾਚੀਨ ਬੀੜਾਂ ਤੇ ਲਿਖ ਸਾਂਭ ਲੈਂਦੇ ਸਨ। ਜਿਵੇਂ ਬਣੀ ਗਾਮ (ਚਿਟਾਗਾਂਗ, ਬੰਗਲਾ ਦੇਸ਼) ਦੀ ਇਕ ਬੀੜ ਵਿਚ ਦਰਜ ਕੀਤਾ ਹੋਇਆ ਹੈ :

ਗੁਰੂ ਬੋਲਿਆ ਜੋ ਪੰਜ ਕੰਮ ਨਾ ਕਰੇ ਸੋ ਜੀਵਨ ਮੁਕਤ।

ਪੰਜ ਕੰਮ— I. ਪਰ ਦਰਬ ਨ ਹਿਰੈ।
II. ਪਰਾਈ ਇਸਤ੍ਰੀ ਨਾ ਰਵੈ।
III. ਪਰਾਈ ਨਿੰਦਾ ਨਾ ਕਰੈ।
IV. ਜੂਆ ਨਾ ਖੇਲੈ।
V. ਆਗਿਆ ਭੰਗ ਨਾ ਕਰੈ।

ਪੰਚ ਕੰਮ ਕਰੈ ਜੋ ਕਰਾਵੇ—

*(i)* ਸੰਗਤਿ ਨਿੱਤ ਜਾਏ, ਕੁਛ ਮੂੰਹ ਪਾਵਨ ਕੋ ਲੈ ਜਾਏ ਅਰ ਆਰਤੀ ਕੀਰਤਨ ਸੁਣੇ ਸੁਣਾਵੈ।

*(ii)* ਅਤਿਥੀ, ਦੁਖੀ ਨਿਮਾਣੇ ਨੂੰ ਮਾਣ ਦੇਇ।

*(iii)* ਜਿਸ ਨੂੰ ਕੁੜਮਾਈ ਨਾ ਕਰੇ ਤਿਸ ਨੂੰ ਪੁੰਨ ਅਰਥ ਕੰਨਿਆ ਦਾਨ ਦੇਇ ਕੈ ਲੋਚ ਕੈ ਦਿਵਾਵੈ।

*(iv)* ਮਨਮੁਖ ਤੇ ਜਿਉਂ ਸਿੱਖ ਹੋਵੈ ਤਿਉ ਲੋਚ ਕਰ ਸਿੱਖ ਕਰੈ, ਜੀਵਨ ਦਾਨ ਇਹੋ ਹੈ।

*(v)* ਸਭਨਾ ਜੀਆ ਕਾ ਭਲਾ ਮਨਾਵੈ, ਕੋਈ ਦੁਖੈ ਨਾਹੀ।

ਗੁਰੂ ਅਰਜਨ ਦੇਵ ਜੀ ਨੇ ਵੀ ਇਕ ਸਮੇਂ ਭਾਈ ਲਾਲੂ, ਭਾਈ ਬਾਲੂ, ਭਾਈ ਹਰਿਦਾਸ ਜੀ ਦੀ ਪੁੱਛ ਕਿ ਜੀਵਨ ਉਧਾਰ ਕਿਵੇਂ ਹੋਵੇ ਦੇ ਉੱਤਰ ਵਿਚ ਫ਼ਰਮਾਇਆ ਸੀ ਕਿ

ਪੰਜ ਕਰਮ ਕਰੇ ਜੀਵਨ ਸਫਲ ਜੀਵਨ ਕਹਿਲਾਏਗਾ।

ਪੰਜ ਕਰਮ ਪੰਜਵੇਂ ਪਾਤਸ਼ਾਹ ਨੇ ਦੱਸੇ :

ਪ੍ਰਥਮੇ—ਹਰ ਕਿਸੇ ਨਾਲ ਹੱਸ ਕੇ ਮਿਲਣਾ।

ਦੁਤੀਏ—ਮਿੱਠਾ ਬੋਲਣਾ।

ਤ੍ਰਿਤੀਏ—ਵੰਡ ਖਾਵਣਾ।

ਚੌਥੇ—ਨਿਵ ਚੱਲਣਾ ਅਤੇ

ਪੰਚਮ--ਸੰਗਤ ਨਿੱਤ ਕਰਨੀ।

ਗੁਰੂ ਹਰਿਰਾਇ ਜੀ ਨੇ ਵੀ ਸੰਗਤਾਂ ਨੂੰ ਇਕ ਵਾਰੀ ਨੇਕ ਤੇ ਬਦ ਕਰਮਾਂ ਦਾ ਵੇਰਵਾ ਦੇਂਦੇ ਕਿਹਾ ਸੀ :

ਪਰਾਈ ਇਸਤ੍ਰੀ ਨਾਲ ਪਰੀਤ ਨਹੀਂ ਕਰਨੀ।

ਮੇਲਾ ਸ਼ਬਦ ਦਾ ਕਰਨਾ।

ਜਿਥੇ ਗੁਰੂ ਦਾ ਸ਼ਬਦ ਹੋਵੈ ਤਿਥੈ ਮਿਲਣਾ।

ਜਿਥੇ ਗੁਰੂ ਵਿਸਰੈ ਤਿਥੈ ਮਿਲਣਾ ਨਾਹੀ।

ਅੰਮ੍ਰਿਤ ਵੇਲੇ ਜਪੁ ਦਾ ਪਾਠ ਨਿੱਤ ਕਰਨਾ।

ਪੂਰੀ ਤਰ੍ਹਾਂ ਲੀਨ ਹੋ ਕੇ ਜਪੁ ਪੜ੍ਹਨਾ। ਜਪ ਪੜ੍ਹੋ ਨਿਰੰਚੋ।

ਜਪ ਪੜ੍ਹਦਿਆਂ ਚਿਤ ਟਿਕਿਆ ਰਹੇ।

ਆਦਿ ਅੰਤ ਤੀਕ ਮਨ ਹਜ਼ੂਰ ਰਹੇ ਤਾਂ ਸਾਰਾ ਸੰਸਾਰ ਉਸ ਦੀ ਸੇਵਾ ਵਿਚ ਹਾਜ਼ਰ ਰਹੇਗਾ ਤੇ ਪਿੱਛੇ ਲੱਗਾ ਫਿਰੇਗਾ। ਕਿਸੇ ਚੀਜ਼ ਦੀ ਤੋਟ ਕਦੇ ਨਹੀਂ ਆਵੇਗੀ।

ਯਾਦ ਰੱਖਣਾ ਜਪੁ ਤੋਂ ਉੱਤੇ ਕੋਈ ਕਰਮ ਨਹੀਂ।

ਰਾਤ ਨੂੰ ਕੀਰਤਨ ਸੋਹਿਲਾ ਕਰ ਕੇ ਸਵੇਂ।

ਸੁਖ ਦੀ ਨੀਂਦ ਲਵੇ।

ਸੰਗਤਿ ਨਿੱਤ ਜਾਇ।

**ਸੰਗਤਿ ਖਾਲੀ ਹੱਥ ਵੀ ਨਹੀਂ ਜਾਣਾ।**

**ਭਾਵੇਂ ਚੁਟਕੀ ਆਟਾ ਹੀ ਲੈ ਜਾਵੇ।**

ਗੁਰਦੁਆਰੇ ਜਾ ਕੇ ਹੋਰ ਕੋਈ ਕਾਰਜ, ਗੱਲ ਜਾਂ ਬਾਤ ਨਹੀਂ ਕਰਨਾ। ਗੁਰੂ ਦੀ ਨਾਰਾਜ਼ਗੀ ਹੁੰਦੀ ਹੈ।

ਕੀਰਤਨ ਸੁਣਨਾ। ਕੀਰਤਨ ਬਗ਼ੈਰ ਛੁੱਟ ਨਹੀਂ ਸਕਦਾ।

**ਗੁਰੂ ਅਰਜਨ ਜੀ ਨੇ ਫ਼ਰਮਾਨ ਕੀਤਾ ਸੀ :**

**ਸ਼ਬਦ ਆਪ ਹੀ ਅੰਮ੍ਰਿਤ ਹੈ।**

**ਪਰ ਰਾਗ ਪਾਇ ਗਾਵੀਐ ਤਾਂ ਮਹਾਂ ਅੰਮ੍ਰਿਤ ਹੈ।**

ਆਤਮੇ ਅੰਦਰ ਭੇਟੇ। ਜੇ ਬਿਨਾਂ ਰਾਗ ਜਾਂ ਮੱਧਮ ਗਾਵੀਐ ਤਾਂ ਭੀ ਅੰਮ੍ਰਿਤ ਹੈ ਪਰ ਰਾਗ ਜਾਣ ਅਜਾਣ ਨੂੰ ਵਿੰਨ੍ਹਦਾ ਹੈ ਅਤੇ ਬਿਨਾਂ ਰਾਗ ਸ਼ਬਦ ਗਾਵਿਆਂ ਅਜਾਣ ਨੂੰ ਨਹੀਂ ਭਿੱਜਦਾ ਪਰ ਸੁਣੇ ਤੇ ਸਭਨਾਂ ਨੂੰ ਫਲ ਦੇਂਦਾ ਹੈ।

ਅਰਥੀਲੇ, ਦੁਖੀਐ, ਨਿਮਾਣੇ ਨੂੰ ਮਾਣ ਦੇਵੇ, ਦੁਰਕਾਰੇ ਨਾਹੀ। ਪਰਉਪਕਾਰ ਕਰੇ ਕਰਾਵੈ।

ਆਪਣੀ ਕਿਰਤ ਸਭ ਕੋਈ ਕਰੇ।

ਕਿਰਤ ਕਰਦਿਆਂ ਦੇਹੀ ਸੁੱਚੀ ਹੁੰਦੀ ਹੈ।

ਇਹ ਗੱਲ ਗੁਰੂ ਨੂੰ ਖੁਸ਼ੀ ਆਂਵਦੀ ਹੈ।

ਭੈ ਵਿਚ ਹੀ ਕਾਰ ਕਰਨੀ।

ਇਉਂ ਨਹੀਂ ਕਰਨਾ ਕਿ ਖੁਸਿ-ਖੁਸਿ ਖੋਹ ਅੰਦਰ ਵਾੜਨੀ।

ਧਰਮ ਦੀ ਕਿਰਤ ਕਰਨੀ।

ਅੰਗ ਭੰਗ ਨੂੰ ਖਵਾਲਣਾ ਸਭ ਤੋਂ ਬੜਾ ਨੇਕ ਕਰਮ ਹੈ।

**ਕਿਤਨੇ ਹੀ ਕੰਮ ਹੋਣ ਗੁਰੂ ਦਾ ਦਰ ਨਹੀਂ ਛੱਡਣਾ।**

ਆਪਣੇ ਸਭ ਕੰਮ ਛੱਡ ਗੁਰੂ ਕੰਮ ਜਾਵਣਾ।

ਜਾਂ ਗੁਰੂ ਦਾ ਕੰਮ ਸਵਰੇ ਤਾਂ ਆਪਣੇ ਕੰਮ ਲੱਗਣਾ।

ਗੁਰੂ ਉਸ ਪੁਰਖ ਦਾ ਕੰਮ ਆਪੇ ਹੀ ਕਰਦਾ ਹੈ।

ਵੱਡਾ ਕਾਰਜ ਹੈ ਜੇ ਕਿਸੇ ਨੂੰ ਗੁਰੂ ਤੋਂ ਬੇਮੁੱਖ ਵੇਖੇ, ਗੁਰੂ ਵੱਲ ਮੂੰਹ ਭਵਾਵੇ।

ਆਤਮਾ ਬ੍ਰਹਮ ਦੀ ਪਛਾਣ ਕਰੇ।

ਸਭਨਾਂ ਜੀਆਂ ਕਾ ਭਲਾ ਮਨਾਉਣਾ ਆਤਮ ਬ੍ਰਹਮ ਦੀ ਪਛਾਣ ਹੈ।

ਮਹਾਂਪੁਰਖਾਂ ਦੀ ਸੰਗਤ ਲੋਚ ਕਰ ਕਰਨੀ ਕਿਉਂਕਿ ਪ੍ਰਭੂ ਕੁਦਰਤ ਕਰ ਮਹਾਂਪੁਰਖਾਂ ਕੇ ਆਤਮੇ ਵੱਸਦਾ ਹੈ **ਪਰ ਯਾਦ ਰੱਖਣਾ ਪਰਗਟ ਗੁਰੂ ਕਾ ਸ਼ਬਦ ਹੈ ਅਤੇ ਬਿਨ ਸ਼ਬਦ ਮੁਕਤਾ ਨਾਹੀ।**

ਆਤਮਾ ਪਰਮਾਤਮਾ ਦੋਵੇਂ ਹੀ ਦੇਹੀ ਵਿਚ ਵੱਸਦੇ ਹੈਨਿ।

ਆਤਮਾ ਮਾਇਆ ਤ੍ਰਿਸਨਾ ਵਿਆਪਤ ਹੈ। ਪਰਮ-ਆਤਮਾ ਤ੍ਰਿਸਨਾ ਤੋਂ ਨਿਰਲੇਪ ਹੈ। **ਪਰਮ ਆਤਮਾ ਨੂੰ ਛੁੱਟ ਕੀਰਤਨ ਤੋਂ ਹੋਰ ਕੋਈ ਨਾਹੀ ਰਿਝਾ ਸਕਦਾ। ਸੋ ਕੀਰਤਨ ਰਾਹੀਂ ਜਦ ਆਤਮਾ ਪਰਮ-ਆਤਮਾ ਨੂੰ ਮਿਲਦੀ ਹੈ ਤਦ ਮੁਕਤਾ ਹੁੰਦਾ ਹੈ।**

ਸਰਬ ਲੋਹ ਗ੍ਰੰਥ ਵਿਚ ਕਲਗੀਧਰ ਦੇ ਬਚਨ ਲਿਖੇ ਹਨ ਕਿ ਦਸ ਗੁਣ ਖਾਲਸੇ ਧਾਰਨੇ ਹਨ ਤੇ ਦਸ ਤਿਆਗਣੇ ਹਨ।

ਧਾਰਨ ਯੋਗ ਹਨ—ਦਯਾ, ਦਾਨ, ਖਿਮਾਂ, ਇਸ਼ਨਾਨ, ਸੀਲ, ਸੁੱਚ, ਸੱਚ ਦੀ ਪ੍ਰਤੀਤ, ਸਾਧਨ-ਸਿੱਧ, (ਸਾਧਨਾਂ ਨੂੰ ਸਿੱਧ ਕਰ ਚੁੱਕਾ) ਸੂਰ ਤੇ ਬੰਦਗੀ।

(ਦਯਾ ਦਾਨ ਅਰੁ ਛਿਮਾ ਸਨਾਨੰ।
ਸੀਲ, ਸੁਚਿ, ਸਤਯੰ ਸੰਭਾਨੰ।
ਸਾਧਨ-ਸਿਧ, ਸੂਰ ਭਗਤਿ ਮਾਨੰ,
ਦਸ ਗ੍ਰਾਹੀ ਆਸਤਕ ਪ੍ਰਮਾਨੰ। ੬।)

ਛੱਡਣ ਯੋਗ ਹਨ—ਜੋ ਧਰਮੋਂ ਦੂਰ ਲੈ ਜਾਏ, ਨਾਸਤਕਤਾ, ਹਿੰਸਾ, ਹੰਕਾਰ, ਆਲਸ, ਸੂਮਪੁਣਾ, ਕਠੋਰਤਾ, ਮੂਰਖਤਾ, ਮੈਲੇ ਕੱਪੜਿਆਂ ਦਾ ਧਰਮ, ਅਪਵਿੱਤ੍ਰਤਾ, ਕੁਠਾ ਮਾਸ।

(ਬਿਰੋਧ ਅਤਿ ਸਾਧਨ, ਹਿੰਸਾ, ਅਹੰਕਾਰ,
ਆਲਸ, ਕ੍ਰਿਪਨਤ੍ਵੰ ਪ੍ਰਮਾਨੰ।
ਕਠੋਰਤ੍ਵ, ਜੜ੍ਹਤ, ਕੁਚਿਲਤ੍ਵ ਅਸ ਊਚੰ,
ਕਲਮਾ ਮਾਸ ਅਭਗਤ ਮਾਨੰ।
ਦਸ ਗ੍ਰਾਹੀ, ਦਸ ਤਿਆਗੀ,
ਐਸੇ ਤਾਹਿ ਖਾਲਸਹ ਕਥਿਤ ਸੁਜਾਨੰ। ੭।)

(ਅਧਿਆਇ ਪੰਜਵਾਂ)

❑

# ਪ੍ਰਬੰਧਕ ਕੈਸਾ

> **ਗੋਲਕ ਨੂੰ ਵਿਹੁ ਖੰਡਹੁ ਪਾਜ ਪਛਾਣੈ**

ਭਾਈ ਮਰਦਾਨਾ ਜੀ ਨੇ ਇਕ ਵਾਰੀ ਭੇਟ ਹੋਈ ਮਾਇਆ ਤੇ ਸਮਗੱਰੀ ਦੀ ਪੰਡ ਬੰਨ੍ਹ ਚੁੱਕ ਲਈ ਤਾਂ ਗੁਰੂ ਨਾਨਕ ਦੇਵ ਜੀ ਨੇ ਕਿਹਾ ਸੀ : '**ਮਰਦਾਨਿਆ ਸੁੱਟ ਘਤਿ। ਇਹ ਪਦਾਰਥ ਪੂਜਾ ਦਾ ਖਾਣਾ ਐਸਾ ਹੈ ਜੈਸੇ ਵਿਹੁ ਖਾਧੀ ਪਚਦੀ ਨਹੀਂ। ਇਹ ਅਸਾਡੇ ਕਿਤੇ ਕੰਮਿ ਨਾਹੀਂ।**' ਮਰਦਾਨਾ ਜੀ ਨੇ ਇਵੇਂ ਹੀ ਕੀਤਾ। ਗੁਰੂ ਨਾਨਕ ਦੇਵ ਜੀ ਕਈ ਵਾਰੀ ਕਰਤਾਰਪੁਰ ਵਿਚ ਧਰਮਸਾਲ ਚੜ੍ਹੀ ਮਾਇਆ ਤੇ ਹੋਰ ਸਮਗ੍ਰੀ ਨੂੰ ਅੱਗ ਲਗਾ ਦੇਂਦੇ ਸਨ ਤਾਂਕਿ ਸਿੱਖ ਦੀ ਝਾਕ ਧਰਮਸਾਲ ਵੱਲ ਨਾ ਰਹੇ।

ਗੁਰੂ ਅੰਗਦ ਦੇਵ ਜੀ ਭੇਟ ਚੜ੍ਹੀ ਮਾਇਆ ਵੱਲ ਤੱਕਦੇ ਨਹੀਂ ਸਨ। ਉਨ੍ਹਾਂ ਹੁਕਮ ਦੇ ਰਖਿਆ ਸੀ ਕਿ ਉਨ੍ਹਾਂ ਨਾਲ ਇਸ ਸੰਬੰਧੀ ਵਿਚਾਰ ਤੱਕ ਨਹੀਂ ਕਰਨੀ।

ਗੁਰੂ ਅਮਰਦਾਸ ਜੀ ਰਾਤੀਂ ਲੰਗਰ ਦੇ ਭਾਂਡੇ ਮੂਧੇ ਮਾਰ ਕੇ ਜਾਂਦੇ ਸਨ।

ਗੁਰੂ ਰਾਮਦਾਸ ਜੀ ਨੇ ਮਸੰਦ ਪ੍ਰਣਾਲੀ ਚਲਾਈ ਸੀ ਅਤੇ ਐਸੇ ਆਚਰਨ ਵਾਲੇ ਮਸੰਦ ਹੁੰਦੇ ਸਨ ਕਿ ਆਖ਼ਰੀ ਕੌਡੀ ਤੱਕ ਗੁਰੂ ਦਰ ਪਹੁੰਚਾਂਦੇ ਸਨ।

ਭਾਈ ਅਜਬ, ਭਾਈ ਅਜਾਇਬ, ਭਾਈ ਉਮਰਸ਼ਾਹ, ਭਾਈ ਜੋਧ ਤੇ ਭਾਈ ਜੱਲੇ ਵਰਗੇ ਮਸੰਦ ਪੰਚਮ ਪਾਤਸ਼ਾਹ ਵੇਲੇ ਸਨ।

ਗੁਰੂ ਅਰਜਨ ਜੀ ਨੇ ਇਕ ਸਮੇਂ ਭਾਈ ਅਜਬ ਜੀ ਕੋਲੋਂ ਪੁੱਛਿਆ ਵੀ ਸੀ ਕਿ ਗੁਰੂ ਦੀ ਗੋਲਕ ਦੀ ਮਾਇਆ ਨੂੰ ਕੀ ਕਰ ਜਾਣਦੇ ਹੋ ਤਾਂ ਉਨ੍ਹਾਂ ਕਹਿਆ ਸੀ :

ਜੈਸੇ ਸ਼ਿਵ ਨਿਰਮਾਇਲ (ਜ਼ਹਰ)।
ਜੈਸੇ ਵਿਖੁ ਤੈਸੇ ਜਾਣਦੇ ਹਾਂ।

ਇਹ ਸੁਣ ਕੇ ਗੁਰੂ ਜੀ ਨੇ ਕਹਿਆ ਸੀ ਕਿ ਤੁਹਾਡਾ ਇਸ ਕਰ ਕੇ ਉਧਾਰ ਹੋਵੇਗਾ।

ਗੁਰੂ ਹਰਿਗੋਬਿੰਦ ਜੀ ਸਦਾ ਕਹਿਆ ਕਰਦੇ ਸਨ ਕਿ ਗੁਰੂ ਦੀ ਅਰਦਾਸ ਨਹੀਂ ਛੁਪਾਉਣੀ।

ਭਾਈ ਗੁਰਦਾਸ ਜੀ ਨੇ ਤਾੜਨਾ ਕਰਦੇ ਇਸੇ ਲਈ ਲਿਖਿਆ ਸੀ ਕਿ ਧਰਮਸਾਲ ਦੀ ਗੋਲਕ ਦੀ ਵਰਤੋਂ ਤਾਂ ਇਕ ਪਾਸੇ, ਝਾਕ ਵੀ ਨਹੀਂ ਕਰਨੀ। ਝਾਕ ਵੀ ਖੰਡ ਵਿਚ ਜ਼ਹਿਰ ਲਪੇਟੇ ਸਮਾਨ ਹੈ :

'ਧਰਮਸਾਲ ਦੀ ਝਾਕ ਹੈ ਵਿਹੁ ਖੰਡਹੁ ਪਾਜ।'

ਇਥੋਂ ਤੱਕ ਲਿਖਿਆ ਹੈ ਕਿ ਜੇ ਭੁੱਖ ਲੱਗੀ ਹੋਏ ਤੇ ਇਹ ਕੋਈ ਆਖੇ ਕਿ ਲੰਗਰ ਜਾ ਕੇ ਛਕ ਲਵਾਂਗੇ ਤਾਂ ਇਹ ਵੀ ਝਾਕ ਨਿਆਈਂ ਹੈ।

ਭਾਈ ਜੀ ਨੇ ਇਸੇ ਲਈ ਧਰਮਸਾਲ ਦੀ ਸਦਾ ਝਾਕ ਰੱਖਣ ਵਾਲੇ ਨੂੰ ਮੁਰਦਾ ਚੰਮ ਚੱਟਣ ਤੁਲ ਕਿਹਾ ਹੈ :

**'ਜਿਉ ਚਮ ਚਟੈ ਗਾਇ ਮੁਹਿ, ਉਹ ਭਰਮ ਭੁਲਾਣੀ।'**

ਗੁਰੂ ਹਰਿ ਰਾਇ ਜੀ ਨੇ ਸਿੱਖਾਂ ਦਾ ਧਿਆਨ ਇਕ ਵਾਰੀ ਇਕ ਸੱਪ ਨੂੰ ਚੰਬੜੀਆਂ ਚਿਉਂਟੀਆਂ ਵੱਲ ਦਿਲਵਾ ਕੇ ਕਹਿਆ ਸੀ ਕਿ ਇਹ ਸੱਪ ਇਕ ਪਖੰਡੀ ਪੰਡਤ ਸੀ। ਕਹਾਂਵਦਾ ਜਗਤ ਗੁਰੂ ਸੀ, ਖਿਲਾਰਦਾ ਦੰਭ ਸੀ। ਅਹੰਕਾਰ ਨਾਲ ਅਟਿਆ ਰਹਿੰਦਾ ਸੀ, ਨਿੰਮ੍ਰਤਾ ਨੇੜੇ ਨਹੀਂ ਸੀ। ਆਪਣੇ ਆਪ ਨੂੰ ਵੱਡਾ ਅਖਵਾਂਦਾ ਸੀ। ਲੋਕਾਂ ਨੂੰ ਭਗਤ ਜੋਗ, ਵੈਰਾਗ ਦੀਆਂ ਵਾਰਤਾ ਤਾਂ ਪਾਉਂਦਾ ਸੀ ਪਰ ਹਿਰਦਾ ਖ਼ਾਲੀ ਸੀ। ਧਿਆਨ ਨਿਰੋਲ ਮਾਇਆ ਬਟੋਰਨ ਵੱਲ ਸੀ :

**ਠੱਗ ਠੱਗ ਧਨ ਬਹੁਤ ਬਟੋਰਾ।**

ਹੁਣ ਇਸ ਹਾਲਤ ਨੂੰ ਪਹੁੰਚਾ ਹੈ।

ਸਾਰੀ ਸੰਗਤ ਨੂੰ ਸੰਬੋਧਨ ਕਰ ਕੇ ਗੁਰੂ ਜੀ ਨੇ ਕਿਹਾ :

**ਕਦੇ ਪੂਜਾ ਦਾ ਧਾਨ ਨਹੀਂ ਖਾਣਾ।**

**ਧਰਮ ਦੀ ਕਿਰਤ ਕਰ ਕੇ ਹੀ ਖਾਣੀ ਤੇ ਖਵਾਲਣੀ।**

**ਜਿਸ ਅਜਿਹਾ ਕੀਤਾ ਉਸ ਦੇ ਸਭ ਥਾਨ ਗੁਰੂ ਕ੍ਰਿਪਾ ਨਾਲ ਸੁਹਾਵਣੇ ਹੋ ਜਾਂਦੇ ਹਨ।**

ਗੁਰੂ ਤੇਗ਼ ਬਹਾਦਰ ਜੀ ਜਦ ਦਰਬਾਰ ਸਾਹਿਬ ਦੇ ਦਰਸ਼ਨਾਂ ਨੂੰ ਆਏ ਸਨ ਤਾਂ ਹਰਿ ਜੀ, ਮੇਹਰਬਾਨ ਦੇ ਪੁੱਤਰ ਤੇ ਪ੍ਰਿਥੀ ਚੰਦ ਜੀ ਦੇ ਪੋਤਰੇ ਨੇ ਹਰਿਮੰਦਰ ਸਾਹਿਬ ਦੇ ਦਰਵਾਜ਼ੇ ਬੰਦ ਕਰ ਦਿੱਤੇ। ਜਦ ਭਾਈ ਮੱਖਣ ਸ਼ਾਹ ਲੁਬਾਣਾ ਨੇ ਹਰਿਮੰਦਰ ਸਾਹਿਬ, ਅੰਮ੍ਰਿਤਸਰ ਦਾ ਪ੍ਰਬੰਧ ਚਲਾ ਰਹੇ ਮਸੰਦਾਂ ਦੀ ਝੰਬ ਝਾੜ ਕੀਤੀ ਅਤੇ ਮੁਖੀ ਮਸੰਦਾਂ ਨੂੰ ਗੁਰੂ ਚਰਨਾਂ 'ਤੇ ਸਿਰ ਝੁਕਾਉਣ ਲਈ ਲੈ ਆਇਆ ਤਾਂ ਮਹਾਰਾਜ ਨੇ ਬੜੇ ਭਾਵਪੂਰਤ ਬਚਨ ਕੀਤੇ ਸਨ। ਨਾਂਹ ਸਮਝੀ ਵਿਚ ਅਸਾਂ ਪਹਿਲੀਆਂ ਤੁਕਾਂ ਭੁਲਾ ਕੇ ਸ਼ਹਿਰ ਨਿਵਾਸੀਆਂ ਅੰਮ੍ਰਿਤਸਰੀਆਂ ਨਾਲ ਜੋੜ ਅੰਮ੍ਰਿਤਸਰੀਏ-ਅੰਤਰਸੜੀਏ ਕਹਿਣਾ ਅਰੰਭ ਕਰ ਦਿੱਤਾ। ਨੌਵੇਂ ਪਿਤਾ ਨੇ ਦਰਬਾਰ ਸਾਹਿਬ ਦੇ ਪ੍ਰਬੰਧਕਾਂ ਲਈ ਕਿਹਾ ਸੀ :

**ਨਹਿ ਮਸੰਦ ਤੁਮ ਅੰਮ੍ਰਿਤਸਰੀਏ,**
**ਤ੍ਰਿਸ਼ਨਾਗਨਿ ਤੇ ਅੰਤਰਸੜੀਏ।**

ਮਹਾਰਾਜ ਦਾ ਕਹਿਣਾ ਸੀ ਕਿ ਕਾਹਦੇ ਹੋ ਤੁਸੀਂ ਉੱਚ ਪਦਵੀ ਪਾਏ ਪੁਰਸ਼ ਕਿ ਅੰਮ੍ਰਿਤ ਸਰੋਵਰ ਵਿਚ ਰਹਿੰਦੇ ਹੋਏ ਵੀ ਤ੍ਰਿਸ਼ਨਾ ਦੀ ਅਗਨੀ ਵਿਚ ਸੜ ਰਹੇ ਹੋ।

ਇਹ ਵੀ ਹੁਕਮ ਕੀਤਾ ਸੀ :

**ਦਰਬ ਕੈ ਕਾਰਨੈ, ਗੁਰੂ ਮਹਾਰਾਜ ਨੇ ਨਹੀਂ ਬੈਠ ਇਹ ਦੁਕਾਨ ਪਾਈ।**

ਕਲਗੀਧਰ ਜੀ ਨੇ ਜਦ ਡਿੱਠਾ ਕਿ ਮਸੰਦ, ਜਿਨ੍ਹਾਂ ਨੂੰ ਸੱਚ ਹੱਕ ਦਾ ਹੋਕਾ ਦੇਣ ਦਾ ਕਾਰਜ ਸੌਂਪਿਆ ਹੈ, ਲੋਭ ਲਹਰ ਵਿਚ ਗਰਕ ਹੋ, ਕਾਮ ਦੀ ਮੰਝਧਾਰ ਵਿਚ ਗੋਤੇ ਖਾ ਰਹੇ ਹਨ ਤਾਂ ਮਸੰਦ ਪ੍ਰਣਾਲੀ ਨਾ ਸਿਰਫ਼ ਬੰਦ ਹੀ ਕਰ ਦਿੱਤੀ ਸਗੋਂ ਇਹ ਆਗਿਆ ਕੀਤੀ ਕਿ **ਜੇ ਇਕ ਪਾਸਿਉਂ ਖ਼ੂਨੀ ਹਾਥੀ ਆਉਂਦਾ ਹੋਵੇ ਤੇ ਦੂਜੇ ਪਾਸਿਓਂ ਮਸੰਦ। ਖ਼ੂਨੀ ਹਾਥੀ ਵੱਲ ਤੁਰ ਜਾਣਾ ਪਰ ਮਸੰਦ ਦੇ ਮੱਥੇ ਨਹੀਂ ਲੱਗਣਾ।**

ਆਪ ਜੀ ਜਾਣ ਬੁੱਝ ਕੇ ਕਈ ਵਾਰੀ ਸਾਰੀ ਗੋਲਕ ਨੂੰ ਦਰਿਆ ਵਿਚ ਸੁਟਵਾ ਦਿੰਦੇ।

ਜਦ ਕੁਝ ਸਿੱਖਾਂ ਪੁੱਛਿਆ ਤੁਸੀਂ ਐਸਾ ਕਿਉਂ ਕਰਦੇ ਹੋ ਤਾਂ ਫ਼ਰਮਾਇਆ ਸੀ :

ਮਾਇਆ ਤਾਂ ਸਾਰੀ ਹੀ ਬਿਖ ਰੂਪ ਹੈ ਪਰ ਇਹ ਗੋਲਕ ਦੀ ਪਰਮ ਬਿਖ ਹੈ।
ਗੁਰੂ ਕੀ ਕਉਡੀ ਸਿੱਖ ਕਉ ਬਿਖ ਹੈ।
ਸਿੱਖ ਨਹੀਂ ਜਾਣਤੇ।

'ਜਿਵੇਂ ਅੰਦਰ ਪਇਆ ਦੁੱਧ ਕਾਲਾ ਸਰਪ ਜੂਠਾ ਕਰ ਜਾਏ ਤੇ ਬੱਚਾ ਉਸੇ ਦੁੱਧ ਲਈ ਰੋਵੇ, ਤੜਪੇ ਤਾਂ ਵੀ ਮਾਂ ਨਹੀਂ ਦੇਵੇਗੀ ਕਿਉਂਕਿ ਮਾਂ ਨੂੰ ਬੱਚਾ ਪਿਆਰਾ ਹੈ। ਇਸੇ ਤਰ੍ਹਾਂ ਸਿੱਖ ਮੈਨੂੰ ਪਿਆਰੇ ਹਨ। ਇਹ ਪੂਜਾ ਕੀ ਕਉਡੀ ਇਸ ਪ੍ਰਕਾਰ ਨਹੀਂ ਦੇਤੇ।'

ਇਹ ਵਾਕ ਸੁਣ ਕੇ, ਇਕ ਸਿੱਖ ਨੇ ਹੱਥ ਜੋੜ ਬੇਨਤੀ ਕੀਤੀ : 'ਸੱਚੇ ਪਾਤਸ਼ਾਹ ਫਿਰ ਤੁਸੀਂ ਭੇਟਾ ਲੈਂਦੇ ਹੀ ਕਿਉਂ ਹੋ ਤਾਂ ਦਸਮ ਪਿਤਾ ਨੇ ਕਿਹਾ : 'ਏਕ ਦਾਨ ਲੇਵਣਾ ਹੈ ਅਤੇ ਦੂਸਰਾ ਅਮਾਨਤ ਕਾ ਲੇਵਨਾ ਹੈ।'

'ਜੋ ਕਿਸੇ ਕੀ ਅਮਾਨਤ ਰੱਖਦਾ ਹੈ, ਉਹ ਵੀ ਲੈਂਦਾ ਹੀ ਦਿੱਸਦਾ ਹੈ। ਉਹ ਲੈਂਵਦਾ ਨਹੀਂ ਸਗੋਂ ਅਮਾਨਤ ਰੱਖ ਪਰਉਪਕਾਰ ਕਰਦਾ ਹੈ। ਇਹ ਭੇਟਾ ਅਮਾਨਤ ਰੂਪ ਵਿਚ ਰੱਖਦੇ ਤੇ ਵਰਤਦੇ ਹਨ।'

ਜਦ ਪਹਿਲੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ੧੫ ਨਵੰਬਰ ੧੯੨੦ ਈ:[1] ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਹੁਕਮਨਾਮੇ ਮੁਤਾਬਕ ਬਣੀ ਸੀ ਤਾਂ ਮੈਂਬਰ ਹੋਣ ਲਈ ਪੰਜ ਸ਼ਰਤਾਂ ਰੱਖੀਆਂ ਸਨ :

*(i)* ਅੰਮ੍ਰਿਤ ਵੇਲਾ ਨਾ ਖੁੰਝਾਏ
*(ii)* ਵਿਹਲੜ ਨਾ ਹੋਵੇ, ਦਸਵੰਧ ਕੱਢਦਾ ਹੋਵੇ।
*(iii)* ਗੁਰੂ ਗ੍ਰੰਥ ਸਾਹਿਬ ਦਾ ਨਿੱਤ ਪਾਠ ਕਰਦਾ ਹੋਵੇ।
*(iv)* ਅੰਮ੍ਰਿਤਧਾਰੀ ਹੋਵੇ
ਅਤੇ
*(v)* ਪੰਜ ਕਕਾਰ ਸਦਾ ਪਾਸ ਰੱਖੇ।

1. ਪਹਿਲੀ ਇਕੱਤ੍ਰਤਾ 12 ਦਸੰਬਰ; 1920 ਈ: ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਹੀ ਹੋਈ ਸੀ।

ਛਿਤਾਲੀ

# ਹਾਕਮ, ਚੌਧਰੀ, ਵਜ਼ੀਰ, ਰਾਜਾ ਕੈਸਾ

**ਲੋਕਪਾਲ ਬੱਧਾ**

ਭਾਈ ਪੁਰੀਆ ਤੇ ਭਾਈ ਚੂਹੜ ਜੋ ਪਿੰਡ ਦੇ ਚੌਧਰੀ ਸਨ, ਗੁਰੂ ਅਰਜਨ ਦੇਵ ਜੀ ਦੇ ਹਜ਼ੂਰ ਆਏ ਅਤੇ ਅਰਦਾਸ ਕੀਤੀ :

'ਜੀ, ਅਸੀਂ ਲੋਕ ਬਹੁਤ ਝੂਠ ਕਮਾਂਵਦੇ ਹਾਂ, ਅਸਾਡਾ ਵੀ ਉਧਾਰ ਕਿਵੇਂ ਹੋਵੇਗਾ' ਤਾਂ ਗੁਰੂ ਜੀ ਨੇ ਕਿਹਾ : ਝੂਠ ਛੱਡੋਗੇ ਤਾਂ ਹੀ ਉਧਾਰ ਹੋਵੇਗਾ।

ਉਨ੍ਹਾਂ ਫਿਰ ਬੇਨਤੀ ਕੀਤੀ :

ਅਸਾਡੇ ਪਾਸੋਂ ਝੂਠ ਨਹੀਂ ਛੱਡਿਆ ਜਾਂਦਾ। ਅਸੀਂ ਚਉਧਰੀ ਹਾਂ, ਝੂਠ ਤੋਂ ਬਿਨਾਂ **ਗੁਜ਼ਰਾਨ** ਨਹੀਂ ਹੁੰਦੀ।

ਉਨ੍ਹਾਂ ਦੀ ਮਨੋ-ਦਸ਼ਾ ਤੱਕ ਗੁਰੂ ਜੀ ਨੇ ਇਲਾਜ ਦੱਸਦੇ ਫ਼ਰਮਾਇਆ :

'ਆਪਣੇ ਨਗਰ ਵਿਚ ਤੁਸੀਂ (ਗੁਰੂ) ਗ੍ਰੰਥ ਜੀ ਰੱਖੋ ਤੇ ਧਰਮਸਾਲ ਬਣਾਓ। ਚਾਰ ਪੰਜ ਘੜੀਆਂ (ਗੁਰੂ) ਗ੍ਰੰਥ ਜੀ ਦੀ ਪ੍ਰੀਤ ਕਰ ਕੇ ਕਥਾ ਸੁਣਿਆ ਕਰੋ ਤੇ ਸਾਰੇ ਦਿਨ ਵਿਚ ਜੋ ਝੂਠ ਤੇ ਸੱਚ ਕਮਾਵੋ ਤਾਂ ਰਾਤੀਂ ਕਾਗਦ ਉੱਪਰ ਲਿਖ ਛੱਡਿਆ ਕਰੋ ਤੇ ਮਹੀਨੇ ਦੇ ਮਹੀਨੇ ਇਥੇ ਆਉਣ ਤੇ ਕਾਗਦ ਸਾਰਾ ਆਪਣਿਆਂ ਪਾਪਾਂ ਪੁੰਨਾਂ ਦਾ ਸੁਣਾਇ ਜਾਇਆ ਕਰਨਾ।'

ਉਨ੍ਹਾਂ ਐਸਾ ਹੀ ਕਰਨਾ ਅਰੰਭਿਆ। ਜਿਵੇਂ ਸਾਧ ਸੰਗਤ ਕਰਨ ਤੇ ਸ਼ਬਦ ਬਾਣੀ ਸੁਣਨ, ਤਿਵੇਂ ਪਾਪਾਂ ਤੋਂ ਭੈ ਆਵੇ ਤੇ ਜਿਉਂ ਕਾਗਜ਼ ਲਿਖਦੇ ਸਾਹਿਬ ਦੇ ਹਜ਼ੂਰ ਆਣ ਕੇ ਸੁਣਾਵਨ, ਤਿਵੇਂ ਪਾਪਾਂ ਥੀਂ ਸ਼ਰਮ ਆਵੇ। ਇਕ ਛਿਆਂ ਮਹੀਨਿਆਂ ਵਿਚ ਹੀ ਪਾਪਾਂ ਦੀ ਬ੍ਰਿਤ ਘਟ ਗਈ ਤੇ ਧਰਮ ਦੀ ਬ੍ਰਿਤ ਵਧ ਗਈ।

ਪ੍ਰੇਮ ਸੁਮਾਰਗ ਵਿਚ **ਰਾਜ** ਤੇ **ਰਾਜਾ** ਸੰਬੰਧੀ ਪ੍ਰਥਮ ਬਚਨ ਇਹ ਦਰਜ ਹੈ ਕਿ ਕਿਸੇ ਕੋ ਰਾਜ ਪ੍ਰਿਥਮੀ ਕਾ ਪ੍ਰਾਪਤ ਹੋਵੇ ਤਾਂ ਪਹਿਲੇ ਤੋਂ ਉਹ **ਆਪਣੇ ਹੁਕਮ ਦੀ ਐਸੀ ਰਖਿਆ ਕਰੇ ਕਿ ਕੋਈ ਫੇਰੇ ਨਾਹੀ। ਕੋਈ ਬੇਹੁਕਮੀ ਨ ਕਰੇ।** ਭਾਵੇਂ ਪੁੱਤਰ ਹੋਵੇ, ਭਾਵੇਂ ਪਿਤਾ, ਭਾਵੇਂ ਇਸਤ੍ਰੀ ਹੋਵੇ, ਭਾਵੇਂ ਮਾਤਾ, ਭਾਵੇਂ ਵਜ਼ੀਰ ਹੋਵੇ, ਕੋਈ ਹੋਵੇ ਜੇ ਕੋਈ ਹੁਕਮ ਫੇਰੇ, ਇਨਉਂ ਸਿਉਂ, ਉਨ ਕਉ ਸਜ਼ਾ ਦੇਵੇ। ਆਪਨੇ ਬਿਗਾਨੇ ਕੀ ਰਿਆਇਤ ਨਾ ਕਰੇ, ਤਬ ਰਾਜ ਨਿਹਚਲ ਹੋਵੈ। ਵਜ਼ੀਰ ਐਸਾ ਰੱਖੇ ਜੋ **ਬੁਧਿ ਕਾ ਬੋਹਥਾ** ਹੋਵੇ।

ਰਾਜੇ ਦਾ ਵੱਡਾ ਲੱਛਣ ਇਹ ਹੈ ਕਿ ਆਪਣੇ ਚਾਕਰੋਂ ਸਿਉਂ ਅੱਛੀ ਰਹਤ ਰਹੈ। ਅੱਛੀ ਪੌਸ਼ਾਕ ਪਹਰੇ ਅਰ ਜੇ ਕੋਈ ਚਾਕਰ ਮਲੀਨ ਰਹੇ ਤਾਂ ਉਸ ਕਉ ਤਾਕੀਦ ਕਰੈ। ਖ਼ਬਰ ਲਏ, ਜੇ ਕਿਉਂ ਕਰ ਪ੍ਰੇਸ਼ਾਨ ਹੂਆ ਹੈ। ਜਿਸ ਮੈ ਜਾਨੈ ਕਿ ਤਾਜ਼ਾ ਹੋਤਾ ਹੈ, ਸੋ ਮੇਹਰ ਕਰ ਕੇ ਬਖ਼ਸ਼ੈ।

ਤ੍ਰਿਤੀਆ ਬਚਨ ਰਾਜੇ ਕਉ ਚਾਹੀਐ ਜੋ ਨਿਆਉਂ ਧਰਮ ਕਾ ਕਰੇ। ਜੋ ਜਾਣੈ ਕਿ ਮੁਝ ਕੋ ਰਾਜ ਬਖਸ਼ ਹੂਆ ਹੈ, ਸੋ ਨਿਆਉਂ ਕੇ ਵਾਸਤੇ। ਐਸੇ ਕਉ ਅਉਰ ਪੁਰਸ਼ਸ (ਬਾਪੀ) ਦ੍ਰਗਾਹਿ ਸੱਚੇ ਪਾਤਸ਼ਾਹ ਕੀ, ਸਿਵਾਇ ਨਿਆਉਂ ਅਉਰ ਕੋਈ ਨਾਹੀ।

**ਰਾਜੇ ਨੂੰ ਸਿਰਫ਼ ਇਹ ਪੁੱਛਿਆ ਜਾਏਗਾ ਕਿ ਕਿਸ ਨੇ ਤੇਰੇ ਰਾਜ ਮੇਂ ਆਰਾਮ ਪਾਇਆ ਹੈ ਅਰ ਕਿਸ ਨੇ ਦੁੱਖ ਪਾਇਆ ਹੈ। ਸਿਤਮ ਨਾ ਹੋਣ ਦੇਵੇ। ਔਰ ਜੇ ਕੋਈ ਰਾਜਾ ਹੋਇ ਕੈ ਬੰਦਗੀ, ਸਿਮਰਨ ਅਰ ਨਿਆਉਂ ਕਰੇ ਤਾਂ ਸੁਇਨਾ ਸੁਗੰਧਤ ਹੈ।**

ਰਾਜ ਤੋਂ ਨਰਕ ਇਸ ਲਈ ਕਹਿੰਦੇ ਹਨ ਕਿ ਰਾਜ ਪਾ ਨਿਆਂ ਕਰ ਸਕਤੇ ਨਹੀਂ। ਜ਼ੁਲਮ ਕਰਦੇ ਹੈਨਿ। ਇਸ ਤੇ ਨਰਕ ਪ੍ਰਾਪਤ ਹੁੰਦਾ ਹੈ। ਇਹ ਯਾਦ ਰੱਖੇ ਰਾਜਾ ਕਿ ਨਿਆਉਂ ਬਰਾਬਰ ਬੰਦਗੀ ਭੀ ਨਾਹੀਂ।

ਨਿਆਉਂ ਕਿਸ ਨੂੰ ਕਹਿੰਦੇ ਹੈਨ? ਜੋ ਪਰਾਏ ਹੱਕ ਦਾ ਅੰਗੀਕਾਰ ਨਾ ਕਰੇ। ਨਾ ਕਿਸੇ ਸਿਉਂ ਕਰਾਵੇ। ਕਿਸੇ ਨੂੰ ਆਪਣੇ ਵੱਸ ਚਲਤੇ ਦੁੱਖ ਨਾ ਦੇਇ, ਨਾ ਦੇਖ ਸੁਨੈ। ਨਿਆਉਂ ਇਸੇ ਕਾ ਨਾਉਂ ਹੈ।

ਤਹਿਸੀਲਦਾਰ ਪੋਤੇਦਾਰ ਨਿਯਤ ਉਸੇ ਨੂੰ ਕਰੇ ਜੋ ਬੁੱਧੀਵਾਨ ਹੋਵੇ। ਨਿਆਉਂ ਸਮਝਤਾ ਹੋਵੈ। ਰਯਤ ਕੋ ਅਬਾਦਾਨ ਕਰੇ। ਸਿਤਮਕਾਰ ਨਾ ਹੋਇ। ਆਪਣੇ ਹੱਕ ਤੋਂ ਸਿਵਾਇ ਲਾਲਚ ਨ ਕਰੇ। ਪਰਜਾ ਕੋ ਰਾਜ਼ੀ ਰੱਖੇ। ਰਾਜ ਦਾ ਹਿੱਸਾ ਵੀ ਨਾ ਛੱਡੇ।

**'ਖ਼ਬਰ ਨਵੀਸਿੰਦਾ'** ਹਰ ਪਰਗਨੇ ਰੱਖੇ। ਖ਼ਬਰ ਨੇਕੀ ਬਦੀ ਕੀ, ਆਇ ਰੁਜੂ ਹੋਵੇ, ਸੋ ਸਭ ਲਿਖ ਭੇਜੇ।

**ਸਮੀਪੀ (ਨਿਕਟ ਵਰਤੀ) ਐਸੇ ਰੱਖੇ ਜੋ ਹਰਦਮ ਸ੍ਰੀ ਅਕਾਲ ਪੁਰਖ ਕਾ ਧਿਆਨ ਸਿਮਰਨ ਯਾਦ ਕਰਾਵਤੇ ਰਹੈਂ। ਅਰ ਨਿਆਉਂ ਕੀ ਤਾਕੀਦ ਕਰਤੇ ਰਹੈਂ। ਸਮੀਪੀ ਜੋ ਹੋਵੈ ਸੋ ਮਹਾਂ ਗਿਆਨਵੰਤ ਗੁਰਮੁਖਿ ਹੋਵਹਿ।**

ਰਾਜੇ ਕੋ ਚਾਹੀਏ ਜੋ ਹਰ ਮੁਲਕ ਕੀ ਬੋਲੀ ਕਾ ਆਦਮੀ ਵਿਦਿਆਵੰਤ, ਅਕਲਵੰਤ, ਲਾਇਕ ਹੋਵੇ ਸੋ ਆਪਣੇ ਪਾਸ ਰੱਖੇ।

ਖ਼ੁਸ਼ਨਵੀਸ ਐਸੇ ਰੱਖੇ ਜੋ ਸੂਰਤ ਐਨ ਕੀ ਐਨ, ਅਸਲ ਕੀ ਅਸਲ ਰੱਖੇ।

**ਕੀਰਤਨੀ ਏਕ ਰਖੈ, ਜਿਨ ਕੇ ਰਾਗ ਤੇ ਦਰੀਆਉ ਚਲਤਾ, ਅਰ ਜਾਨਵਰ ਉਡਤੇ ਬੰਦ ਹੋਇ ਜਾਇ।**

ਹਰ ਇਕ ਅਹਿਲਕਾਰ ਦੀ ਪਰਖ ਜ਼ਰੂਰ ਕਰੇ। ਜੋ ਪਰਖ ਮੇ ਸਾਬਤ ਹੋ, ਉਸ ਕੋ ਪਿਆਰ ਕਰ ਰੱਖੇ। ਨਿੱਤ-ਨਿੱਤ ਬਦਲਾਂਦਾ ਨਾ ਫਿਰੇ।

ਸੂਰਮਿਆਂ ਦੀ ਬੜੀ ਕਦਰ ਕਰੇ। ਪਯਾਰ ਕਰ ਰਖੈ।

**ਖ਼ਬਰਗੀਰ ਬਹੁਤੇ ਅਪਨੇ ਪਾਸ ਰੱਖੇ। ਹਰ ਬਾਬੀਂ ਐਤਬਾਰੀ। ਜੋ ਖ਼ਬਰ ਹਰ ਸ਼ਹਰ, ਮੁਲਕ, ਹਰ ਗਿਰਾਉਂ ਦੀ ਭੇਜੇ। ਜਿਸ ਨਗਰ ਇਕ ਤੋਂ ਵੱਧ ਖ਼ਬਰਗੀਰ ਹੋਣ, ਇਕ ਦੂਜੇ ਨੂੰ ਜਾਣਦਾ ਨਾ ਹੋਵੇ। ਇਸ ਤਰ੍ਹਾਂ ਠੀਕ ਖਬਰ ਪਹੁੰਚਦੀ ਹੈ। ਰਾਜਾ ਪਰਜਾ ਕਾ ਨਿਗਹਿਬਾਨ ਹੈ।**

ਵਿੱਦਿਆ ਕਾ ਪਰਗਾਸ ਕਰੈ। ਮਾਂ ਬੋਲੀ ਪਰਚਾਰੈ। ਅੰਕ ਪਲੀ (ਲਿੱਪੀ) ਗੁਰਮੁਖੀ ਕੀ ਕਰੈ।

**ਰਾਹਦਾਰੀ ਨਾ ਹੋਵੈ। ਏਕ ਵਾਰੀ ਜੋ ਲੇਵੈ ਸੋ ਲੇਵੈ।**

ਐਸੀ ਖ਼ਬਰਦਾਰੀ ਲੈਵੇ ਪਰਜਾ ਕੀ ਜੋ ਰਾਤ ਕੋ ਕੋਈ ਨੰਗਾ ਭੁੱਖਾ ਨਾ ਸੋਵੈ, ਸ਼ਹਰ ਬ ਸ਼ਹਰ, ਗਿਰਾਉਂ-ਗਿਰਾਉਂ। ਮੁਸੱਦੀ ਬਖ਼ਸ਼-ਦਾਨ ਕੇ ਮੁਕੱਰਰ ਕਰੈ। ਜੇ ਕੋਈ ਅਰਥੀ ਹੋਵੇ, ਨੰਗਾ, ਭੁੱਖਾ, ਬੇਰੁਜ਼ਗਾਰਾ, ਕਨਯਾ ਕੇ ਬਿਆਹ ਕਰਨੇ ਕਾ ਅਰਥੀ, ਕੋਈ ਕਿਸੀ ਤਰ੍ਹਾਂ ਦਾ ਅਰਥੀ ਹੋਵੇ, ਉਸ ਕੀ ਮਨਸਾ ਆਸਾ ਪੂਰਨ ਕਰੈ। ਅਰ ਬਹੁਤ ਖ਼ਬਰ ਗ੍ਰਿਹਸਤੀ ਕੀ ਲੇਵੈ ਕਿਉਂ ਕਰ ਜੇ ਗ੍ਰਿਹਸਤੀ ਸਰਮ ਕਰ ਕੈ ਕਿਛ ਅਪਨੀ ਬਿਰਥਾ ਕਿਸੀ ਨੂੰ ਕਹਿ ਨਹੀਂ ਸਕਦਾ, ਉਸ ਦੀ ਖ਼ਬਰ ਲੈਨੀ ਜ਼ਰੂਰ ਤੇ ਜ਼ਰੂਰੀ ਹੈ।

ਕਸਬ ਕੋਈ ਕਰੇ ਭਗਤੀ ਹੈ। ਕਿਸੇ ਨੂੰ ਮਾੜਾ ਚੰਗਾ ਨਾ ਆਖਣ ਦੇਵੇ।

ਰਾਜਾ ਅਰਦਾਸ ਇਹ ਨਿੱਤ ਕਰੇ :

> ਗ਼ਰੀਬ ਨਿਵਾਜ! ਇਸ ਪਰਜਾ ਕੀ ਰੱਖਿਆ ਅਤੇ ਸੁਖੀ ਹੋਨੇ ਕੀ ਅਤੇ ਤੇਰੇ ਜਨਾਵਨੇ ਕੀ ਨਮਿਤ, ਮੁਝ ਕੀਟ ਪਤੰਗ ਕੋ ਟਹਲ ਬਖ਼ਸ਼ੀ ਹੈ, ਹਜ਼ੂਰ ਤੇ। ਅੰਤ ਕਾਲ ਇਸ ਟਹਲ ਤੇ ਸੁਰਖਰੂ ਹੋਵਾਂ।
>
> **ਬਿਰਦ ਕੀ ਪੈਜ ਰੱਖੀਂ!**

ਆਖ਼ਰੀ ਗੱਲ ਜੋ ਅਤਿ ਜ਼ਰੂਰੀ ਦੱਸੀ ਹੈ ਕਿ ਸਭ ਕੋ, ਕਿਆ ਰਾਜਕੁਮਾਰ, ਕਿਆ ਰਾਜ ਭ੍ਰਾਤ, ਕਿਆ ਵਜ਼ੀਰ, ਕਿਆ ਬਲਵੰਤਕਾਰੀ, ਛੋਟੇ ਚਾਕਰ, ਕਿਯਾ ਰਯਤ, ਕਿਆ ਕੋਈ ਹੋਵੈ, ਸਭਨਾਂ ਕੋ ਆਪਣੇ ਅੰਦਾਜ਼ੇ ਮਰਾਤਬ ਉੱਪਰ ਰੱਖੇ। **ਅੰਦਾਜ਼ੇ ਤੇ ਬਾਹਰ ਨਿਕਲਣ ਨਾ ਦੇਇ। ਸਾਰਾ ਰੇੜਕਾ ਉਸ ਸਮੇਂ ਪੈਂਦਾ ਹੈ ਜੇ ਕੋਈ ਵਿੱਤ ਤੋਂ ਬਾਹਰ ਹੋ ਜਾਂਦਾ ਹੈ।**

❑

ਸੰਤਾਲੀ

# ਸਿੱਖ ਦਾ ਸਿੱਖ ਚਾਕਰ ਨਾਲ ਸਲੂਕ

**ਬੇਟੇ ਪਿਤਾ ਵਾਂਗ**

ਸਿੱਖ ਖਾਲਸੇ ਦਾ ਹੈ
ਅਰ
ਸੰਜੋਗ ਕਰ ਚਾਕਰ ਹੈ ਆਪਨਾ
ਤਾਂ
ਉਸ ਸਾਥ ਰਹਤ ਬੇਟੇ-ਪਿਤਾ ਦੀ ਕਰੈ।
ਅਰ
ਚਾਕਰ ਵੀ ਪਿਤਾ ਕਰ ਜਾਨੈ, ਅਦਬ ਕਰੈ।

(ਪ੍ਰੇਮ ਸੁਮਾਰਗ, ਅਧਿਆਇ ਦੂਤੀਆ)

❑

ਅਠਤਾਲੀ

# ਗ੍ਰੰਥੀ

ਰਹਿਤਨਾਮਿਆਂ ਵਿਚ ਲਿਖਿਆ ਹੈ :

**ਨਿਰ-ਚਾਹੀ ਨਿਰ-ਇੱਛਤ ਨਿਰ-ਭੈ ਪੀਰ ਤੇ ਮਸੰਦ ਨ ਬਣੇ**

ਗੁਰੂ ਕਾ ਸਿੱਖ ਜੋ ਧਰਮਸਾਲੀਆ ਹੋਵੇ, ਐਸੇ ਗੁਣਾਂ ਵਾਲਾ ਹੋਵੈ : ਨਿਰਲੋਭੀ, ਨਿਰਮਾਨੀ, ਜਤੀ, ਸਤੀ, ਪ੍ਰਸਵਾਰਥੀ, ਧੀਰਜੀ, ਉਦਾਰ, ਦਯਾਵਾਨ, ਗਿਯਾਨਵਾਨ, ਪ੍ਰੀਤਵਾਨ, ਤੱਪੀਆ, ਅਨੰਦ, ਰਹਤਵਾਨ, ਮਤਸਰਬਿਨਾ, ਪੜਦੇ ਕੱਜ, ਸੁਚੇਤ, ਦੇਹ ਪਵਿੱਤ੍ਰ ਟਹਲੀਆ, ਵੰਡ ਖਾਏ, ਪ੍ਰਦੇਸੀ ਸਿੱਖ ਦੀ ਚੀਜ਼ ਵਸਤ ਦੀ ਸੁਚੇਤੀ ਰੱਖੇ, ਦਰਦਵੰਦ ਹੋਵੈ।

ਬਾਬਾ ਬੁੱਢਾ ਜੀ ਨੂੰ ਜਦ ਪਹਿਲਾ ਗ੍ਰੰਥੀ ਥਾਪਿਆ ਸੀ ਤਾਂ ਉਨ੍ਹਾਂ ਨੂੰ **'ਸੇਵਾ, ਪ੍ਰੇਮ ਤੇ ਸ਼ਰਧਾ' ਦਾ ਸੰਗਮ ਕਿਹਾ ਸੀ**। ਪੰਥ ਨੇ ਇਹ ਜਾਣ ਲਿਆ ਸੀ ਕਿ ਮਹਾਨ ਅਸਥਾਨਾਂ ਦੀਆਂ ਮਰਯਾਦਾਂ ਤਦੇ ਹੀ ਖਾਲਸ 'ਤੇ ਨਿਰੋਲ ਰਹਿ ਸਕਦੀਆਂ ਹਨ ਜੇ ਇਨ੍ਹਾਂ ਦੇ ਗ੍ਰੰਥੀ ਸੱਚੇ ਤੇ ਗੁਰਸਿੱਖ, ਨਿਸ਼ਕਾਮ ਸੇਵਕ ਤੇ ਪਵਿੱਤਰ ਜੀਵਨ ਵਾਲੇ ਨਿਰਚਾਹੀ, ਨਿਰਇੱਛਤ, ਨਿਰਭੈ ਹੋਣ ਤੇ ਪੀਰ ਜਾਂ ਮਸੰਦ ਨਾ ਬਣ ਬੈਠਣ।

ਭਾਈ ਮਨੀ ਸਿੰਘ ਜੀ ਗ੍ਰੰਥੀ ਦਾ ਨਮੂਨਾ ਸਨ। ਜ਼ਰਾ ਨਹੀਂ ਸਨ ਝਿਜਕਦੇ **'ਖਤਾਦਾਰ ਦੇ ਕੰਨ ਐਂਠਨੇ ਤੋਂ'**। ਸਿੱਖ ਇਤਿਹਾਸ ਨੇ ਕਿਤਨੇ ਹੀ ਹੋਰ ਅਜੇਹੇ ਗ੍ਰੰਥੀ ਸਿੰਘਾਂ ਦਾ ਜ਼ਿਕਰ ਕੀਤਾ ਹੈ ਜੋ ਨਿਰਇਛਤ ਤੇ ਨਿਰਲੋਭੀ ਤੇ ਨਿਰਭੈ ਸਨ।

ਗਿਆਨੀ ਸੰਤ ਸਿੰਘ ਜੀ, ਜਿਨ੍ਹਾਂ ਦੀ ਕੇਵਲ ਇਕ ਹੀ ਉਦਾਹਰਣ ਹੈ, ਜੋ ਰੋਜ਼ ਦਰਬਾਰ ਸਾਹਿਬ ਆਏ ਵਾਕ ਦੀ ਕਥਾ, ਸ੍ਰੀ ਹਰਿਮੰਦਰ ਸਾਹਿਬ, ਆਸਾ ਦੀ ਵਾਰ ਦੇ ਕੀਰਤਨ ਉਪਰੰਤ ਕਰਦੇ ਸਨ। ਕਿਤਨਾ ਕੁ ਉਨ੍ਹਾਂ ਦਾ ਪ੍ਰਭਾਵ ਸੀ। ਉਸ ਦੀ ਮਿਸਾਲ ਸ੍ਰੀ ਦਰਬਾਰ ਸਾਹਿਬ ਹੀ ਘੰਟਾ-ਘਰ ਦੀ ਬਾਹੀ ਵਾਲੇ ਬੂਹੇ ਦੇ ਉੱਤੇ ਇਕ ਸੰਗੇਮਰਮਰ ਤੇ ਉੱਕਰ ਲਿਖੀ ਹੋਈ ਹੈ। ਸ਼ਬਦ ਹਨ :

ਸੇਵਾ

ਸ੍ਰੀ ਗੁਰੂ ਰਾਮਦਾਸ ਜੀ ਕੀ ਸ੍ਵਰਣ ਕੀ ਅਰ ਸੰਗ ਸਪੇਦ ਕੀ, ਬਡੇ ਭਾਗ ਜਾਣ ਕੇ ਸ੍ਰੀ ਮਹਾਰਾਜਾ ਰਣਜੀਤ ਸਿੰਘ ਜੀ ਪਾਸੋਂ ਕਰਾਈ। **ਮਾਰਫ਼ਤ ਸ੍ਰੀ ਭਾਈ ਸੰਤ ਸਿੰਘ ਜੀ ਗਯਾਨੀ ਜੀ ਕੀ।**

ਇਹ ਭੀ ਦੇਖਣ ਵਿਚ ਆਇਆ ਹੈ ਕਿ ਧਾਰਮਕ ਮੁਖੀਏ, ਗਿਆਨੀ ਤੇ ਗ੍ਰੰਥੀ ਪੂਜਾ, ਭੇਟਾ ਤੇ ਜਾਗੀਰਾਂ ਕਬੂਲ ਕਰਨ ਤੋਂ ਸਾਫ਼ ਇਨਕਾਰ ਕਰਦੇ ਰਹੇ ਹਨ।

1764 ਈਸਵੀ ਦੀ ਵਾਰਤਾ ਹੈ ਕਿ ਅਮਰ ਸਿੰਘ ਥਾਪਾ ਨੇ ਭਾਈ ਲੱਖਾ ਸਿੰਘ ਜੀ ਨੂੰ ਸੁਜਾਨਪੁਰ ਪਰਗਣੇ ਦਾ ਪਟਾ ਜਗੀਰ ਵਜੋਂ ਪੇਸ਼ ਕੀਤਾ, ਉਨ੍ਹਾਂ ਨੇ ਲੈਣ ਤੋਂ ਇਨਕਾਰ ਕਰ ਦਿੱਤਾ।

ਇਸੇ ਤਰ੍ਹਾਂ ਨਕੱਈ ਸਰਦਾਰ ਸਦਾ ਸਿੰਘ ਬਹੜਵਾਲੀਏ ਨੇ ਸੱਤ ਪਿੰਡਾਂ ਦੀ ਜਾਗੀਰ ਭਾਈ ਜਗਤ ਸਿੰਘ ਨੂੰ ਪੇਸ਼ ਕੀਤੀ, ਉਨ੍ਹਾਂ ਨਾ ਲਈ। ਸਰਦਾਰ ਗੁੱਜਰ ਸਿੰਘ ਗੁਜਰਾਤ ਵਾਲੇ ਨੇ ਭਾਈ ਸੂਬਾ ਸਿੰਘ ਜੀ ਨੂੰ ਮੀਰਪੁਰ ਪਰਗਨੇ ਦੀ ਜਾਗੀਰ ਭੇਟ ਕੀਤੀ, ਉਨ੍ਹਾਂ ਤੱਕਿਆ ਤੱਕ ਨਾਂਹ।

ਮਹਾਰਾਜਾ ਰਣਜੀਤ ਸਿੰਘ ਨੇ ਪੰਡਤ ਨਿਹਾਲ ਸਿੰਘ ਜੀ ਨੂੰ, ਜਿਨ੍ਹਾਂ ਜਪੁਜੀ ਦਾ ਟੀਕਾ ਸੰਸਕ੍ਰਿਤ ਵਿਚ ਕੀਤਾ ਸੀ, ਪ੍ਰਸੰਨ ਹੋ ਕੇ ਸੰਤੋਖ ਦਾਸ ਦੇ ਅਖਾੜੇ ਕੋਲ ਜ਼ਮੀਨ ਨਾਲ ਲਗਵਾ ਕੇ ਪੱਟਾ ਲਿਖ ਕੇ ਦਿੱਤਾ ਤਾਂ ਪੰਡਿਤ ਜੀ ਨੇ ਉਸ ਦੇ ਸਾਹਮਣੇ ਹੀ ਪਾੜ ਦਿੱਤਾ ਤੇ ਕਿਹਾ : ਫੇਰ ਮੂੰਹ ਨਾ ਲੱਗੀਂ।

ਮਹਾਰਾਜਾ ਨੇ ਅਵਗਿਆ ਦੀ ਖਿਮਾ ਮੰਗੀ।

ਇਕ ਵਾਰੀ ਮਹਾਰਾਜਾ ਰਣਜੀਤ ਸਿੰਘ ਨੇ ਜਦ ਗੜ੍ਹਸ਼ੰਕਰ ਦੇ ਕਿਲ੍ਹੇ ਨੂੰ ਜਿੱਤਣ ਲਈ ਮੁਹਿੰਮ ਚਾੜ੍ਹੀ ਤਾਂ ਰਾਹ ਵਿਚ ਅਢਨ ਸ਼ਾਹੀ ਸੰਪ੍ਰਦਾਇ ਦੇ ਗੁਰਦੁਆਰੇ ਭਾਈ ਸਾਹਿਬ ਨੂੰ ਕਿਹਾ ਕਿ ਅਰਦਾਸ ਕਰੋ ਕਿ ਵਾਹਿਗੁਰੂ ਜਿੱਤ ਬਖ਼ਸ਼ਣ। ਵਾਹਿਗੁਰੂ ਨੇ ਜਿੱਤ ਬਖ਼ਸ਼ੀ ਤਾਂ ਮੁੜਦੀ ਵਾਰੀ ਭਾਈ ਸਾਹਿਬ ਨੂੰ ਰਣਜੀਤ ਸਿੰਘ ਕਹਿਣ ਲੱਗੇ ਕਿ ਤੁਹਾਡੇ ਨਾਮ ਜਾਗੀਰ ਲਗਵਾ ਦਿਆਂ ਤਾਂ ਨਿਰ-ਭੈ, ਨਿਰ-ਲੋਭੀ ਭਾਈ ਸਾਹਿਬ ਨੇ ਕਿਹਾ :

> **ਰਣਜੀਤ ਸਿੰਘਾ! ਜਾਂਦੀ ਵਾਰੀ ਤਾਂ ਮਾਂਗਤ ਸੈਂ, ਹੁਣ ਦਾਤਾ ਕਿਵੇਂ ਬਣ ਆਇਓਂ ?**

ਭਾਈ ਜੋਧ ਸਿੰਘ ਜੀ ਲੌਂਗੋਵਾਲ ਨੂੰ ਜਦ ਅੰਗ੍ਰੇਜ਼ੀ ਸਰਕਾਰ ਨੇ ਜਾਗੀਰ ਦੇਣੀ ਚਾਹੀ ਤਾਂ ਲੈਣ ਤੋਂ ਇਨਕਾਰ ਕਰ ਦਿੱਤਾ ਕਿ ਇਸ ਤਰ੍ਹਾਂ ਟੋਪੀ ਵਾਲੇ ਅੱਗੇ ਸਿਰ ਝੁਕਾਣਾ ਪੈਂਦਾ ਹੈ।

ਬਸ ਇਹ ਮਹਾਂਪੁਰਸ਼ ਗ੍ਰੰਥੀ ਪ੍ਰਗਟ ਕਰ ਗਏ ਕਿ ਜੋ ਧਾਰਮਿਕ ਆਗੂ ਮਾਇਕੀ ਲੋਭ ਤੋਂ ਨਿਰਲੇਪ ਹੈ, ਉਹ ਹੀ ਹਰ ਇਕ ਨੂੰ ਧਰਮ ਸੰਬੰਧੀ ਸੱਚੋ ਸੱਚ ਤੇ ਸਹੀ-ਸਹੀ ਆਖ ਸਕਦਾ ਹੈ। ਜਿਸ ਕਿਸੇ ਨੂੰ ਸਰਦਾਰ, ਰਾਜੇ, ਮਹਾਰਾਜੇ, ਹਕੂਮਤ ਜਾਂ ਪਾਰਟੀ ਪਾਸੋਂ ਮਾਇਕੀ ਤੇ ਦੁਨਿਆਵੀ ਲਾਭ ਪ੍ਰਾਪਤ ਕਰਨ ਦਾ ਲਾਲਚ ਹੋ ਜਾਵੇ, ਧਾਰਮਕ ਮਰਯਾਦਾ ਨੂੰ ਕਾਇਮ ਨਹੀਂ ਰੱਖ ਸਕਦਾ ਤੇ ਧਰਮ ਦਾ ਸੱਚਾ ਉੱਚਾ ਉਪਦੇਸ਼ ਨਹੀਂ ਕਰ ਸਕਦਾ।

❑

# ਭਾਈ ਮੰਞ

ਗੁਰੂ ਗ੍ਰੰਥ ਸਾਹਿਬ ਵਿਚ ਭੱਟ ਮਥਰਾ ਜੀ ਨੇ ਗੁਰੂ ਅਰਜਨ ਦੇਵ ਜੀ ਦੀ ਉਪਮਾ ਕਰਦੇ, **'ਕਲਿਜੁਗ ਜਹਾਜੁ ਅਰਜਨੁ ਗੁਰੂ'** ਆਖਿਆ ਹੈ ਪਰ ਦੇਖੋ ਸਿੱਖ ਨੂੰ ਕਿਤਨੀ ਵਡਿਆਈ ਦਿੱਤੀ ਪੰਚਮ ਪਿਤਾ ਨੇ ਜਦ ਉਨ੍ਹਾਂ, ਭਾਈ ਮੰਞ ਦੀ ਕਰਣੀ ਦੇਖ ਉਚਾਰਿਆ :

**ਗੁਰੂ ਕਾ ਬੋਹਿਥਾ**

**ਮੰਞ ਪਿਆਰਾ ਗੁਰੂ ਨੂੰ**
**ਗੁਰ ਮੰਞ ਪਿਆਰਾ।**
**ਮੰਞ ਗੁਰੂ ਕਾ ਬੋਹਿਥਾ**
**ਜਗੁ ਲੰਘਣਹਾਰਾ।**

ਜਦ ਸਮੇਂ ਦੀ ਸਰਕਾਰ ਨੇ ਭਾਈ ਮੰਞ ਜੀ ਦੀ ਪਦਵੀ ਖੱਸ ਲਈ, ਦੁਆਬੇ ਵਿਚ ਜਾਗੀਰ ਜ਼ਬਤ ਕਰ ਲਈ ਤਾਂ ਭਾਈਆਂ ਵੀ ਸਮਝਾਇਆ ਕਿ ਪੀਰ ਕੋ ਸਿਜਦਾ ਕਰ, ਬਖ਼ਸ਼ਾਇ, ਸਿੱਖੀ ਛੱਡ ਦੇਹ ਤਾਂ ਭਾਈ ਜੀ ਨੇ ਕਿਹਾ :

**"ਮਨ ਮਨੇ ਸੋ ਹੋਇ**
**ਮੇਰਾ ਜਿਉ ਜਾਇ ਤੋ ਜਾਇ।**
**ਮੈਂ ਸਿਖ ਪੂਰੇ ਕਾ ਹੂੰ,**
**ਮੈਂ ਸਿਖੀ ਨਹੀਂ ਛਡਣੇ ਕਾ।"**

ਭਰਾਵਾਂ ਹਕੂਮਤ ਤੋਂ ਡਰਦੇ ਘਰ ਬਸਤੀ ਸੇ ਨਿਕਾਲ ਦੀਆ। ਪਰ ਭਾਈ ਮੰਞ ਡੋਲੇ ਨਹੀਂ। ਹੋਰ ਬਸਤੀ ਜਾਏ ਰਹੇ। ਭਾਈ ਜੀ ਘਾਹ ਕੱਟ ਲਿਆਉਣ ਤੇ ਜੋਰੂ ਪੀਸਣਾ ਪੀਸ ਗੁਜ਼ਾਰਾ ਕਰਨ।

ਗੁਰੂ ਚਰਨਾਂ 'ਚ ਉਨ੍ਹਾਂ ਟਿਕਣ ਦਾ ਨਿਰਣਾ ਲਿਆ। ਸ੍ਰੀ ਅੰਮ੍ਰਿਤਸਰ ਆਏ। ਲੰਗਰ ਵਿਚ ਲੱਕੜਾਂ ਲਿਆਉਣ ਦੀ ਸੇਵਾ ਸਿਰ ਚੁੱਕ ਲਈ। ਇਕ ਦਿਨ ਗੁਰੂ ਜੀ ਨੇ ਪੁੱਛ ਲਿਆ ਕਿ ਪਰਸ਼ਾਦ ਕਿੱਥੋਂ ਪਾਂਦੇ ਹੋ ਤਾਂ ਕਹਿਣ ਲੱਗੇ : ਗੁਰੂ ਦੇ ਲੰਗਰੋਂ। ਤਾਂ ਮਹਾਰਾਜ ਨੇ ਕਿਹਾ : **ਇਹ ਤਾਂ ਫਿਰ ਮਜ਼ਦੂਰੀ ਹੀ ਹੋਈ।** ਹੁਣ ਦੋ ਪੰਡਾਂ ਲਿਆਂਦੇ। ਇਕ ਲੰਗਰ ਲਈ ਤੇ ਦੂਜੀ ਵੇਚ ਵੱਟ ਗੁਜ਼ਾਰਾ ਕਰਦੇ।

ਇਕ ਦਿਨ ਲੰਗਰ ਲਈ ਲੱਕੜਾਂ ਕੱਟ ਜੰਗਲੋਂ ਲਿਆ ਰਹੇ ਸਨ ਕਿ ਐਸਾ ਗਰਦ

ਗੁਬਾਰ ਉੱਠਿਆ ਕਿ ਰਾਹ ਹੀ ਨਾ ਸੁੱਝੇ। ਇਕ ਖੂਹ ਵਿਚ ਜਾ ਡਿੱਗੇ। ਗੁਰੂ ਜੀ ਆਪੂੰ ਸਿੱਖਾਂ ਸਮੇਤ ਉਸ ਖੂਹ ਤੇ ਜਿੱਥੇ ਭਾਈ ਮੰਞ ਜੀ ਗਿਰੇ ਹੋਏ ਸਨ, ਪੁੱਜੇ ਤੇ ਰੱਸਾ ਸੁੱਟ ਪਕੜ ਬਾਹਰ ਆਉਣ ਲਈ ਭਾਈ ਜੀ ਨੂੰ ਆਵਾਜ਼ ਮਾਰੀ।

ਭਾਈ ਜੀ ਨੇ ਖੂਹ ਅੰਦਰੋਂ ਹੀ ਕਿਹਾ :

ਪਹਿਲਾਂ ਲੱਕੜੀ ਲੰਗਰ ਕੀ ਨਿਕਾਲ ਲੇਹੁ, ਤਬ ਅਸੀਂ ਨਿਕਲਾਂਗੇ :

**(ਯਹ ਤਨ ਭੀਗੀਐ ਬਿਗਰਤ ਨਾਹੀ।**
**ਲਕਰੀ ਭੀਗੀ ਜਲਹੈ ਨਾਹੀ।)**

ਐਸਾ ਹੀ ਕੀਤਾ ਗਿਆ। ਪਹਿਲਾਂ ਬਾਲਣ ਤੇ ਫਿਰ ਭਾਈ ਸਾਹਿਬ ਬਾਹਰ ਆਏ।

ਗੁਰੂ ਜੀ ਨੇ ਕਿਹਾ : ਤੁਹਾਡੀ ਘਾਲ ਥਾਇ ਪਈ ਤੇ ਬਚਨ ਕੀਤਾ ਕਿ ਕੁਝ ਮੰਗੋ ਤਾਂ ਭਾਈ ਜੀ ਨੇ ਕਿਹਾ :

'ਇਹ ਹੀ ਬਖ਼ਸ਼ਸ਼ ਕਰੋ ਕਿ ਮੰਗਣ ਦੀ ਬਿਰਤੀ ਨਾ ਉਪਜੇ ਅਜਾਚੀ ਹੋਵਾਂ।'

ਮਹਾਰਾਜ ਨੇ ਫ਼ਰਮਾਇਆ ਕਿ ਐਸਾ ਹੀ ਹੋਵੇਗਾ ਪਰ ਫਿਰ ਵੀ ਕੁਝ ਮੰਗੋ ਤਾਂ ਭਾਈ ਜੀ ਨੇ ਆਖਿਆ :

ਜੇ ਤਰੁੱਠੇ ਹੋ ਤਾਂ ਮਿਹਰ ਕਰੋ। ਕਲਜੁਗ ਦਾ ਸਮਾਂ ਹੈ। ਇਤਨੀ ਤਾੜਨਾ ਨਾ ਕਰਾਇਆ ਕਰੋ। ਸਿੱਖਾਂ ਨੂੰ ਇਤਨਾ ਕਸ਼ਟ ਨਾ ਸਹਿਣਾ ਪਵੇ।

ਮਹਾਰਾਜ ਨੇ ਕਿਹਾ : ਇਹ ਵੀ ਹੋਆ ਪਰ ਫਿਰ ਵੀ ਕੁਝ ਮੰਗੋ ਤਾਂ ਭਾਈ ਜੀ ਕਹਿਣ ਲੱਗੇ ਕਿ **'ਆਪ ਜੀ ਦੇ ਚਰਨਾਂ ਦਾ ਧਿਆਨ ਮਿਲੇ, ਸਤਿਨਾਮ ਦਾ ਸਿਮਰਨ ਕਦੇ ਨਾ ਭੁੱਲੇ। ਜੇ ਬਖ਼ਸ਼ਸ਼ ਦੇ ਘਰ ਆਏ ਹੋ ਤਾਂ ਸਿਦਕ ਦਾਨ ਦਿਚੈ।'**

ਇਹ ਸੁਣਦੇ ਹੀ ਮਹਾਰਾਜ ਨੇ

**'ਮੰਞ ਪਿਆਰਾ ਗੁਰੂ ਨੂੰ**
**ਗੁਰੂ ਮੰਞ ਪਿਆਰਾ।**
**ਮੰਞ ਗੁਰੂ ਕਾ ਬੋਹਥਾ**
**ਜਗੁ ਲੰਘਣਹਾਰਾ।'** ਦਾ ਬਚਨ ਕੀਤਾ।

❑

# ਭਾਈ ਬਹਲੋਂ

ਸਭ ਤੋਂ ਪਹਿਲੋਂ

ਗੁਰੂ ਅਰਜਨ ਦੇਵ ਜੀ ਨੇ ਜਦ ਸ੍ਰੀ ਅੰਮ੍ਰਿਤਸਰ ਆ ਆਸਣ ਲਾਏ ਤਾਂ ਹੁਕਮ ਹੋਆ ਕਿ ਕੋਈ ਸਰ ਕੀ ਟਹਲ ਕਰੇਗਾ ਸੋ ਨਿਹਾਲ ਹੋਵੇਗਾ। ਸਰਬਤ ਸੰਗਤ ਪ੍ਰੀਤ ਨਾਲ ਸੇਵਾ ਕਰਦੀ ਅਰ ਬਡੇ ਮਾਇਆ ਵਾਲੇ ਸਿੱਖ ਜੋ ਥੇ ਉਹ ਸ਼ਾਲਾਂ ਮੇਂ, ਦੋਸ਼ਾਲਾਂ ਮੇਂ ਮਿੱਟੀ ਲੈ-ਲੈ ਫੈਂਕਦੇ ਸਨ।

ਲਖੀ ਜੰਗਲ ਤੋਂ ਇਕ ਵੱਡਾ ਜ਼ਿਮੀਂਦਾਰ ਭਾਈ ਬਹਲੋਂ ਵੀ ਆਇਆ। ਸੇਵਾ ਕਰਨ ਲੱਗਾ।

ਜਦ ਸਰੋਵਰ ਪੱਕਾ ਹੋਣ ਲੱਗਾ ਤਾਂ ਬਹਲੋਂ ਜੀ ਨੇ ਡਿੱਠਾ ਕਿ ਗੁਰੂ ਜੀ ਆਪੂੰ ਕੱਚੀ ਪਿੱਲੀ ਇੱਟ ਕਢਵਾ ਦੇਂਦੇ ਅਤੇ ਸੁਰਖ਼ ਸਾਫ਼ ਇੱਟ ਲਗਾਉਣ ਦੀ ਹਦਾਇਤ ਕਰਦੇ।

ਭਾਈ ਜੀ ਨੇ ਆਵਿਆਂ ਵਾਲੇ ਕੋਲੋਂ ਪੁੱਛਿਆ ਕਿ ਕੋਈ ਅਜਿਹਾ ਢੰਗ ਹੈ ਕਿ ਇੱਟਾਂ ਪੱਕੀਆਂ ਸੁਰਖ਼ ਲਾਲ ਹੋਣ। ਉਨ੍ਹਾਂ ਦੱਸਿਆ ਕਿ **ਜੇ ਪੱਕਦੇ ਪਜਾਵਿਆਂ ਵਿਚ ਬਾਲਣ ਨਾਲ 'ਕੂੜਾ ਗੰਦ ਮੈਲਾ' ਪਾਇਆ ਜਾਵੇ ਤਾਂ ਇੱਟਾਂ ਸੋਹਣੀਆਂ ਸਾਫ਼ ਪੱਕਦੀਆਂ ਹਨ। ਲਾਟ ਪੱਕੀ ਪੈਂਦੀ ਹੈ।**

ਭਾਈ ਬਹਿਲੋਂ ਨੇ ਸ਼ਹਿਰ ਦੇ ਸਾਰੇ ਸੁਪੱਚਾਂ ਨੂੰ ਕਿਹਾ ਕਿ ਸ਼ਹਿਰ ਦਾ ਮੈਲਾ ਉਹ ਬਾਹਰ ਨਾ ਸੁੱਟਣ, ਇਕ ਥਾਵੇਂ ਰੱਖਣ, ਉਹ ਸੁੱਟ ਆਇਆ ਕਰਨਗੇ।

ਭਾਈ ਜੀ ਹੁਣ ਆਪ ਹੀ ਮੈਲਾ ਕੂੜਾ ਆ ਪਜਾਵਿਆਂ ਵਿਚ ਜਾ ਪਾਂਦੇ। ਜਦ ਆਵਾ ਪੱਕਿਆ ਤਾਂ ਇੱਟਾਂ ਪੱਕੀਆਂ ਲਾਲ ਸੁਰਖ਼ ਹੋਈਆਂ। ਗੁਰੂ ਜੀ ਪ੍ਰਸੰਨ ਹੋਏ ਤੇ ਪੁੱਛਿਆ ਕਿ ਇੱਟਾਂ ਇਨੀਆਂ ਸੋਹਣੀਆਂ ਕੈਸੇ ਹੋਇ ਆਈਆਂ ਤਾਂ ਸਿੱਖਾਂ ਦੱਸਿਆ ਕਿ ਇਹ ਭਾਈ ਬਹਲੋਂ ਜੀ ਦੀ ਕਰਣੀ ਦਾ ਫਲ ਹੈ। ਪੰਚਮ ਪਿਤਾ ਜੀ ਨੇ ਇਹ ਸੁਣ ਕੇ ਬਚਨ ਕੀਤਾ ਕਿ ਉਸ ਨੂੰ ਬੁਲਾਇ ਲਿਆਵੋ। ਜਦ ਹਜ਼ੂਰ ਆਇਆ ਤਾਂ ਸਾਹਿਬ ਨੇ ਮੇਹਰ ਦੀ ਨਜ਼ਰ ਪਾਈ ਤੇ ਅਸੀਸ ਦੇਂਦੇ ਕਿਹਾ :

**ਭਾਈ ਬਹਲੋਂ।**
**ਸਭ ਤੋਂ ਪਹਲੋਂ।**

ਤ੍ਰੈਕਾਲ ਦੀ ਸੋਝੀ ਭਾਈ ਜੀ ਨੂੰ ਹੋਇ ਆਈ।

ਇਕਵੰਜਾ

# ਭਾਈ ਗੁਰਦਾਸ ਜੀ

ਕੇਵਲ ਇਹ ਮਾਣ ਭਾਈ ਗੁਰਦਾਸ ਜੀ ਨੂੰ ਹੀ ਪ੍ਰਾਪਤ ਹੈ ਕਿ ਜਦ ਗੁਰੂ ਹਰਿਗੋਬਿੰਦ ਜੀ ਆਪੂੰ ਅਕਾਲ ਤਖ਼ਤ 'ਤੇ ਬਿਰਾਜਦੇ ਤਾਂ ਆਪਣੇ ਪਾਸ ਤਖ਼ਤ 'ਤੇ ਹੀ ਉਨ੍ਹਾਂ ਨੂੰ ਨਾਲ ਬਾਂਹ ਪਕੜ ਕੇ ਬਿਠਾਲਦੇ।

**ਭਾਈ ਸਮ ਨਹਿ ਸਿੱਖ ਔਰ**

"ਬੈਠੇ ਅਕਾਲ ਤੱਖਤ ਅਕਾਲ, ਭੁਜਾ ਗਹਿ ਤਾਹਿ ਕੀ।
ਹੋ ਤਾਕੋ ਨਿਕਟ ਬਿਠਾਇ, ਸਾਚ ਰੁਚ ਜਾਹਿ ਕੀ।"

ਫਿਰ ਉਨ੍ਹਾਂ ਨੂੰ ਅਜਿਹਾ ਆਦਰ ਮਿਲਿਆ ਕਿ ਅਕਾਲ-ਚਲਾਣੇ ਵੇਲੇ ਗੁਰੂ ਹਰਿਗੋਬਿੰਦ ਜੀ ਨਾ ਸਿਰਫ਼ ਗੋਇੰਦਵਾਲ ਪੁੱਜੇ ਸਗੋਂ ਅਰਥੀ ਨੂੰ ਇਕ ਪਾਸੇ ਮੋਢਾ ਆਪੂੰ ਛੇਵੇਂ ਪਾਤਸ਼ਾਹ ਨੇ ਦਿੱਤਾ। ਜਿਨ੍ਹਾਂ ਹੋਰ ਤਿੰਨ ਸਿੱਖਾਂ ਨੇ ਮੋਢਾ ਦਿੱਤਾ, ਉਨ੍ਹਾਂ ਦੇ ਨਾਮ ਇਤਿਹਾਸ ਨੇ ਭਾਈ ਭਾਨਾ, ਬਿਧੀ ਚੰਦ ਤੇ ਭਾਈ ਜੇਠਾ ਜੀ ਲਿਖੇ ਹਨ :

ਏਕ ਓਰ ਭਾਨਾ ਗੁਰ ਲਾਗੇ।
ਦੂਜੇ ਪਾਸੇ ਬਿਧਿਆ ਜੇਠਾ ਆਗੇ।

ਗੁਰਬਿਲਾਸ ਪਾਤਸ਼ਾਹੀ ਛੇਵੀਂ ਦੇ ਕਹਿਣ ਅਨੁਸਾਰ ਗੁਰੂ ਹਰਿਗੋਬਿੰਦ ਜੀ ਚੋਲਾ ਸਾਹਿਬ ਤਰਨ ਤਾਰਨ ਨੇੜੇ ਹੀ ਵਿਚਰਦੇ ਪਏ ਸਨ ਕਿ ਸੰਗਤਾਂ ਨੂੰ ਕਹਿਣ ਲੱਗੇ ਕਿ ਭਾਈ ਗੁਰਦਾਸ ਜੀ ਦਾ ਅੰਤਮ ਸਮਾਂ ਆ ਗਿਆ ਹੈ, ਖਿੱਚ ਪਈ ਹੈ, ਗੋਇੰਦਵਾਲ ਪੁਜਣਾ ਹੈ।

ਜਦ ਛੇਵੇਂ ਪਾਤਸ਼ਾਹ ਦੇ ਦਰਸ਼ਨ ਕਰ ਭਾਈ ਸਾਹਿਬ ਨੇ ਚਰਨਾਂ 'ਤੇ ਮੱਥਾ ਟੇਕਿਆ ਤੇ ਬੇਨਤੀ ਕੀਤੀ ਕਿ ਆਗਿਆ ਬਖ਼ਸ਼ੋ ਹੁਣ ਪ੍ਰਭੂ ਪਾਸ ਜਾਵਾਂ। ਗੁਰੂ ਹਰਿਗੋਬਿੰਦ ਜੀ ਨੇ ਭਾਈ ਜੀ ਦੀ ਨਿੰਮ੍ਰਤਾ ਦੇਖ ਕੇ ਫ਼ਰਮਾਯਾ :

ਗੁਰੂ ਕੇ ਧਾਮ ਜਾਓ
ਜਦ ਤਕ ਜ਼ਮੀਨ ਆਸਮਾਨ ਹੈ
ਆਪ ਜੀ ਦਾ ਜਸ ਰਵ੍ਹੇਗਾ।
"ਦਯਾ ਸਿੰਧ ਸ੍ਰੀ ਮੁਖ ਕਹਾ।
ਜਾਹੁ ਗੁਰ ਕੇ ਧਾਮ।

ਤਬ ਲੌ ਜਸ ਤੁਮਰੋ ਰਹੈ।

ਜਬ ਲੌ ਨਭ ਭੂ ਮਾਨ। ੪੨੪।"

ਭਾਈ ਗੁਰਦਾਸ ਜੀ ਨੇ ਉਸੇ ਨਿੰਮ੍ਰ ਭਾਵ ਵਿਚ ਫਿਰ ਬੇਨਤੀ ਕੀਤੀ ਕਿ ਆਪ ਜੀ ਦੀ ਮਿਹਰ ਦੀ ਨਜ਼ਰ ਸਦਾ ਮੇਰੇ 'ਤੇ ਰਹੀ ਹੈ। ਇਤਨੀ ਹੋਰ ਕ੍ਰਿਪਾ ਕਰਨੀ ਕਿ **ਮੇਰੀ ਕੋਈ ਯਾਦਗਾਰ, ਮੜ੍ਹੀ, ਸਮਾਧ ਨ ਬਣਨ ਦੇਣੀ ਤੇ ਭਸਮ ਸਾਰੀ ਬਿਆਸਾ ਵਿਚ ਹੀ ਵਹਾ ਦੇਣੀ।**

**ਬਿਆਸਾ ਭਸਮ ਡਾਰ ਮਮ ਦੀਜੈ**

**ਸੇਵਕ ਜਾਨ ਮੜੀ ਨਹਿ ਕੀਜੈ। ੪੨੫।**

ਕੈਸੇ ਸੁੰਦਰ ਪੂਰਨੇ ਸਾਡੇ ਲਈ ਭਾਈ ਗੁਰਦਾਸ ਜੀ ਪਾ ਗਏ। ਮੀਰੀ ਪੀਰੀ ਦੇ ਮਾਲਕ ਨੇ ਫ਼ਰਮਾਯਾ ਕਿ ਐਸਾ ਹੀ ਹੋਵੇਗਾ।

ਅੰਮ੍ਰਿਤ ਵੇਲੇ ਭਾਈ ਬਾਬਕ ਜੀ ਨੇ ਆਸਾ ਦੀ ਵਾਰ ਦਾ ਕੀਰਤਨ ਅਰੰਭ ਕੀਤਾ। ਗੁਰੂ ਹਰਿਗੋਬਿੰਦ ਜੀ ਸੰਗਤ ਵਿਚ ਹੀ ਬਿਰਾਜਮਾਨ ਸਨ। ਭਾਈ ਗੁਰਦਾਸ ਜੀ ਵੀ ਹਾਜ਼ਰੀ ਭਰ ਰਹੇ ਸਨ। ਭਾਈ ਜੀ ਨੇ ਜਪੁਜੀ ਦਾ ਪਾਠ ਕੀਤਾ ਅਤੇ ਸੁਖਮਨੀ ਸਾਹਿਬ ਦੇ ਪਾਠ ਦਾ ਭੋਗ ਪਾ ਜਦ ਗੁਰੂ ਹਰਿਗੋਬਿੰਦ ਜੀ ਦੇ ਚਰਨਾਂ 'ਤੇ ਸਿਰ ਰਖਿਆ ਤਾਂ ਪ੍ਰਾਨ ਪੰਖੇਰੂ ਉਡ ਗਏ।

**ਭਾਈ ਕੇ ਤਬ ਪ੍ਰਾਨ ਬਿਲਾਏ।**

**ਗੁਰ ਪਰਾ ਸੀਸ ਭਾਰਾ ਬਡ ਪਾਏ। ੪੨੮।**

(ਅਧਿਆਇ ਅਠਾਰ੍ਹਵਾਂ)

ਬਿਆਸ ਕਿਨਾਰੇ ਚੰਦਨ ਦੀ ਚਿਖਾ ਬਣਾ ਹੱਥੀਂ ਸੱਸਕਾਰ ਕੀਤਾ ਤੇ ਚੌਥੇ ਦਿਨ ਭਸਮ ਇਕੱਠੀ ਕਰਕੇ ਗੁਰੂ ਜੀ ਨੇ ਬਿਆਸਾ ਵਿਚ ਪਾ ਦਿੱਤੀ।

**ਚੁਨੇ ਪੁਸ਼ਪ ਦਿਨ ਚਉਥੇ**

**ਭਸਮ ਬਿਆਸਾ ਪਾਇ।**

ਗੁਰੂ ਅਮਰਦਾਸ ਜੀ ਦੇ ਛੋਟੇ ਭਰਾ ਈਸ਼ਰ ਦਾਸ ਜੀ ਦੇ ਭਾਈ ਗੁਰਦਾਸ ਜੀ ਸਪੁੱਤਰ ਸਨ। ਗੁਰੂ ਅਮਰਦਾਸ ਜੀ ਦੇ ਵੇਲੇ ਤੋਂ ਹੀ ਭਾਈ ਜੀ ਨੇ ਸਿੱਖੀ ਪਰਚਾਰ ਨੂੰ ਆਪਣੇ ਹੱਥ ਵਿਚ ਲੈ ਲਿਆ ਸੀ। ਅਕਬਰ ਦੇ ਬਣਾਏ ਅਬਾਦਤਖਾਨਾ ਵਿਖੇ ਸਿੱਖੀ ਦੇ ਆਸ਼ਿਆਂ ਦੀ ਵਿਆਖਿਆ ਵੀ ਉਹ ਹੀ ਕਰਨ ਆਗਰਾ ਗਏ ਸਨ।

ਆਪ ਜੀ ਦਾ ਵਿਸ਼ਵਾਸ ਇਤਨਾ ਦ੍ਰਿੜ੍ਹ ਸੀ ਕਿ ਜਦ ਆਗਰਾ ਦੀ ਸੰਗਤ ਨਾਲ ਗੁਰੂ ਅਰਜਨ ਦੇਵ ਜੀ ਦੇ ਦਰਸ਼ਨਾਂ ਨੂੰ ਗੋਇੰਦਵਾਲ ਆਏ ਤਾਂ ਦਰਿਆ ਕਿਨਾਰੇ ਪੁੱਜ ਤੱਕਿਆ ਕਿ ਹੜ੍ਹ ਆਇਆ ਹੋਆ ਹੈ। ਤਬ ਸੰਗਤ ਪੂਛਾ ਕਿ ਭਾਈ ਜੀ ਦਰਿਆਇ ਲੰਘ ਕਿਸ ਤਰ੍ਹਾਂ ਜਾਈਐ।

ਤਬ ਇਸ ਵਿਚਾਰ ਮੇਂ ਬੈਠੇ ਥੇ ਕਿ ਇਕ ਸਿੱਖ ਦੇ ਮੁੱਖ ਸੋਂ ਸ਼ਬਦ ਦੀ ਇਹ ਤੁਕ

ਨਿਕਲੀ :

**"ਗੁਰ ਕਾ ਬਚਨੁ ਬਸੈ ਜੀਅ ਨਾਲੇ॥**
**ਜਲਿ ਨਹੀਂ ਡੂਬੈ, ਤਸਕਰੁ ਨਹੀਂ ਲੇਵੈ**
**ਭਾਹਿ ਨ ਸਾਕੈ ਜਾਲੇ"॥ ੧॥**

ਤਬ ਭਾਈ ਜੀ ਨੇ ਕਿਹਾ ਕਿ ਸ਼ਬਦ ਗੁਰੂ ਕਾ ਤੋ ਕਹਤਾ ਹੈ, ਸੋ ਹਮਾਰੇ ਅੰਗ-ਸੰਗ ਹੈ, ਆਓ ਸੰਗਤ ਦਰਿਆ ਲੰਘ ਕਰ ਦਰਸ਼ਨ ਕਰੀਐ।

ਤਬ ਗੁਰਦਾਸ ਜੀ ਸਾਰੀ ਸੰਗਤ ਸਮੇਤ ਦਰਿਆ ਵਿਚ ਪੈਰ ਪਾਇਆ ਤਾਂ ਦਰਿਆ ਦਾ ਜਲ ਹੰਨੇ (ਤਕਰੀਬਨ ਗੋਡੇ) ਬਰਾਬਰ ਹੋ ਗਿਆ। ਸਾਹਿਬ ਦੇ ਦਰਸ਼ਨ ਕੀਤੇ ਤੇ ਪ੍ਰਸੰਨਤਾ ਲਈ। ਕਿਤਨਾ ਕੁ ਪ੍ਰਭਾਵ ਪੈ ਗਿਆ ਸੀ ਗੋਇੰਦਵਾਲ ਵਿਖੇ ਹਰ ਬੱਚੇ 'ਤੇ ਵੀ ਕਿ ਉਹ ਵੀ ਗੱਲੇ-ਗੱਲੇ ਗੁਰੂ, ਗੁਰੂ ਹੀ ਕਹਿੰਦੇ। ਇਥੋਂ ਤੱਕ ਕਿ ਜਦੋਂ ਬੱਚੇ ਗੋਲੀਆਂ ਬੰਟੇ ਵੀ ਖੇਡਦੇ ਤਾਂ ਲੜਕੇ ਇਹ ਹੀ ਕਹਿੰਦੇ :

**ਮਾਰਾ ਗੁਰੂ ਕੇ ਹੁਕਮ ਸੇ।**
**ਜਬ ਖੇਲੇ ਗੁਰੂ ਕਾ ਹੁਕਮ ਕਹੈ।**

ਭਾਈ ਜੀ ਨੇ ਬੱਚਿਆਂ ਦਾ ਇਹ ਵਿਸ਼ਵਾਸ ਦੇਖ ਬੱਚਿਆਂ ਨੂੰ ਮੱਥਾ ਟੇਕਿਆ ਕਿ ਧੰਨ ਹਨ ਇਹ ਬਾਲ, ਖੇਡ ਵਿਚ ਵੀ ਗੁਰੂ ਨੂੰ ਨਹੀਂ ਵਿਸਾਰਦੇ।

ਜ਼ਕਰੀਆ ਖ਼ਾਨ ਨੇ ਜਿੱਥੇ ਸਿੱਖਾਂ ਦੇ ਅਨੇਕਾਂ ਗੁਣ ਨਾਦਰ ਨੂੰ ਦੱਸੇ ਸਨ ਉਥੇ ਇਕ ਇਹ ਵੀ ਕਹਿਆ ਸੀ :

**ਬਾਤ ਬਾਤ ਪੈ ਗੁਰੂ ਅਲੈ ਹੈਂ।**

ਭਾਈ ਜੀ ਦੀ ਰਚਨਾ ਨੂੰ ਗੁਰੂ ਅਰਜਨ ਦੇਵ ਜੀ ਕਿਤਨਾ ਆਦਰ ਦੇਂਦੇ ਸਨ, ਉਸ ਦੀ ਸਾਖ ਵੀ ਭਗਤ ਮਾਲਾ ਵਿਚ ਦਿੱਤੀ ਹੋਈ ਹੈ।

ਭਾਈ ਹਰਿਬੰਸ ਜੀ 'ਤੱਪਾ' ਕਰ ਕੇ ਪ੍ਰਸਿੱਧ ਸਨ। ਅੰਮ੍ਰਿਤ ਵੇਲੇ ਗੁਰੂ ਗ੍ਰੰਥ ਪੜ੍ਹਦੇ ਪਰ ਤੀਸਰੇ ਪਹਰ ਭਾਈ ਜੀ ਦੀਆਂ ਵਾਰਾਂ ਤੇ ਸਵੈਯਾਂ ਦਾ ਹੀ ਪਾਠ ਰੁਚ ਨਾਲ ਕਰਦੇ। ਇਕ ਸਿੱਖ ਨੇ ਉਸ ਨੂੰ ਟੋਕਿਆ ਕਿ ਸਾਹਿਬ ਨੇ ਗ੍ਰੰਥ ਜੀ ਦੀ ਮਰਯਾਦਾ ਬੰਨ੍ਹੀ ਹੈ। ਹੋਰ ਬਾਣੀਆਂ ਬੰਦ ਕੀਤੀਆਂ ਹਨ। ਭਾਈ ਹਰਿਬੰਸ ਜੀ ਨੇ ਗੁਰੂ ਅਰਜਨ ਦੇਵ ਜੀ ਕੋਲੋਂ ਪੁਛਿਆ : ਜੀ!

ਭਾਈ ਗੁਰਦਾਸ ਜੀ ਦੀ ਬਾਣੀ ਪੜ੍ਹਿਆ ਕਰੇ ਜਾਂ ਨਾਂਹ ਤਾਂ ਬਚਨ ਹੋਆ :

> **ਅਗਿਆਨੀਆਂ ਸ਼ਰੀਕਾਂ ਕਰਿ ਕੈ ਬਾਣੀਆਂ ਉਚਾਰੀਆਂ ਹੈਨਿ ਤੇ ਗੁਰੂ ਕੇ ਸ਼ਬਦ ਦੀ ਛਾਇਆ ਨਹੀਂ ਲੀਤੀ। ਉਸ ਬਾਣੀ ਨੂੰ ਬਰਜਿਆ ਹੈ ਤੇ ਭਾਈ ਜੀ ਦੀ ਬਾਣੀ ਤਾਂ ਮਾਨੋ ਸ਼ਬਦ ਦਾ ਟੀਕਾ ਹੈ। ਉਸ ਤੇ ਸਿੱਖੀ ਪ੍ਰਾਪਤ ਹੁੰਦੀ ਹੈ। ਜੋ ਈਸ਼ਰ ਦਾ ਰਿਦਾ ਗਯਾਨ ਹੈ ਤੇ ਗੁਰਾਂ ਦਾ ਰਿਦਾ ਸ਼ਬਦ ਹੈ। ਜੋ ਸਿੱਖ ਦਾ ਰਿਦਾ ਸ਼ਬਦ ਨਾਲ ਮਿਲਿਆ ਹੋਵੈ ਸੋ ਬਿਸ਼ੱਕ ਉਹ ਪੜ੍ਹਨਾ।**

ਭਾਈ ਸਾਹਿਬ ਦਾ ਰਿਦਾ ਸ਼ਬਦ ਨਾਲ ਕਿਵੇਂ ਜੁੜਿਆ ਹੋਇਆ ਸੀ, ਉਸ ਦੀ ਸਾਖ ਮਹਿਮਾ ਪ੍ਰਕਾਸ਼ ਵਾਰਤਕ ਨੇ ਦਿੱਤੀ ਹੈ। ਮਹਿਮਾ ਪ੍ਰਕਾਸ਼ ਦੇ ਸ਼ਬਦਾਂ ਵਿਚ :

ਸਭ ਖ਼ਜ਼ਾਨਾ ਭਾਈ ਗੁਰਦਾਸ ਕੇ ਸਪੁਰਦ ਹੋਆ।

ਅਰ ਬਚਨ ਹੋਆ ਕਿ ਬਾਣੀ ਸਮਝ-ਸਮਝ ਲਿਖਣੀ।

ਸਾਹਿਬ ਕੀ ਰਸਨਾ ਸੌਂ ਜੋ ਬਾਣੀ ਕਾ ਪ੍ਰਕਾਸ਼ ਭਇਆ ਹੈ ਸੋ ਭਾਈ ਜੀ ਚੁਣ ਚੁਣ ਨਿਕਾਲ ਕੇ ਲਿਖਣ ਲੱਗੇ। ਅਉਰ ਕੇ ਮੁੱਖ ਸੌਂ ਜੋ ਬਾਣੀ ਭਈ ਸੀ ਸੋ ਗੁਰਦਾਸ ਜੀ ਨਹੀਂ ਲਿਖੀ।

ਤਬ ਸਾਹਿਬੋਂ ਗੁਰਦਾਸ ਜੀ ਸੇ ਪੂਛਾ ਕਿ ਗੁਰਦਾਸ ਤੁਮ ਕੋ ਇਹ ਕਿਸ ਤਰ੍ਹਾਂ ਮਾਲੂਮ ਪੜਤਾ ਹੈ ਕਿ ਇਹ ਬਾਣੀ ਗੁਰੂ ਕੇ ਮੁੱਖ ਕੀ ਹੈ ਅਰ ਇਹ ਅਉਰ ਕੇ ਮੁੱਖ ਕੀ ਹੈ?

ਤਬ ਗੁਰਦਾਸ ਜੀ ਨੇ ਅਰਜ਼ ਕੀ : ਸੱਚੇ ਪਾਤਸ਼ਾਹ! ਮੈਨੂੰ ਇੰਝ ਪਤਾ ਲਗਤਾ ਹੈ ਜਿਸ ਕਿਸੀ ਕੇ ਘਰ ਜਗ ਕਾਜ ਹੋਤਾ ਹੈ ਤੋ ਉਸ ਕੇ ਘਰ ਹਜ਼ਾਰੋਂ ਭਾਈ ਆਵਤੇ ਹੈਂ। ਉਸ ਕਾ ਖ਼ਾਵੰਦ ਭੀ ਉਨ ਲੋਗੋਂ ਮੇਂ ਰਹਿਤਾ ਹੈ। ਜਬ ਉਸ ਕਾ ਖ਼ਾਵੰਦ ਬੋਲਤਾ ਹੈ ਤਬ ਮਲੂਮ ਕਰਤੀ ਹੈ ਕਿ ਖ਼ਾਵੰਦ ਬੋਲਤਾ ਹੈ। ਹੋਰਨਾਂ ਦਾ ਬੋਲਣਾ ਚਿੱਤ ਨਹੀਂ ਧਰਦੀ। ਇਸੇ ਤਰ੍ਹਾਂ ਸਤਿਗੁਰ ਕਾ ਜੋ ਬੋਲਣਾ ਹੈ, ਉਹ ਮਲੂਮ ਹੋਇ ਆਤਾ ਹੈ ਕਿ ਮੇਰੇ ਗੁਰਾਂ ਕੀ ਬਾਣੀ ਹੈ ਅਰ ਜੋ ਸਤਿਗੁਰ ਕੀ ਬਾਣੀ ਨਹੀਂ, ਉਸ ਨਾਲ ਚਿੱਤ ਨਹੀਂ ਭਰਦਾ।

ਜਦ ਇਹ ਬਾਤ ਭਾਈ ਗੁਰਦਾਸ ਜੀ ਨੇ ਕਹੀ ਤਾਂ ਸਾਹਿਬ ਬਹੁਤ ਪ੍ਰਸੰਨ ਭਏ। ਬਚਨ ਹੋਆ : ਤੂੰ ਮੇਰਾ ਚਿਤ੍ਰ ਗੁਪਤ ਹੈਂ। ਨਿਹਾਲ ਹੋਆ।

❑

ਬਵੰਜਾ

# ਭਾਈ ਬੰਨੋ ਜੀ

ਮਹਿਮਾ ਪ੍ਰਕਾਸ਼ ਵਾਰਤਕ ਨੇ ਭਾਈ ਬੰਨੋ ਜੀ ਨੂੰ 'ਗੁਰ ਪੂਰੇ ਕਾ ਬਡਾ ਭਉ ਵਾਲਾ ਸਿੱਖ' ਕਹਿਆ ਹੈ। ਗੁਰੂ ਦੇ ਹਜ਼ੂਰ ਪਾਣੀ, ਪੱਖਾ ਦੀ ਸੇਵਾ ਕਰਦੇ। ਅੰਮ੍ਰਿਤ ਵੇਲੇ ਮੂੰਹ-ਅਨ੍ਹੇਰੇ ਮੁਡਾਂਸਾ ਮਾਰ ਖੂਹ ਗੇੜ ਕੇ ਆਏ ਸਿੱਖਾਂ ਨੂੰ ਇਸ਼ਨਾਨ ਕਰਾਂਦੇ। ਹਰਿਮੰਦਰ ਸਾਹਿਬ ਦੀ ਉਸਾਰੀ ਵੇਲੇ ਇਸ ਲਗਨ ਨਾਲ ਸੇਵਾ ਕੀਤੀ ਕਿ ਜਦ ਸ੍ਰੀ ਹਰਿਮੰਦਰ ਸਾਹਿਬ ਉਸਰ ਤਯਾਰ ਹੋ ਗਿਆ ਤਾਂ ਕਿਸੇ ਗੁਰੂ ਜੀ ਕੋਲੋਂ ਪੁੱਛਿਆ : ਬਣੀ ਰੀਤ ਅਨੁਸਾਰ ਸੰਪੂਰਨਤਾ ਦਾ ਪਹਿਲਾ ਥਾਲ ਕਿਸ ਨੂੰ ਦਿਓਗੇ ਤਾਂ ਪੰਚਮ ਪਿਤਾ ਨੇ ਕਿਹਾ :

> **ਹਮਰਾ ਪ੍ਰੋਹਿਤ**
> **ਭਾਈ ਬੰਨੋ**

ਉਸ ਨੂੰ ਜਿਸ ਦਿਨ ਰਾਤ ਇਕ ਕਰ ਸੇਵਾ ਕੀਤੀ ਤੇ ਨਿਰਮਾਣ ਰਹੇ। ਕਿਸੇ ਪ੍ਰੋਹਤ ਆਦਿ ਨੂੰ ਨਹੀਂ :

**ਹਮਰਾ ਪ੍ਰੋਹਤ ਭਾਈ ਬੰਨੋ।**
**ਸਾਧ ਸੰਗਤਿ ਤੁਮ ਸਭ ਕਰ ਮੰਨੋ।**

ਜਦ ਪਹਿਲਾ ਥਾਲ ਭਾਈ ਬੰਨੋ ਜੀ ਅੱਗੇ ਰੱਖਿਆ ਗਿਆ ਤਾਂ ਉਨ੍ਹਾਂ ਵੀ ਨਿੰਮ੍ਰਤਾ ਦੀ ਹੱਦ ਦੱਸੀ। ਥਾਲ ਆਪ ਨਹੀਂ ਛਕਿਆ ਸਗੋਂ **'ਸਭ ਕੋ ਦੀਨ ਵਰਤਾਇ ਸਮਾਨ'**।

ਮਹਾਰਾਜ ਹੋਰ ਬਖ਼ਸ਼ਸ਼ ਦੇ ਘਰ ਆਏ ਤੇ ਪ੍ਰਸੰਨ ਹੋ ਫ਼ਰਮਾਯਾ :

**ਸਿਖੀ ਬਖਸ਼ੀ ਤੁਮ ਕੋ ਭਾਈ।**
**ਤੁਮ ਸਭ ਸੰਗਤ ਮਹਿ ਵਰਤਾਈ।**

ਧੰਨ ਹੋ ਜੋ ਕੀਮਤੀ ਵਸਤ ਪਾ ਕੇ ਆਫ਼ਰੇ ਨਹੀਂ।

ਉਸ ਸਮੇਂ ਗੁਰੂ ਅਰਜਨ ਦੇਵ ਜੀ ਨੇ ਜੋ ਹੋਰ ਉਪਦੇਸ਼ ਭਾਈ ਜੀ ਨੂੰ ਦਿੱਤੇ, ਉਨ੍ਹਾਂ ਦਾ ਵਿਸਥਾਰ ਬੰਨੋ ਪ੍ਰਕਾਸ਼ ਨਾਮ ਦੀ ਪੁਸਤਕ ਵਿਚ ਦਰਜ ਹੈ। ਉਨ੍ਹਾਂ ਉਪਦੇਸ਼ਾਂ ਦਾ ਸਾਰੰਸ਼ ਹੈ :

ਪਹਿਲਾ ਬਚਨ ਸੀ ਕਿ ਜੇ ਘਰ ਵੱਡਾ, ਉੱਚਾ ਤੇ ਚੁਬਾਰਿਆਂ ਵਾਲਾ ਹੈ ਤਾਂ ਉਥੇ ਨਹੀਂ ਜਾ ਸੌਣਾ ਜਿਥੇ ਦੁਖੀਏ ਅਰਥੀਏ ਦੀ ਆਵਾਜ਼ ਹੀ ਨਾ ਜਾਏ।

**ਚੋਬਾਰੇ ਵਾਸ ਨ ਕੀਜੀਏ, ਊਚ ਆਵਾਜ਼ ਤਿਆਗ।**
**ਦੂਸਰ ਛੱਤ ਨ ਸੋਈਏ, ਖਾਟ ਨ ਡਾਹਿ ਤਾਮ।**

**ਦੂਜੇ**, ਕਿਰਤ ਨਹੀਂ ਛੱਡਣੀ। ਕਿਸੇ 'ਤੇ ਨਿਰਭਰ ਨਹੀਂ ਰਹਿਣਾ।

**ਤ੍ਰਿਤੀਏ**, ਆਏ ਗਏ ਦੀ ਬਿਨਾਂ ਇਮਤਿਆਜ਼ ਮਜ਼ਹਬ, ਕਿੱਤੇ, ਜ਼ਾਤ ਜਾਂ ਜਨਮ ਦੇ ਸੇਵਾ ਕਰਨੀ। ਤੇਲੀ, ਡੂਮ, ਧੋਬੀ, ਚੂਹੜੇ ਤੇ ਬ੍ਰਾਹਮਣ ਵਿਚ ਫ਼ਰਕ ਨਹੀਂ ਜਾਣਨਾ।

**ਚੌਥੇ**, ਗੁਰਦੁਆਰੇ ਦੀ ਭੇਟਾ, ਆਪਣੇ 'ਤੇ ਖ਼ਰਚ ਨਹੀਂ ਕਰਨੀ।

**ਪੰਚਮ**, ਪਹਿਰਾਵਾ ਸਾਦਾ ਰੱਖਣਾ।

**ਛਟਮ**, ਨੀਲ-ਬਸਤ੍ਰ ਨਹੀਂ ਪਹਿਨਣੇ। ਗ਼ੁਲਾਮੀ ਪੌਸ਼ਾਕ ਤੇ ਖ਼ੁਰਾਕ ਦੀ ਵੀ ਨਹੀਂ ਸਹਿਣੀ।

**ਸਤਵੇਂ**, ਇਨ੍ਹਾਂ ਅੱਠਾਂ ਦੀ ਸੰਗਤ ਤੋਂ ਦੂਰ ਰਹਿਣਾ :

ਨਿੰਦਕ

ਦੋਖੀ

ਦੁਸ਼ਟ

ਜੁਆਰੀਏ

ਚੁਗ਼ਲਬਾਜ਼

ਬਟਮਾਰ

ਈਰਖਾਲੂ ਤੇ

ਕਪਟੀ।

ਭਾਈ ਜੀ ਦੇ ਅਮਲੀ ਜੀਵਨ ਦਾ ਜੋ ਪ੍ਰਭਾਵ ਮਾਂਗਟ ਵਿਖੇ ਪਿਆ ਉਸ ਵਾਤਾਵਰਣ ਦੀ ਖ਼ੁਸ਼ਬੂ ਚਾਰੇ ਪਾਸੇ ਫੈਲੀ। ਮਾਂਗਟ ਵਿਖੇ ਗੁਨੀ ਜਨ ਤੇ ਵਿਦਵਾਨਾਂ ਦੀ ਬੜੀ ਕਦਰ ਹੁੰਦੀ :

> **'ਪੰਡਿਤ ਗੁਨੀ ਜਨ ਕਰੇ ਸੋ ਠਾਟ।**
> **ਕੀਰਤਨ ਕਥਾ ਬਾਣੀ ਮੁੱਖ ਪਾਠ।**
> **ਅਸਨ ਬਸਨ ਕੀ ਕਮੀ ਨਾ ਹੋਈ।**
> **ਬਿਨ ਮਾਗੇ ਪਾਵੈ ਸਭ ਕੋਈ।**

ਵਿਦਿਆ ਪ੍ਰਾਪਤੀ 'ਤੇ ਬਹੁਤ ਜ਼ੋਰ ਦੇਂਦੇ। ਭਾਈ ਜੀ ਕਹਿੰਦੇ ਹੁੰਦੇ ਸਨ ਕਿ **ਜਿਸ ਪਿਤਾ ਨੇ ਪੁੱਤਰ ਨੂੰ ਚੰਗੀ ਵਿੱਦਿਆ ਦਿਲਵਾਉਣ ਦਾ ਪ੍ਰਬੰਧ ਨਹੀਂ ਕੀਤਾ ਮਾਨੋਂ ਉਸ ਨੇ ਪੁੱਤਰ ਦਾ ਜੀਵਨ ਬਰਬਾਦ ਕਰ ਦਿੱਤਾ। ਹਰ ਸੂਰਤ, ਕੁਝ ਵੀ ਵਾਪਰੇ, ਆਪੂੰ ਤੰਗੀ ਵੀ ਸਹਿਣੀ ਪਵੇ, ਸੰਤਾਨ ਨੂੰ ਜ਼ਰੂਰ ਪੜ੍ਹਾਏ** :

> **ਜਿਨ ਪਿਤ ਸੁਤ ਕੋ ਨਹੀਂ ਪੜ੍ਹਾਵਾ।**
> **ਬਿਅਰਥ ਜਨਮ ਸੁਤ ਕੋ ਤਿਨ ਗਵਾਵਾ।**
> **ਜਿਵ ਕਿਵ ਪਿਤ ਕੋ ਚਾਹੀਐ ਕਰੇ ਤਾਤ ਵਿਦਵਾਨ।**

ਸੰਗਤਾਂ ਨੂੰ ਕਹਿੰਦੇ ਕਿ ਸਰੀਰ ਤਾਂ ਚੱਕ ਨਿਆਈਂ ਹੈ, ਇਸ ਨੂੰ ਘੁਮਾ ਚਲਾ ਭਾਂਡੇ ਘੜਨੇ ਹਨ। ਇਸ ਨੂੰ ਵਿਸ਼ਿਆਂ ਦੀ ਅੱਗ ਵਿਚ ਸਾੜ ਫੂਕ ਨਹੀਂ ਬੈਠਣਾ :

**ਮਾਨਸ ਜਨਮ ਸੁ ਚਕ ਲੇਹੁ ਤੁਮ ਜਾਨ ਕੈ।**
**ਬਿਖਿਓ ਬੀਚ ਜਲਾਇਓ ਇਹ ਪਛਾਨ ਕੈ।**

ਪਰਉਪਕਾਰ ਤੇ ਸੇਵਾ ਕਰ ਦੇਹ ਸਵਾਰ ਲੈਣੀ ਹੀ ਦੇਹੀ ਦੀ ਸਹੀ ਵਰਤੋਂ ਹੈ।

ਬੜੀ ਤਾੜਨਾ ਕੀਤੀ ਸੀ ਕਿ ਜੋ ਸਾਧੂ ਚੇਲੇ ਵਧਾਉਣ, ਮਾੜੀਆਂ ਬਣਾਉਣ ਵਿਚ ਰੁੱਝਾ ਹੋਇਆ ਹੈ ਤੇ ਨਾਮ ਸਿਮਰਨ ਨਹੀਂ ਕਰਦਾ, ਉਸ ਪਿੱਛੇ ਨਹੀਂ ਲੱਗਣਾ :

**ਸਾਧੂ ਜਪੈ ਨ ਨਾਮ।**
**ਸੋ ਪੀਛ ਨਾ ਲਾਗ।**

ਆਪ ਜੀ ਰੋਮ-ਰੋਮ ਨਾਮ ਜਪਦੇ। ਕਿਰਤ ਸੁੱਚੀ ਰੱਖਦੇ। ਇਕ ਸਿੱਖ ਜੋ ਦਰਸ਼ਨਾਂ ਨੂੰ ਆਇਆ ਸੀ, ਭਾਈ ਜੀ ਨੂੰ ਇਕ ਸਰਸਾਈ ਦਾ ਗਾਹਕ ਨਾਲ ਹਿਸਾਬ ਕਰਦੇ ਦੇਖ ਅਚੰਭੇ ਵਿਚ ਪੈ ਗਿਆ ਸੀ। ਆਪਣਾ ਸ਼ੰਕਾ ਦੂਰ ਕਰਨ ਲਈ ਸਿੱਖ ਨੇ ਘਿਉ ਨਾਲ ਮਾਲਸ਼ ਕਰ ਇਸ਼ਨਾਨ ਕਰਨ ਦੀ ਇੱਛਾ ਪਰਗਟ ਕੀਤੀ ਤਾਂ ਭਾਈ ਜੀ ਨੇ ਘਿਉ ਦਾ ਪੀਪਾ ਗਰਮ ਕਰ ਅੱਗੇ ਰੱਖ ਦਿੱਤਾ ਤਾਂ ਉਸ ਨੂੰ ਸਮਝ ਆਈ ਕਿ ਕਿਰਤ ਸੁੱਚੀ ਰੱਖਣ ਵਾਲਾ ਆਪਣਾ ਹੱਕ ਨਹੀਂ ਛੱਡਦਾ।

ਗੁਰਬਿਲਾਸ ਪਾਤਸ਼ਾਹੀ ਦਸਵੀਂ ਦਾ ਕਹਿਣਾ ਹੈ ਕਿ ਜਦ ਗੁਰੂ ਗੋਬਿੰਦ ਸਿੰਘ ਜੀ ਨੇ ਅੰਮ੍ਰਿਤ ਦੀ ਦਾਤ ਪੰਥ ਵਿਚ ਵਰਤਾਈ ਤਾਂ ਆਪੂੰ ਸੰਗਤਾਂ ਸਮੇਤ ਸ੍ਰੀ ਅਨੰਦਪੁਰ ਸਾਹਿਬ ਪੁੱਜੇ ਤੇ ਅੰਮ੍ਰਿਤ ਛਕਿਆ ਤੇ ਫਿਰ ਇਲਾਕੇ ਵਿਚ ਖੰਡੇ ਬਾਟੇ ਦਾ ਅੰਮ੍ਰਿਤ ਪਿੰਡ ਪਿੰਡ ਜਾ ਛਕਾਇਆ।

ਬੜਾ ਸੋਹਣਾ ਕਿਹਾ ਸੀ ਭਾਈ ਜੀ ਨੇ ਇਕ ਵਾਰੀ ਕਿ ਤਪਦੀ ਲੋਹ 'ਤੇ ਇਕ ਜਲ ਦੀ ਪਾਈ ਬੂੰਦ ਜਿਵੇਂ ਠਾਰ ਸਕਦੀ ਹੈ ਲੋਹ ਨੂੰ, ਤਿਵੇਂ ਲਗਾਤਾਰ ਸਿਮਰਨ ਦੀ ਬਾਰਸ਼ ਹੀ ਸ਼ਾਂਤ ਕਰ ਸਕਦੀ ਹੈ, ਤਪਦੇ ਹਿਰਦੇ ਨੂੰ।

❑

ਤ੍ਰਿਵੰਜਾ

# ਗੋਬਿੰਦ ਭਾਉ ਭਗਤ ਦਾ ਭੁੱਖਾ

**ਮਾਈ ਤਾਬੋ**
**ਭਾਈ ਗੋਂਦਾ**

ਸਿੱਖ ਘਰ ਪੂਜਾ ਨਹੀਂ ਹੈ, ਇਥੇ ਪ੍ਰੇਮ ਹੈ। **ਜਿਸ ਮੈਂ ਨੂੰ ਪਰ੍ਹੇ ਕੀਤਾ, ਉਸ ਪ੍ਰੇਮ ਦੀ ਬਾਜ਼ੀ ਜਿੱਤ ਲਈ।** 'ਸਿਰ ਧਰ ਤਲੀ ਗਲੀ' ਰੱਖ ਪ੍ਰੇਮ ਖੇਲਣ ਦਾ ਚਾਅ ਪੂਰਾ ਕਰਨ ਦਾ ਭਾਵ ਇਹ ਹੀ ਹੈ ਕਿ ਮੈਂ ਜੋ ਸਿਰ ਵਿਚ ਸਮਾਈ ਹੈ, ਦੂਰ ਕੀਤੀ ਜਾਏ।

ਫਿਰ ਪੂਜਾ ਇਕ-ਪਾਸੜ ਹੁੰਦੀ ਹੈ ਤੇ ਪ੍ਰੇਮ ਦੂ-ਵੱਲੀ। ਦੋਵੇਂ ਪਾਸੇ ਇਕੋ ਜਿਹੀਆਂ ਖਿੱਚਾਂ ਪੈਂਦੀਆਂ ਹਨ। ਭਾਈ ਗੁਰਦਾਸ ਜੀ ਨੇ ਭਾਉ ਦੀ ਭਾਸ਼ਾ ਸਮਝਾਉਣ ਲਈ ਹੀ ਲਿਖਿਆ ਸੀ :

**ਚਰਨ ਸਰਨ ਗੁਰ ਏਕ ਪੈਂਡਾ ਜਾਇ ਚਲ**
**ਸਤਿਗੁਰ ਕੋਟ ਪੈਂਡਾ ਆਗੇ ਹੋਇ ਲੇਤ ਹੈਂ।**

ਭਾਈ ਜੀ ਨੇ ਇਹ ਵੀ ਲਿਖਿਆ ਸੀ :

ਭਾਉ ਦੀ ਭਾਸ਼ਾ ਵੇਦ ਵਿਚਾਰੇ ਨਹੀਂ ਜਾਣਦੇ। ਸਿਰਫ਼ ਗੁਰੂ ਜਾਣਦਾ ਹੈ। ਸਭ ਪਹਿਲੇ ਧਰਮਾਂ ਕਰਮਾਂ 'ਤੇ ਜ਼ੋਰ ਦਿੰਦੇ ਸਨ ਪਰ ਇਹ ਸਭ ਜਾਣ ਲੈਣ ਕਿ

**ਭਾਉ ਭਗਤਿ ਬਿਨ ਕਿਤੈ ਨ ਲੇਖੈ।**
**ਪੂਰਬ ਧਰਮ, ਬਹੁ ਕਰਮ ਕਰਿ,**
**ਭਾਉ ਭਗਤਿ ਬਿਨ ਕਿਤੈ ਨ ਲੇਖੈ।**
**ਭਾਉ ਨ ਬ੍ਰਹਮੈ ਲਿਖਿਆ,**
**ਚਾਰ ਬੇਦ ਸਿਮ੍ਰਿਤ ਪੜ੍ਹਿ ਪੇਖੈ।**

ਐਸੀਆਂ ਅਨੇਕਾਂ ਸਾਖੀਆਂ ਹਨ ਜਿਨ੍ਹਾਂ ਵਿਚ ਵਰਨਣ ਹੈ ਕਿ ਗੁਰੂ ਜੀ ਪ੍ਰੇਮ ਦੇ ਖਿੱਚੇ, ਪੈਂਡੇ ਮਾਰ ਵੀ ਸ਼ਰਧਾ ਪੂਰਦੇ ਸਨ।

ਗੁਰੂ ਅਰਜਨ ਦੇਵ ਜੀ ਨੇ ਪਿਆਰ ਅਧੀਨ ਛੇਤੀ ਤਿਆਰ ਕੀਤੇ ਭੈਣੀ ਪਿੰਡ ਦੀ ਵਸਨੀਕ ਮਾਈ ਦਾ ਮਿੱਠਾ, ਮੱਖਣ ਪਾ ਚੂਰੀ ਵਾਂਗ ਤਿਆਰ ਕੀਤੇ ਭੋਜਨ ਨੂੰ ਚੋਲ੍ਹਾ (ਅਤਿ ਰਸਦਾਇਕ ਭੋਜਨ) ਕਹਿ ਮਾਣ ਦਿੱਤਾ ਸੀ। ਪਿੰਡ ਦਾ ਨਾਂ ਹੀ ਚੋਲ੍ਹਾ ਸਾਹਿਬ ਪੈ ਗਿਆ।

ਗੁਰੂ ਹਰਿਗੋਬਿੰਦ ਜੀ ਪ੍ਰੇਮ ਦੇ ਬੱਝੇ ਹੀ ਮਾਈ ਭਾਗ ਭਰੀ, '**ਜਿਸ ਨਿਜ ਹਾਥ ਸੂਤ ਕਾਤ ਬਸਤ੍ਰ ਗੁਰੂ ਬਨਾਏ**' ਸਨ, ਦਾ ਚੋਲਾ ਪਹਿਨਣ ਲਈ ਹੀ ਕਸ਼ਮੀਰ ਗਏ ਸਨ। ਸ੍ਰੀਨਗਰ ਵਿਖੇ ਚੋਲਾ ਪਹਿਨਣ ਵੇਲੇ ਇਹ ਹੀ ਬਚਨ ਆਖੇ ਸਨ :

**ਮਾਈ ਤੈ ਪੂਣ ਕੀਨਾ।**
**ਤਾ ਤੇ ਮੁਹਿ ਆਵਨ ਭਇਆ,**
**ਮੈ ਭਾਉ ਭਗਤਿ ਅਧੀਨਾ।**

ਗੁਰੂ ਹਰਿ ਰਾਇ ਜੀ ਦੇ ਸਮੇਂ ਵੀ ਇਕ ਮਾਈ ਜਿਸ ਦਾ ਨਾਂ ਸਾਡੇ ਇਤਿਹਾਸ ਨੇ **ਮਾਈ ਤਾਬੋ** ਲਿਖਿਆ ਹੈ, ਨੇ ਜਦ ਪਹਿਲੀ ਵਾਰ **ਇਕ ਟਕਾ ਤਿਸ ਮਿਹਨਤ ਪਾਈ** ਤਾਂ ਮਨ ਧਾਰ ਬੈਠੀ ਕਿ ਤਾਂ ਸਫਲ ਜਾਣਾ ਖੱਟੀ ਜੇ ਸਤਵੇਂ ਪਾਤਸ਼ਾਹ ਆਪੂੰ ਇਸ ਕਿਰਤ ਕਮਾਈ ਨਾਲ ਲਿਆਈ ਰਸਦ ਤੇ ਹੱਥੀਂ ਤਿਆਰ ਕੀਤੇ ਪਰਸ਼ਾਦੇ ਨੂੰ ਮੇਰੀ ਕੁਟੀਆ ਬਾਹਰ ਘੋੜੇ 'ਤੇ ਸਵਾਰ ਹੋ ਆਵਾਜ਼ ਮਾਰ, ਮੇਰੇ ਸਾਹਮਣੇ ਮੂੰਹ ਪਾਵਨ। ਗੁਰ-ਉਡੀਕ ਵਿਚ ਬੈਠ ਗਈ।

ਜਾਣਨਹਾਰ ਗੁਰੂ ਸ਼ਿਕਾਰ ਖੇਡਦੇ ਦੂਰ ਨਿਕਲ ਗਏ। ਅੰਗ-ਰੱਖਾਂ ਨੂੰ ਜੋ ਨਾਲ ਹੀ ਘੋੜੇ ਦੌੜਾ ਰਹੇ ਸਨ, ਇੰਝ ਜਾਪੇ ਕਿ ਕਿਸੇ ਸ਼ਿਕਾਰ ਦਾ ਪਿੱਛਾ ਪਏ ਕਰਦੇ ਹਨ ਪਰ ਦੂਰ ਜਾ ਕੇ ਇਕ ਝੁੱਗੀ ਸਾਹਮਣੇ ਘੋੜੇ ਨੂੰ ਖੜ੍ਹਾ ਕਰ ਆਵਾਜ਼ ਦਿੱਤੀ :

ਮਾਂ! ਪਰਸ਼ਾਦ ਛਕਾ, ਭੁੱਖ ਲੱਗੀ ਹੈ। ਘੋੜੇ 'ਤੇ ਸਵਾਰ ਹੀ ਪ੍ਰਸ਼ਾਦਾ ਛਕਿਆ। ਮਾਈ ਤਾਬੋ ਨੇ ਚਰਨ ਪਰਸੇ। ਉਥੋਂ ਹੀ ਕੀਰਤਪੁਰ ਪਰਤੇ।

ਜੋ ਪ੍ਰੇਮ ਦੀ ਖੇਡ ਤੋਂ ਅਨਜਾਣ ਸਨ, ਉਨ੍ਹਾਂ ਜਾਤਾ ਕਿ ਗੁਰੂ ਜੀ ਨੂੰ ਸ਼ਿਕਾਰ ਖੇਡਦੇ ਪ੍ਰਸ਼ਾਦ ਪਾਉਣ ਦੀ ਲੋੜ ਪੈਂਦੀ ਹੈ, ਸੋ ਉਨ੍ਹਾਂ ਅਗਲੇ ਦਿਨ ਖਾਣਾ ਨਾਲ ਹੀ ਰੱਖ ਲਿਆ ਅਤੇ ਸਮਾਂ ਦੇਖ ਪ੍ਰਸ਼ਾਦ ਪਾਉਣ ਦੀ ਬੇਨਤੀ ਕੀਤੀ ਤਾਂ ਮਹਾਰਾਜ ਨੇ ਕਿਹਾ :

> 'ਬੇਮਰਯਾਦਾ ਪ੍ਰਸ਼ਾਦ ਕਿਉਂ ਛਕਾ ਰਹੇ ਹੋ। ਤੁਸੀਂ ਤਾਂ ਜਾਣਦੇ ਹੋ ਕਿ ਪ੍ਰਸ਼ਾਦ ਸਦਾ ਲੰਗਰ ਵਿਚ ਬੈਠ ਜਦ ਸਭ ਸੰਗਤਾਂ ਛਕ ਲੈਂਦੀਆਂ ਹਨ, ਤਾਂ ਹੀ ਪਿਛੋਂ ਛਕਦਾ ਹਾਂ।'

ਸਿੱਖਾਂ ਕਿਹਾ ਕਿ ਖਿਮਾ ਹੋਵੇ ਤਾਂ ਬੇਨਤੀ ਕਰੀਏ ਕਿ ਕੱਲ੍ਹ ਤਾਂ ਤੁਸਾਂ ਘੋੜੇ 'ਤੇ ਚੜ੍ਹੇ ਹੀ ਮੂੰਹ ਪਾ ਲਿਆ ਸੀ।

> ਭਾਉ ਭਗਤ ਦੇ ਭੁੱਖੇ ਗੁਰੂ ਮਹਾਰਾਜ ਨੇ ਕਿਹਾ :
>
> ਮਾਈ ਪਹਿਲੀ ਕਿਰਤ ਕਰ ਲਿਆਈ ਸੀ। ਪ੍ਰੇਮ ਕਰ ਬੈਠੀ। ਇਹ ਪ੍ਰੇਮ ਦੀ ਰੀਤ ਗੁਰੂ ਨਾਨਕ ਦੇਵ ਜੀ ਨੇ ਹੀ ਚਲਾਈ ਹੈ। ਪ੍ਰੇਮ-ਭੋਜਨ ਦਾ ਸਵਾਦ ਹੀ ਹੋਰ ਹੈ। ਫਿਰ ਫ਼ਰਮਾਇਆ :

**ਪ੍ਰੇਮ ਸਵਾਦ ਤੇ ਪ੍ਰੀਤਮ ਤ੍ਰਿਪਤੇ।**
**ਪ੍ਰੇਮ ਪ੍ਰਤੀਤ ਮੋ ਕੋ ਅਤਿ ਪਿਆਰੀ।**
**ਪ੍ਰੀਤ ਰੀਤ ਕੀ ਕ੍ਰਿਯਾ ਨਿਆਰੀ।**

ਭਾਈ ਗੋਂਦਾ ਜੀ ਵੀ ਇਕ ਅਜਿਹੇ ਸਿੱਖ ਸਨ ਜਿਨ੍ਹਾਂ ਦੀ ਅੰਮ੍ਰਿਤ ਵੇਲੇ ਜਪ ਪੜ੍ਹਦੇ ਅਜਿਹੀ ਸੁਰਤ ਜੁੜੀ ਕਿ ਗੁਰੂ ਜੀ ਦੇ ਚਰਨ ਪਕੜ ਬੈਠ ਗਏ। ਗੁਰੂ ਦੀ ਹਜ਼ੂਰੀ ਦਾ ਅਨੰਦ ਮਾਣਦੇ ਰਹੇ। ਗੁਰੂ ਹਰਿ ਰਾਇ ਜੀ ਵੀ ਉਤਨੀ ਦੇਰ ਤੱਕ ਸਿੰਘਾਸਨ ਤੋਂ ਨਾ ਉੱਠੇ, ਮਤੇ ਸਿੱਖ ਦੀ ਬਿਰਤੀ ਉੱਖੜ ਜਾਏ।

ਮੁਨਸ਼ੀ ਖ਼ੁਸ਼ਵਕਤ ਰਾਇ ਨੇ 'ਤਾਰੀਖ਼ੇ-ਸਿੱਖਾਂ' ਵਿਚ ਮੀਰ ਮੰਨੂੰ ਦੇ ਸਮੇਂ ਦੀ ਇਕ ਵਾਰਤਾ ਲਿਖੀ ਹੈ ਕਿ ਪਿੰਡ ਨਿਆਜ਼ ਬੇਗ ਜੋ ਲਾਹੌਰ ਤੋਂ ਦੱਖਣ ਵੱਲ ਸੱਤ ਕੁ ਮੀਲ, ਚੁਬੁਰਜੀ ਵਾਲੀ ਸੜਕ 'ਤੇ ਨਵੇਂ ਕੋਟ ਤੋਂ ਥੋੜ੍ਹਾ ਜਿਹਾ ਅੱਗੇ ਹੈ, ਦੀ ਇਕ ਮਾਈ ਜਿਸ ਸਾਹਮਣੇ ਹੀ ਮੀਰ ਮੰਨੂੰ ਦੇ ਦੋ ਸੌ ਦੇ ਕਰੀਬ ਸਵਾਰਾਂ ਨੇ ਹਰ ਘਰ ਬਰਬਾਦ ਕਰ ਦਿੱਤਾ ਡਿੱਠਾ ਤਾਂ ਪੁਕਾਰ ਕਰ ਬੈਠੀ :

ਹੇ ਦਸਵੇਂ ਪਾਤਸ਼ਾਹ!

'ਜੇ ਤੂੰ ਸਾਨੂੰ ਛੱਡ ਜਾਣਾ ਸੀ ਤਾਂ ਇਨ੍ਹਾਂ ਲੋਕਾਂ ਨੂੰ ਸਿੰਘ ਸਜਾ ਕਿਉਂ ਬਿਪਤਾ ਵਿਚ ਪਾਇਆ। ਸਾਡਾ ਸੱਚਾ ਗੁਰੂ ਹੈਂ ਤਾਂ ਇਨ੍ਹਾਂ ਅਜ਼ਾਬਾਂ ਤੋਂ ਛੁੜਾ।'

ਕਹਿੰਦੇ ਹਨ ਕਿ ਤਤਕਾਲ ਇਕ ਨੀਲੇ ਬਾਣੇ ਵਾਲਾ ਸਵਾਰ ਹੱਥ ਵਿਚ ਬਰਛਾ ਫੜੀ ਅਜ਼ਗੈਬੋਂ ਪ੍ਰਗਟ ਹੋਇਆ ਅਤੇ ਉਸੇ ਮਾਈ ਕੋਲੋਂ ਪੁੱਛਿਆ : ਤੂੰ ਕੀ ਚਾਹੁੰਦੀ ਹੈਂ?

ਉਸ ਮਾਈ ਨੇ ਕਿਹਾ : ਗੁਰੂ ਗੋਬਿੰਦ ਸਿੰਘ।

ਉਸ ਸਵਾਰ ਨੇ ਕਹਿਆ : ਖ਼ਾਤਰ ਜਮ੍ਹਾਂ ਰੱਖ। ਉਹ ਹਰ ਮੈਦਾਨ ਹਰ ਪ੍ਰਕਾਰ ਸਹਾਇਤਾ ਕਰੇਗਾ।

ਉਸ ਸਵਾਰ ਦੀ ਪਿੰਡ ਪਹੁੰਚਣ ਦੀ ਖ਼ਬਰ ਸੁਣ ਕੇ ਮੰਨੂੰ ਦੇ ਫੌਜੀ ਉਸ ਨੂੰ ਫੜਨ ਲਈ ਦੌੜੇ। ਭਾਵੇਂ ਉਹ ਸਵਾਰ ਇਕੱਲਾ ਸੀ ਪਰ ਦੁਸ਼ਮਨ ਦੀਆਂ ਫੌਜਾਂ ਨੇ ਉਸ ਦੇ ਨਾਲ ਹਜ਼ਾਰਾਂ ਸਵਾਰਾਂ ਦੀ ਜਮੀਅਤ ਦੇਖੀ। ਥੋੜ੍ਹਾ ਚਿਰ ਹੀ ਲੜਾਈ ਹੋਈ ਤੇ ਮੰਨੂੰ ਦੇ ਸਵਾਰ ਹਾਰ ਕੇ ਉਠ ਨੱਸੇ। ਉਹ ਨੀਲੇ ਦਾ ਸਵਾਰ ਵੀ ਅਲੋਪ ਹੋ ਗਿਆ। ਕਿਸੇ ਨੂੰ ਕੁਝ ਪਤਾ ਨਾ ਲੱਗਾ।

ਸਿੱਖਾਂ ਦਾ ਵਿਸ਼ਵਾਸ ਹੈ ਕਿ ਉਹ ਖ਼ੁਦ ਗੁਰੂ ਗੋਬਿੰਦ ਸਿੰਘ ਜੀ ਸਨ, ਜੋ ਦੁਸ਼ਟਾਂ ਦਾ ਨਾਸ ਕਰਨ ਆਏ।

❑

ਚੁਰੰਜਾ

# ਭਾਈ ਬਿਧੀ ਚੰਦ ਛੀਨਾ

ਭਾਈ ਗੁਰਦਾਸ ਜੀ ਨੇ ਭਾਈ ਬਿਧੀ ਚੰਦ ਨੂੰ ਗੁਰੂ ਰਾਮਦਾਸ ਜੀ ਦੇ ਸਿੱਖਾਂ ਦੀ ਸੂਚੀ ਵਿਚ ਲਿਖਿਆ ਹੈ ਅਤੇ ਵਰਨਣ ਕੀਤਾ ਹੈ ਕਿ ਉਹ ਇਕ ਹੋਰ ਸਿੱਖ ਭਾਈ ਮਹਾਂ ਨੰਦ ਨਾਲ ਚੌਥੇ ਪਾਤਸ਼ਾਹ ਦੇ ਹਜ਼ੂਰ ਆਏ ਸਨ। ਮਹਾਰਾਜ ਨੇ ਆਪਣਾ ਸਰੂਪ 'ਪਛਾਣਨ' ਦਾ ਉਪਦੇਸ਼ ਦਿੱਤਾ ਤਾਂ ਉਹਨਾਂ ਕਿਹਾ ਸੀ ਕਿਵੇਂ ਪਛਾਣੀਏਂ ਤਾਂ ਗੁਰੂ ਜੀ ਨੇ ਫ਼ਰਮਾਇਆ ਸੀ :

**ਗੁਰੂ ਦਾ ਸੀਨਾ**

'ਤੁਸੀਂ ਸਰੀਰ ਤਾਂ ਨਹੀਂ।

ਇਹ ਸਰੀਰ ਤਾਂ ਇਥੇ ਰਹਿ ਜਾਣਗੇ।

ਸਰੀਰ ਨੂੰ ਬਸਤ੍ਰ ਜਾਣਨਾ ਤਾਂ ਉਧਾਰ ਹੋਵੇਗਾ। ਕਥਾ ਕੀਰਤਨ ਨੇਮ ਨਾਲ ਸੁਣਨੀ। ਤੁਹਾਨੂੰ ਸਰੂਪ ਦਾ ਗਿਆਨ ਹੋਵੇਗਾ।'

ਉਨ੍ਹਾਂ ਦੀ ਬੁੱਧ ਐਸੀ ਚਮਕੀ 'ਬੁਧਿ ਬਿਮਲ ਵੀਚਾਰ' ਵਾਲੇ ਕਰ ਕੇ ਜਾਣੇ ਗਏ।

ਭਾਈ ਜੀ ਜਿੱਥੇ ਜਾਂਦੇ, ਭਾਵੇਂ ਵਾਟ ਤੇ ਭਾਵੇਂ ਜੰਗ, **'ਚਲਾ ਪੰਥ ਗੁਰਬਾਣੀ ਗਾਵੈ।'**

ਜਦ ਉਨ੍ਹਾਂ ਡਿੱਠਾ ਕਿ ਗੁਰੂ ਗ੍ਰੰਥ ਸਾਹਿਬ ਦੀਆਂ ਬੀੜਾਂ ਨਾ ਮਿਲਣ ਕਾਰਨ ਪਾਠ ਦੀਆਂ ਬੜੀਆਂ ਖੇਚਲਾਂ ਸਿੱਖਾਂ ਨੂੰ ਉਠਾਣੀਆਂ ਪੈਂਦੀਆਂ ਹਨ ਤਾਂ

**'ਤਦ ਛਿਨ ਕਾਗਦ ਲੀਏ ਮੰਗਾਏ।**

**ਰਚ ਸੈਂਚੀਆਂ, ਮਨ ਮਹਿ ਸੁਖ ਪਾਇ।**

ਇਹ ਛੇਵੇਂ ਪਾਤਸ਼ਾਹ ਦੀ ਹੀ ਇਕ ਕਰਾਮਾਤ ਹੈ ਕਿ ਜੋਧੇ ਬਿਧੀ ਚੰਦ ਨੂੰ ਪਰਚਾਰ ਲਈ ਪੀਲੀ ਭੀਤ, ਤਰਾਈ ਤੇ ਅਵਧ ਭੇਜਿਆ ਅਤੇ ਭਾਈ ਗੁਰਦਾਸ ਜੀ ਵਰਗੇ ਵਿਦਵਾਨ ਨੂੰ ਵਪਾਰ ਕਰਨ ਲਈ ਕਾਬਲ। ਸਿੱਖ ਹਰ ਪੱਖੋਂ ਸੰਪੂਰਨ ਹੋਣਾ ਚਾਹੀਦਾ ਹੈ।

ਜਦ ਕਾਬਲ ਦੇ ਭਾਈ ਦਿਆਲ ਚੰਦ ਅਤੇ ਭਾਈ ਬੱਖ਼ਤ ਮੱਲ ਨੇ ਆ ਦੱਸਿਆ ਕਿ ਗੁਲਬਾਗ ਤੇ ਦਿਲਬਾਗ ਨਾਂ ਦੇ ਘੋੜਿਆਂ ਨੂੰ ਅਨਾਇਤ-ਉੱਲਾ ਖ਼ਾਨ ਨੇ ਲਾਹੌਰ ਗੁਜ਼ਰਦੇ ਖੋਹ ਲਿਆ ਹੈ ਤਾਂ ਗੁਰੂ ਜੀ ਨੇ ਧਰਵਾਸ ਦਿੰਦੇ ਕਿਹਾ ਕਿ ਭਾਈ ਕਰੋੜੀ ਮੱਲ

ਨੂੰ ਕਹਿਣਾ ਕਿ ਉਸ ਦੀ ਭੇਟ ਮਿਲ ਗਈ ਹੈ। ਭਾਈ ਬਿਧੀ ਚੰਦ ਆਪੇ ਤੋੜ ਪਹੁੰਚਾ ਦੇਵੇਗਾ।

ਭਾਈ ਬਿਧੀ ਚੰਦ ਜੀ ਗੁਰੂ ਜੀ ਦਾ ਇਸ਼ਾਰਾ ਪਾ ਲਾਹੌਰ ਆਏ ਤੇ ਘਾਹੀ ਬਣ ਕੇ ਘੋੜਾ ਸ਼ਾਹੀ ਕਿਲ੍ਹੇ ਦੀ ਦੀਵਾਰ ਫਾਂਧ ਗੁਰੂ ਪਾਸ ਲੈ ਆਏ। ਗੁਰੂ ਜੀ ਨੇ ਜਦ ਕੁਝ ਮੰਗਣ ਲਈ ਕਿਹਾ ਤਾਂ ਭਾਈ ਜੀ ਨੇ ਕਿਹਾ ਕਿ ਜੇ ਤਰੁੱਠੇ ਹੋ ਤਾਂ

**ਸਤਿਗੁਰ ਦਾ ਅੰਗ**
**ਸਾਧ ਦਾ ਸੰਗ**
**ਨਾਮ ਦਾ ਰੰਗ**
**ਨਿਸ਼ਚਾ ਅਭੰਗ, ਬਖ਼ਸ਼ੋ।**

ਦੂਜਾ ਘੋੜਾ 'ਨਜੂਮੀ' ਬਣ ਲਾਹੌਰੋਂ ਲੈ ਆਏ ਤਾਂ ਛੇਵੇਂ ਪਾਤਸ਼ਾਹ ਛਾਤੀ ਨਾਲ ਲਗਾ ਕੇ ਫ਼ਰਮਾਇਆ ਸੀ :

**ਬਿਧੀ ਚੰਦ ਛੀਨਾ।**
**ਗੁਰੂ ਕਾ ਸੀਨਾ।**
**ਪ੍ਰੇਮ ਭਗਤ ਦੀਨਾ।**
**ਕਦੇ ਕਮੀ ਨਾਹ।**

ਐਸਾ ਸਰੂਪ ਪਛਾਣਿਆ ਭਾਈ ਬਿਧੀ ਚੰਦ ਨੇ ਕਿ ਉਹ ਸਿੱਖੀ ਦਾ ਸਹੀ ਸਰੂਪ ਹੋਏ। ਗਿਆਨ, ਭਗਤੀ, ਸ਼ਕਤੀ, ਵੈਰਾਗ, ਪਿਆਰ ਤੇ ਖ਼ਿਮਾ ਦਾ ਸੁਮੇਲ ਸਨ ਭਾਈ ਸਾਹਿਬ।

❑

ਪਚਵੰਜਾ

## ਗੁਰ ਸਤਿਗੁਰ ਕਾ ਜੋ ਸਿਖੁ ਅਖਾਏ

# ਨੇਮ ਬੱਧਾ

**ਭਾਈ ਧਰਮ ਦਾਸ ਖੋਟੜਾ ਭਾਈ ਡੂਗਰ ਦਾਸ**

ਭਾਈ ਧਰਮ ਦਾਸ ਖੋਟੜਾ ਤੇ ਭਾਈ ਡੂਗਰ ਦਾਸ ਗੁਰੂ ਰਾਮ ਦਾਸ ਜੀ ਦੀ ਸ਼ਰਨ ਆਏ ਤੇ ਬੇਨਤੀ ਕੀਤੀ ਕਿ ਸਾਡਾ ਉਧਾਰ ਕਿਵੇਂ ਹੋਵੇ ਤਾਂ ਚੌਥੇ ਪਾਤਸ਼ਾਹ ਨੇ ਕਹਿਆ :

**ਮਨ ਕਾ ਹੰਕਾਰ ਤਿਆਗਣਾ।**

ਜੋ ਸਿੱਖ ਤੁਹਾਡੇ ਪਾਸ ਆਵੈ, ਆਪੋ-ਆਪਣਿਆਂ ਘਰਾਂ ਥੀਂ ਉਨ੍ਹਾਂ ਦੀ ਸੇਵਾ ਕਰਨੀ ਅਤੇ ਜੇ ਬਹੁਤ ਕਾਮਨਾ ਹੋਵੇ, ਸੋ ਸਭਨਾਂ ਰਲ ਕੇ ਅਰਦਾਸ ਕਰ ਕੇ ਉਸ ਦਾ ਕਾਰਜ ਕਰ ਦੇਣਾ।

ਜਿਥੈ ਸਾਧ ਸੰਗਤ ਕਥਾ ਕੀਰਤਨ ਹੋਵੈ, ਤਿਥੈ ਦੋਨੋਂ ਵੇਲੇ ਚਲ ਕੇ ਜਾਵਣਾ। **ਧਰਮਸਾਲ ਆਪਣੇ ਪਿੰਡ ਵਿਚ ਹੀ ਬਣਾਵਨੀ।**

ਪਿਛਲ ਰਾਤੀਂ ਉੱਠ ਕੇ ਇਸ਼ਨਾਨ ਕਰ ਕੇ ਵਾਹਿਗੁਰੂ ਦਾ ਨਾਮ ਜਪਣਾ। **ਅੰਮ੍ਰਿਤ ਵੇਲੇ ਜਾਇ ਕੈ ਗ੍ਰੰਥ ਜੀ** (ਪੋਥੀ ਸਾਹਿਬ) ਦਾ ਦਰਸ਼ਨ ਕਰਨਾ। ਦੁਪੈਹਰ ਸਮੇਂ ਚਰਨ ਕੰਵਲ ਪੜ੍ਹਨੀ ਸੁਣਨੀ। (ਭਾਵ ਕੰਮ ਕਾਜ ਵਿਚ ਰੁੱਝੇ ਵੀ ਗੁਰੂ ਨਹੀਂ ਭੁੱਲਣਾ) ਦੋ ਘੜੀਆਂ ਦੇਹੁ ਰਹਿੰਦੇ, ਦੁਇ ਘੜੀਆਂ ਰਾਤ ਜਾਂਦੀ ਤੀਕਰ ਕੀਰਤਨ ਰਹਿਰਾਸ ਪੜ੍ਹਨੀ।

ਉਸ ਤੋਂ ਉਪਰੰਤ ਕਥਾ ਕੀਰਤਨ ਸੁਣਕੈ, ਉਪਰੰਤ ਕੀਰਤਨ ਸੋਹਲਾ ਪੜ੍ਹ ਕੇ ਸੌਵਣਾ।

**ਹੋਰ ਕਿਰਤ ਕਾਰ ਜੋ ਕਰਨੀ ਸਚੁ ਬੋਲਣਾ।**
**ਸੱਚ ਕਮਾਵਣਾ, ਸਦਾ ਤੁਸਾਡਾ ਸੰਗੀ ਹੋਵਾਂਗਾ।**

ਪ੍ਰੇਮ ਸੁਮਾਰਗ ਨੇ ਰਤਾ ਕੁ ਵਿਸਥਾਰ ਨਾਲ ਇੰਝ ਲਿਖਿਆ ਹੈ :

ਪਹਿਰ ਰਾਤ ਪਿਛਲੀ ਰਹੈ ਤਾਂ ਅੰਮ੍ਰਿਤ ਵੇਲੇ ਉੱਠੇ।

ਉੱਠ ਕਰ ਤਾਜ਼ੇ ਪਾਣੀ ਨਾਲ ਇਸ਼ਨਾਨ ਕਰੇ।

ਅਰ ਜੇ ਜਾਣੈ ਕਿ ਤਾਜ਼ਾ ਪਾਣੀ ਦੇਹ ਨੂੰ ਮਾਫ਼ਕ ਨਾ ਹੋਏ ਤਾਂ ਗਰਮ ਕਰ ਕੇ ਪਾਣੀ ਕੇ ਸਾਥ ਨ੍ਹਾਵੈ। ਨ੍ਹਾਵੈ ਜ਼ਰੂਰ।

ਜਪ ਤੇ ਜਾਪ ਪੜ੍ਹੇ। ਅਨੰਦ ਪੜ੍ਹੇ।

ਕੰਮ ਦੁਨੀਆਂ ਦੇ ਜਾਵੇ ਤਾਂ ਚਰਨ ਕੰਵਲ ਆਰਤੀ ਪੜ੍ਹ ਕੇ। ਅਰਦਾਸ ਕਰ ਕੇ ਜਾਏ।

ਕਿਆ ਮੁਸ਼ਕਲ ਕਿ ਆਸਾਨ ਸਭ ਮਨੋਰਥ ਪੂਰੇ ਹੋਏ।

ਸਕਤ ਬਖ਼ਸ਼ੇ। ਗੁਰੂ ਗ੍ਰੰਥ ਸਾਹਿਬ ਕਾ ਪਾਠ ਕਰੇ ਅਤੇ ਬੇਨਤੀ ਕਰੇ :

**ਮੁਝ ਪਤਤਿ ਕਉ ਨਾਮ ਦਾਨ ਦੇਹਿ।**

**ਸੁਖਾਲੀ ਸਾਸੀਂ ਗੁਰੂ ਚਿੱਤ ਆਵੇ।**

ਫਿਰ ਕਿਰਤ ਜਗਤ ਉੱਠ ਲਾਗੈ। ਪਰ ਪਿਆਰ ਬਾਣੀ ਸ਼ਬਦ ਨਾਲ ਰੱਖੇ। ਸ਼ਬਦ ਗੁਰੂ ਹੈ। ਸੁਰਤਿ ਉਸ ਕਾ ਚੇਲਾ ਹੈ। **ਮਨ ਬਚ ਕਰਮ ਕਰ ਗੁਰੂ ਗ੍ਰੰਥ ਸਾਹਿਬ ਦਾ ਏਕ ਅੰਗ ਪੜ੍ਹੇ।**

ਜਦ ਵੀ ਟੁਰੇ 'ਮੂਲ ਮੰਤ੍ਰ' ਦਾ ਪਾਠ ਕਰੇ।

'ਚਕ੍ਰ ਚਿਹਨ ਅਰ ਬਰਨ ਜਾਤ, ਅਰ ਪਾਤ ਨਹਿਨ ਜਿਹ' ਘੱਟ ਤੋਂ ਘੱਟ ਜ਼ਰੂਰ ਪੜ੍ਹੇ। (ਕਲਗੀਆਂ ਵਾਲੇ ਜਦ ਆਪੂੰ ਘੋੜੇ ਤੇ ਪੈਰ ਰੱਖਦੇ ਸਦਾ **'ਚੜ੍ਹਦੇ ਦੀ ਪੈਜ ਰੱਖੀਂ'** ਕਹਿੰਦੇ।)

ਰਾਤ ਨੂੰ ਸੋਦਰ ਪੜ੍ਹ ਇਹ ਕਹੇ :

'ਹਉ ਅਪ੍ਰਾਧੀ ਹਾਂ, ਤੇਰਾ ਬਿਰਦੁ ਹੈ,

ਜਿਉ ਭਾਵੈ ਤਿਉ ਰਖਿ ਲੇਹੁ।

ਤੇਰਾ ਭਾਣਾ ਮਿੱਠਾ ਲਗੈ, ਨਾਮ ਚਿਤਿ ਆਵੈ ਜੀ। ਤੇਰੀ ਸ਼ਰਨ ਹਾਂ।'

ਰਾਤ ਨੂੰ ਸਮਾਂ ਕੱਢ ਕੇ ਵੀ ਕਥਾ ਬਚਿੱਤ੍ਰ ਨਾਟਕ ਹੋਰਨਾਂ ਗ੍ਰੰਥਾਂ ਦੀ ਕਰੇ।

ਜੇ ਜਾਣੇ ਨਿੰਦ੍ਰਾ ਆਈ ਹੈ ਤਾਂ ਸੋਹਿਲਾ ਪੜ੍ਹ ਕੇ ਸੋਇ ਰਹੈ। ਇਸ ਤਰ੍ਹਾਂ ਸੁਰਤਿ ਜਾਗਦੀ ਹੈ। ਸੌਣ ਸਮੇਂ ਪੜਤਾਲ ਜ਼ਰੂਰ ਕਰੇ।

ਸਾਰੀ ਰਹਿਤ ਇਹ ਹੈ :

**ਕਿਸੀ ਕਉ ਕਲਪਾਵੈ ਨਾਹੀ।**

**ਅਰ ਅੰਦਰਿ ਆਪਣੈ ਕਿਸੀ ਕੋ ਦੇਵੈ ਨਾਹੀ।**

**ਜਣੇ ਖਣੇ ਨੂੰ ਦਿਲ ਦੀ ਗੱਲ ਨਾ ਦੱਸੇ, ਸਿਵਾਇ ਮਿੱਤ੍ਰ ਦੇ।**

ਰੁਜ਼ਗਾਰ ਕਿਰਤ ਜ਼ਰੂਰ ਕਰੇ।

ਜੋ ਕਿਛੁ ਰੁਜ਼ਗਾਰ ਤੇ ਗੁਰੂ ਦੇਵੇ, ਉਸ ਦਾ ਦਸਵਾਂ ਹਿੱਸਾ ਸ੍ਰੀ ਅਕਾਲ ਪੁਰਖ ਕਾ ਜੁਦਾ ਕਰੇ।

**ਆਪਣੇ ਗ੍ਰਿਹਿ ਵਿਖੇ ਸ੍ਰੀ ਅਕਾਲ ਪੁਰਖ ਕਾ ਕੋਠਾ (ਗੋਲਕ) ਕਰ ਰੱਖੇ।** ਪੱਕੀ ਗੋਲਕ ਰੱਖੇ। ਉਸ ਵਿਚੋਂ ਅਰਥੀਏ ਨੂੰ ਨਿਰਸੰਕੋਚ ਦੇਵੇ ਅਤੇ ਕਹੇ ਕਿ ਬਰਕਤ ਹੈ ਤੇ ਨਫ਼ਾ ਹੋਣ ਤੇ ਗੁਰੂ ਕੀ ਗੋਲਕ ਪਹੁੰਚਾਇ ਦੇਵੇ।

ਗੁਰੂ ਕੀ ਕਉਡੀ ਕਾ ਬਿਉਹਾਰ ਕਰਦਾ ਰਹੈ।

ਰਜ਼ਾਇ ਸਿਰ ਉੱਪਰ ਮੰਨੈ। ਆਪਸੁ ਕੋ ਕਿਛੁ ਜਣਾਵੈ ਨਾਹੀ।

**ਗੁਮਾਨ ਆਪਣੀ ਰਹਿਣੀ ਕਰਤੂਤ ਕਾ ਭੀ ਨਾ ਕਰੇ।**

**ਉੱਚਾ ਬੋਲਣਾ ਨਾਹੀ। ਸ਼ੇਖੀ ਨਾ ਬਿਖਾਰੇ।**

ਨਿੰਦਿਆ, ਲੰਪਟਾਈ, ਬਿਸ੍ਵਾਸਘਾਤ, ਲਾਇਤਬਾਰੀ (ਚੁਗਲੀ), ਤਜਾਰੀ, (ਤੰਗ-ਦਿਲੀ, ਈਰਖਾ) ਤਾਤ ਪਿਰਾਈ, ਬਖੀਲੀ, ਹਿਰਸ, ਹਿੰਸਾ, ਅਹੰਕਾਰ, ਅਰੁ ਕਾਮ, ਕ੍ਰੋਧ, ਮੋਹ, ਲੋਭ ਤਮਾ ਕਰੈ ਨਾ।

ਅਰ ਜੇ ਕਿਸੇ ਦਾ ਕੰਮ ਆਪਣੇ ਤੇ ਜਾਣੈ ਹੋਂਦਾ ਹੈ ਤਾਂ ਆਪਣਾ ਕੰਮ ਛੱਡ ਕੈ, ਉਸ ਦਾ ਕੰਮ ਕਰ ਦੇਇ।

**ਕਿਸੈ ਪਰ ਹੱਸੈ ਨਾਹੀ। ਇਹ ਹੱਸਣਾ ਅੰਤਿ ਅਉਖਾ ਕਰਸੀ।**

ਪਾਹੁਲ ਜ਼ਰੂਰ ਦੇਵੇ ਘਰ ਸਿੱਖਣੀ ਨੂੰ।

ਗੁਰਮੁਖੀ ਬਿਦਿਆ ਪੜ੍ਹੇ। ਖ਼ਾਸ ਕਰ ਸਿੱਖਣੀਆਂ ਇਸ ਮਾਰਗ ਦੀਆਂ ਹੋਵਨ, ਆਪਸ ਮੇਂ ਮੇਲ ਕਰਨ। ਸ਼ਬਦ ਬੀਚਾਰਨ। ਜੇ ਆਪਣੇ ਭਰਤੇ ਦੀ ਸੇਵਾ ਕਰੇ, ਆਗਿਆ ਬਿਖੈ ਰਹੈ, ਸਿੱਖੀ ਕਾ ਦਾਨ ਹੋਏਗਾ (ਸਿੱਖੀ ਵਧੇਗੀ)।

❑

# ਨਾਮ ਰਾਹ ਸੁਖਾਲਾ

**ਭਾਈ ਭਲਾ ਤੇ ਭਗੀਰਥ ਅਤੇ ਭਾਈ ਜਾਪੂ ਤੇ ਨਿਵਲਾ ਜੀ** ਗੁਰੂ ਅਰਜਨ ਜੀ ਪਾਸ ਆਏ ਤੇ ਉਹਨਾਂ ਜਗਤ ਤੋਂ ਪਾਰ ਉਤਰਨ ਦਾ ਰਾਹ ਪੁੱਛਿਆ ਤਾਂ ਮਹਾਰਾਜ ਨੇ ਕਿਹਾ ਕਿ **ਨਾਮ ਕੀ** ਉਪਾਸਨਾ ਵਿਸੇਖ ਹੈ।

**ਭਾਈ ਭਲਾ**
**ਭਾਈ ਜਾਪੂ**

ਸਰਗੁਣ ਤੇ ਨਿਰਗੁਣ ਦੀਆਂ ਵਿੱਥਾਂ ਦੇ ਵਾਦ-ਵਿਵਾਦ ਵਿਚ ਨਾਮੀ ਪੁਰਸ਼ ਨਹੀਂ ਪੈਂਦਾ। ਸਰਗੁਣ ਤੋਂ ਨਿਰਗੁਣ, ਫਿਰ ਨਿਰੰਕਾਰ ਤੋਂ ਸੁੰਨ ਤੇ ਸਮਾਧੀ ਲੱਗਣ ਨਾਲ ਆਪਿ ਵਿਚ ਹੋ ਜਾਈਦਾ ਹੈ। ਇਸ ਆਪੇ ਦੀ ਅਵਸਥਾ ਜਪੇ, ਨਾਮ ਪ੍ਰਗਟ ਹੋ ਜਾਂਦਾ ਹੈ :

**ਸਰਗੁਨ ਨਿਰਗੁਨ ਨਿਰੰਕਾਰ**
**ਸੁੰਨ ਸਮਾਧੀ ਆਪਿ।**
**ਆਪਨ ਕੀਆ ਨਾਨਕਾ**
**ਆਪੇ ਹੀ ਫਿਰਿ ਜਾਪਿ।**

ਨਾਮ ਪ੍ਰਗਟ ਹੋਇਆਂ, ਅੰਤਹਕਰਣ ਸ਼ੁੱਧ ਹੋ ਜਾਂਦਾ ਹੈ। ਜਨਮ-ਮਰਨ ਕੱਟਿਆ ਜਾਂਦਾ ਹੈ। ਇਕੱਲ ਕਦੇ ਮਹਿਸੂਸ ਨਹੀਂ ਹੁੰਦੀ। ਇਕਾਂਤ ਵਿਚ ਉਸਦੀ ਹਜ਼ੂਰੀ ਮਿਲੀ ਰਹਿੰਦੀ ਹੈ।

ਗੁਰੂ ਪਾਤਸ਼ਾਹ ਨੇ ਉਦਾਹਰਣ ਦੇਂਦੇ ਫ਼ਰਮਾਇਆ ਕਿ ਜਿਵੇਂ **ਦੀਵੇ ਵਿਚ ਤੇਲ ਮੁੱਕਦਾ ਹੋਵੇ ਤਾਂ ਬੱਤੀ ਤਿੜ-ਤਿੜ ਕਰਨ ਲੱਗ ਪੈਂਦੀ ਹੈ ਪਰ ਜਦ ਫਿਰ ਤੇਲ ਪਾਈਏ ਤਾਂ ਰੌਸ਼ਨੀ ਮੱਚ ਉੱਠਦੀ ਹੈ,** ਤਿੜ-ਤਿੜ ਰੁਕ ਜਾਂਦੀ ਹੈ ਅਤੇ ਲਗਾਤਾਰ ਲੋਅ ਹੋ ਜਾਂਦੀ ਹੈ।

ਤਿਵੇਂ ਜਦ ਨਾਮ ਅੰਦਰ ਪ੍ਰਗਟ ਨਾ ਹੋਵੇ ਤਾਂ ਜੀਵਨ ਰੁੱਖਾ ਹੋ ਜਾਂਦਾ ਹੈ। ਈਰਖਾ ਸਾੜਾ ਕਾਬੂ ਪਾ ਲੈਂਦਾ ਹੈ ਪਰ ਨਾਮ ਦੇ ਉਜਾਗਰ ਹੋਇਆਂ ਹੀ ਅੰਦਰਲੀ ਭੱਜ-ਦੌੜ ਰੁਕ ਜਾਂਦੀ ਹੈ। ਰੂਹਾਨੀ ਰੌਸ਼ਨੀ ਲਗਾਤਾਰ ਕੀਤਿਆਂ ਈਰਖਾ, ਸਾੜਾ, ਵਿਤਕਰੇ, ਵਾਦ-ਵਿਵਾਦ ਮੁੱਕ ਜਾਂਦੇ ਹਨ :

**ਬੂਝਤ ਦੀਪਕ ਮਿਲਤ ਤਿਲਤੁ।**

ਫਿਰ ਸਮਝਾਂਦੇ ਹੋਏ ਕਿਹਾ ਕਿ ਹੋਰ ਜੋ ਰਾਹ ਹਨ, ਉਹ ਕਠਨ ਹੈਨ। ਕੁੱਦ ਕੇ ਲੰਘਣ

ਦੀ ਸਮਰੱਥਾ ਥੋੜ੍ਹਿਆਂ ਪਾਸ ਹੁੰਦੀ ਹੈ ਅਤੇ ਪੁਲ ਤੇ ਨਿਰਬਲ ਸਬਲ ਉਤਰ ਜਾਂਦੇ ਹੈਨ।

ਸਰਬ ਬਿਖਿਆ ਕੋ ਨਿ-ਰਸ ਕਰਨਾ ਔਖਾ ਹੈ। ਬਿਖਿਆ ਹਟਾਂਦੇ-ਹਟਾਂਦੇ ਘ੍ਰਿਣਾ ਪੈਦਾ ਹੋ ਜਾਂਦੀ ਹੈ। ਪ੍ਰੇਮ ਉੱਡ ਜਾਂਦਾ ਹੈ। ਨਾਮ ਦਾ ਮਾਰਗ ਸੁਖਾਲਾ ਹੈ। ਸਦਾ ਸ਼ਰਣ ਮਿਲ ਜਾਂਦੀ ਹੈ।

ਭਾਈ ਗੁਰਦਾਸ ਜੀ ਨੇ ਇਸ ਲਈ ਉਨ੍ਹਾਂ ਚੌਹਾਂ ਦੇ ਸਤਿਕਾਰ ਵਜੋਂ ਲਿਖਿਆ :

**ਭਲਾ ਭਗੀਰਥ ਭਗਤੁ ਹੈ**<br>
**ਜਾਪੂ ਨਿਵਲ ਗੁਰ ਸਰਣਾਈ। ੧੯। ੧੧।**

❑

ਸਤਵੰਜਾ

# ਤਨ ਬਿਨਸੇ ਸ਼ੋਕ ਨਹੀਂ ਕਰਨਾ

## (ਪਿਆਰਾ ਗਾਵੀਐ, ਜਬ ਆਵੈਗੀ ਵਾਰੀ)

**ਭਾਈ ਸੰਮਣ**
**ਭਾਈ ਭਿਖਾਰੀ**

'ਮਤ ਮੈ ਪਿਛੈ ਕੋਈ ਰੋਵਸੀ', ਦਾ ਹੁਕਮ ਤਾਂ ਗੁਰੂ ਅਮਰਦਾਸ ਜੀ ਨੇ ਕਰ ਦਿੱਤਾ ਸੀ ਪਰ ਮੌਤ ਦਾ ਵਾਰ ਇਤਨਾ ਮਾਰੂ ਹੁੰਦਾ ਹੈ ਕਿ ਕੋਈ ਵਿਰਲਾ ਹੀ ਦ੍ਰਿੜ੍ਹ ਚਿੱਤ ਰਹਿ ਸਕਦਾ ਹੈ। ਸਾਹਮਣੇ ਪਿਆਰਾ ਜਾਂਦਾ ਦੇਖ ਇਕ ਵਾਰ ਤਾਂ ਆਪਣਾ ਵੀ ਮਰਨ ਹੋ ਜਾਂਦਾ ਹੈ। **'ਜਾਨੀ ਵਿਛੜੇ ਮਰਨ ਭਇਆ'** ਵਾਲੀ ਦਸ਼ਾ ਹੋ ਜਾਂਦੀ ਹੈ। ਉਸ ਭਾਣਾ ਵਰਤਣ ਵੇਲੇ ਜਿਸ ਭਾਣੇ ਦਾ ਰਸ ਪਾ ਲਿਆ, ਉਹ ਹੀ ਗੁਰਸਿੱਖ ਹੈ ਅਤੇ ਉਸੇ ਦਾ ਨਾਂ ਸਿੱਖਾਂ ਦੀ ਸੂਚੀ ਵਿਚ ਆਦਰ ਨਾਲ ਲਿਆ ਜਾਂਦਾ ਹੈ।

ਭਾਈ ਗੁਰਦਾਸ ਜੀ ਅਨੁਸਾਰ ਭਾਈ ਕਪੂਰ ਦੇਵ ਵੱਡਾ ਸਿੱਖ ਹੈ ਸੀ। ਸਦਾ ਪ੍ਰਸੰਨ ਚਿਤ। ਸਣੇ ਪੁੱਤਰਾਂ, ਸਣੇ ਇਸਤ੍ਰੀ ਤੇ ਬਹੂਆਂ ਸਮੇਤ ਹਰ ਸਿੱਖ ਨੂੰ ਪ੍ਰਸੰਨ ਹੋ ਕੇ ਮਿਲਦਾ ਅਤੇ ਬੜਾ ਚਾਅ ਕਰਦਾ :

**ਪੁਤ ਸਪੁਤ ਕਪੂਰ ਦੇਉ,**
**ਸਿਖਾ ਮਿਲਿਆ ਮਨ ਵਿਗਸੰਦਾ।**

ਇਕ ਦਿਨ ਭਾਈ ਕਪੂਰ ਦੇਵ ਜੀ ਨੇ ਗੁਰੂ ਅਰਜਨ ਦੇਵ ਜੀ ਥੀਂ ਪੁੱਛਿਆ :

ਗ਼ਰੀਬ ਨਿਵਾਜ! ਤੁਹਾਨੂੰ ਜੋ ਸਿੱਖ ਪਿਆਰੇ ਹੈਨਿ, ਉਨ੍ਹਾਂ ਦੇ ਦਰਸ਼ਨ ਕਰਾਓ।

ਪੰਚਮ ਪਿਤਾ ਨੇ ਬਚਨ ਕੀਤਾ :

ਭਾਈ ਸੰਮਣ, ਸ਼ਹਿਬਾਜ਼ਪੁਰ (ਜ਼ਿਲ੍ਹਾ ਅੰਮ੍ਰਿਤਸਰ) ਰਹਿੰਦਾ ਹੈ, ਉਸਦਾ ਦਰਸ਼ਨ ਕਰ ਆਵਣਾ।

ਭਾਈ ਕਪੂਰ ਦੇਵ ਪੈਂਡਾ ਕਰ ਸੰਮਣ ਜੀ ਦੇ ਘਰ ਗਏ। ਭਾਈ ਸੰਮਣ ਨੇ ਬਹੁਤ ਸੇਵਾ ਟਹਿਲ ਕੀਤੀ ਪਰ ਨਾਲ-ਨਾਲ ਗੁਰਮਤਿ ਵਿਚਾਰ ਕਰੇ ਤੇ ਨਾਲ-ਨਾਲ ਤੱਪੜ ਗੰਢੀ ਜਾਏ। ਇਹ ਦੇਖ ਭਾਈ ਕਪੂਰ ਦੇਵ ਜੀ ਨੇ ਕਿਹਾ ਕਿ ਮਹਾਰਾਜ ਨੇ ਤੁਹਾਡੇ ਦਰਸ਼ਨਾਂ ਲਈ ਭੇਜਿਆ ਹੈ ਤੇ ਤੁਸੀਂ 'ਨਿਕੰਮਿਆਂ ਕੰਮਾਂ' ਵਿਚ ਕੀ ਪਰਚ ਰਹੇ ਹੋ। ਸੰਮਣ ਜੀ ਨੇ ਕਿਹਾ ਕਿ **'ਇਹ ਭੀ ਕੰਮ ਹੈਸੀ।'**

ਰਾਤ ਦੋਵੇਂ ਪਿਉ ਪੁੱਤਰ ਕੀਰਤਨ ਕਰਦੇ ਰਹੇ। ਸ਼ਹਿਬਾਜ਼ਪੁਰ ਡਾਕਾ ਪੈ ਗਿਆ। ਗੁਹਾਰ (ਆਵਾਜ਼) ਪਈ ਤਾਂ ਸੰਮਣ ਦਾ ਪੁੱਤਰ ਭੀ ਪਿੱਛੇ ਗਿਆ। ਉਸਨੂੰ ਗੋਲੀ ਲੱਗੀ, ਉਹ ਥਾਵੇਂ ਹੀ ਚਿੱਤ ਹੋ ਗਿਆ। ਭਾਈ ਸੰਮਣ ਬੇਟੇ ਨੂੰ ਘਰ ਲਿਆਇਆ, ਬਿਬਾਣ ਤੇ ਪਾਇਆ ਤੇ ਕੀਰਤਨ ਕਰਦੇ ਸ਼ਮਸ਼ਾਨ ਲੈ ਗਏ। ਹੋਰ ਜੋ ਪਰਚਾਵਣੀ ਆਏ ਤਿਨ੍ਹਾਂ ਲਈ ਉਹ ਤਰਪੜ ਜੋ ਗੰਢ ਰਹੇ ਸਨ, ਵਿਛਾ ਦਿੱਤੇ।

ਹੁਣ ਭਾਈ ਕਪੂਰ ਦੇਵ ਕੋਲੋਂ ਰਹਿਆ ਨਾ ਗਿਆ। ਉਸ ਕਹਿਆ ਕਿ ਜੇ ਤੁਸੀਂ ਜਾਣਦੇ ਸੀ ਤਾਂ ਗੁਰੂ ਜੀ ਕੋਲੋਂ ਬੇਟੇ ਦੀ ਜਿੰਦ ਬਖ਼ਸ਼ਾਇ ਲੈਂਦੇ।

ਭਾਈ ਸੰਮਣ ਨੇ ਕਿਹਾ :

ਭਾਈ ਕਪੂਰ ਜੀ, ਸਰੀਰ ਤਾਂ ਅਸਤਿ ਹੈ। ਏਨ੍ਹਾਂ ਦੇ ਮਰਨ ਦਾ ਤਾਂ ਅਚਰਜ ਨਹੀਂ। ਏਨ੍ਹਾਂ ਦਾ ਜੀਵਨ ਹੀ ਵੱਡਾ ਅਚਰਜ ਹੈ। ਸੋਈ ਮੂਰਖ ਹੈਨਿ ਜੋ ਸਰੀਰ ਦਿਆਂ ਬਿਨਸਿਆਂ ਸ਼ੋਕ ਕਰਦੇ ਹੈਨ :

**'ਤਨ ਬਿਨਸੇ ਜੋ ਸ਼ੋਕ ਕਰੰਤੇ।**
**ਤਿਨ ਸਮ ਮੂਰਖ ਅਪਰ ਨਹੀਂ ਜੰਤੇ।'**

ਗੁਰੂ ਥੀਂ ਮੰਗੀਐ ਤਾਂ ਨਾਮ ਮੰਗੀਐ ਜੋ ਨਾਲ ਇਸ ਦੇ ਸਹਾਇਤਾ ਕਰੈ। ਅਸਲ ਗੱਲ ਹੈ ਕਿ ਨਾਂਹ ਕੋਈ ਕਿਸੇ ਦਾ ਪਿਤਾ ਹੈ, ਨਾ ਪੁੱਤਰ ਹੈ। ਚਾਰ ਦਿਨ ਦੀ ਖੇਲ੍ਹ ਹੈ। ਪੰਚ ਤਤ ਵਿਰੋਧੀਏ ਕਰ ਕੈ ਈਸ਼ਵਰ ਨੇ ਸਰੀਰ ਰਚੇ ਹਨ। ਆਪਣੀ ਮਰਯਾਦਾ ਭੋਗ ਕੈ ਫਿਰ ਭਿੰਨ ਹੋ ਜਾਂਦੇ ਹਨ।

**'ਗੁਰ ਤੇ ਮੰਗੀਐ ਨਾਮ ਸਹਾਇ।**
**ਜੋ ਪਰਲੋਕ ਮਹਿ ਸੰਗ ਸਿਧਾਇ।**
**ਪਿਤ ਸੁਤ ਚਾਰ ਦਿਵਸ ਕੀ ਖੇਲ।**
**ਤਨ ਤਤ ਪੰਚ ਬਿਰੋਧੀ ਮੇਲ।'**

ਭਾਈ ਭਿਖਾਰੀ ਜੀ ਦੀ ਸਾਖੀ ਵੀ ਬੜੀ ਪ੍ਰਸਿੱਧ ਹੈ ਜਿਸ ਨੂੰ ਭਾਈ ਗੁਰਦਾਸ ਜੀ ਨੇ ਗੁਰੂ ਹਰਿਗੋਬਿੰਦ ਜੀ ਦੇ ਸਿੱਖਾਂ ਦੀ ਸੂਚੀ ਹੇਠ ਦਿੱਤਾ ਹੈ।

ਭਿਖਾਰੀ ਜੀ ਗੁਜਰਾਤ ਵਿਖੇ ਨਿਵਾਸ ਕਰਦੇ ਸਨ। ਉਨ੍ਹਾਂ ਦਾ ਪੁੱਤਰ ਵਿਆਹ ਵਾਲੀ ਰਾਤ ਹੀ ਅਕਾਲ-ਚਲਾਣਾ ਕਰ ਗਿਆ ਤਾਂ ਦਰਸ਼ਨ ਕਰਨ ਆਏ ਸਿੱਖ ਨੇ ਵੀ ਇਹ ਕਿਹਾ ਸੀ ਕਿ ਜੇ ਤੁਹਾਨੂੰ ਇਤਨੀ ਪਹੁੰਚ ਹੈ ਸੀ ਤਾਂ ਗੁਰੂ ਥੀਂ ਪੁੱਤ ਦੀ ਆਰਜਾ ਵਧਵਾ ਲੈਂਦੇ। ਭਾਈ ਜੀ ਨੇ ਉਸ ਸਮੇਂ ਕਿਹਾ ਸੀ :

ਗੁਰੂ ਥੀਂ ਝੂਠੇ ਪਦਾਰਥ ਕਿਆ ਮੰਗਣੇ ਹੈਨ।

**ਗੁਰੂ ਦੀ ਰਜ਼ਾ ਤੇ ਰਾਜ਼ੀ ਰਹਿਣਾ ਸਿੱਖਾਂ ਦਾ ਧਰਮ ਹੈ।**

ਇਕ ਵਾਰੀ ਕਰਤਾਰਪੁਰ (ਜਲੰਧਰ) ਵਿਖੇ ਦੀਵਾਨ ਵਿਚ ਗੁਰੂ ਅਰਜਨ ਦੇਵ ਜੀ ਨੇ ਇਕ ਸਿੱਖ ਨੂੰ ਨਿੰਮੋਝੂਣੇਂ ਦੇਖਿਆ ਤਾਂ ਬੁਲਾ ਕੇ ਪੁੱਛਿਆ ਕਿ ਸੰਗਤ ਵਿਚ ਮੂੰਹ ਲਟਕਾਏ ਕਿਉਂ ਬੈਠੇ ਹੋ ਤਾਂ ਉਸ ਕਿਹਾ ਕਿ ਉਸ ਦੇ ਪਿਤਾ ਦੀ ਮੌਤ ਮੰਜੇ ਤੇ ਪਿਆਂ ਹੀ ਹੋ ਗਈ ਹੈ ਤੇ ਬ੍ਰਾਹਮਣ ਲੋਕ ਡਰਾ ਰਹੇ ਹਨ ਕਿ ਤੇਰੇ ਪਿਤਾ ਦੀ ਰੂਹ ਭਟਕਦੀ ਹੀ ਰਹੇਗੀ

ਜਦ ਤੱਕ ਤੂੰ ਗੰਗਾ ਜਾ ਇਸ਼ਨਾਨ ਨਾ ਕਰੇਂ। ਸਭ ਵੇਚ ਵੱਟ ਆਇਆ ਹਾਂ।

ਗੁਰੂ ਅਰਜਨ ਦੇਵ ਜੀ ਨੂੰ ਕਦੇ ਕਿਸੇ ਗੁੱਸੇ ਵਿਚ ਨਹੀਂ ਤੱਕਿਆ ਸੀ ਪਰ 'ਅਮਰ ਨਾਮਾ' ਦਾ ਲਿਖਾਰੀ ਢਾਡੀ ਨੱਥ ਮਲ ਕਹਿੰਦਾ ਹੈ ਕਿ ਬ੍ਰਾਹਮਣ ਤੇ ਬਹੁਤ ਹੀ ਗੁੱਸਾ ਕੀਤਾ :

**ਗੁਰੂ ਜੀ ਸੁਖਨ ਕਰਦ ਸਦ ਪੇਚੋਤਾਬ।**
**ਹਮਾ ਵਕਤ ਸਦ ਬਰ ਬਰਹਮਨ ਅਤਾਬ। ੧੦੩।**

ਫਿਰ ਉਸ ਸਿੱਖ ਦਾ ਹੱਥ ਪਕੜ ਕੇ ਕਿਹਾ ਕਿ ਆਪਣੇ ਪਿਤਾ ਨੂੰ ਸੱਚਖੰਡ ਵਿਚ ਦੇਖ ਲੈ :

**ਬ ਬੀਂ ਵਾਲਦੇ ਖੇਸ਼ ਰਾ ਦਰ ਜਿਨਾਂ।**

ਅਤੇ ਨਾਲ ਹੀ ਹੁਕਮ ਕੀਤਾ ਕਿ ਯਾਦ ਰੱਖੋ ਗੁਰੂ ਤੋਂ ਭੁੱਲਿਆਂ ਨੂੰ ਹੀ ਸੈਂਕੜੇ ਬਿਪਤਾ ਵਾਪਰਦੀਆਂ ਹਨ :

**ਫ਼ਰਾਮੋਸ਼ ਕਰਦ ਗੁਰੂ, ਸਦ ਸਿਤਮ। ੧੦੯।**

ਜਦ ਕੋਈ ਸਿੱਖ ਗੁਰੂ ਅਰਜਨ ਦੇਵ ਜੀ ਕੋਲੋਂ ਉਪਦੇਸ਼ ਮੰਗਦਾ ਤਾਂ ਆਪ ਜੀ ਇਹ ਹੀ ਕਹਿੰਦੇ :

**ਨਾਲੇ ਨਾਮ ਜਪਣਾ।**
**ਸਾਥ ਹੀ ਮਰਨ ਚਿੱਤ ਰੱਖਣਾ।**
**ਮਰਨ ਚਿਤਾਰਨ ਥੀਂ ਪਾਪ ਨਹੀਂ ਕਰੈਗਾ ਤੇ ਨਾਮ ਜਪਣ ਨਾਲ ਪਿਛਲੀ ਮੈਲ ਉਤਰੇਗੀ ਤੇ ਅੱਗੋਂ ਚੜ੍ਹੇਗੀ ਨਹੀਂ।**

ਬਾਬਾ ਅਟੱਲ ਰਾਇ ਗੁਜ਼ਰਨ ਤੇ ਸਾਈਂ ਦਾਸ ਨੇ ਗੁਰੂ ਹਰਿਗੋਬਿੰਦ ਜੀ ਨੂੰ ਉਸੇ ਰੰਗ ਵਿਚ ਰੰਗੇ ਬੈਠੇ ਦੇਖ ਪੁੱਛਿਆ ਸੀ ਕਿ ਮਹਾਰਾਜ ਆਪ ਜੀ ਨੂੰ ਆਪਣੇ ਬੇਟੇ ਦੇ ਇਸ ਤਰ੍ਹਾਂ ਉੱਠ ਜਾਣ ਤੇ ਮਹਿਸੂਸ ਨਹੀਂ ਹੋਇਆ ਤਾਂ ਆਪ ਜੀ ਨੇ ਸਾਈਂ ਦਾਸ ਨੂੰ ਜ਼ਮੀਨ ਤੇ ਇਕ ਲਕੀਰ ਪਾਉਣ ਤੇ ਫਿਰ ਮਿਟਾਉਣ ਲਈ ਕਿਹਾ ਸੀ। ਫਿਰ ਪੁੱਛਿਆ :

'ਸਾਈਂ ਦਾਸ! ਤੈਨੂੰ ਲਕੀਰ ਪਾਉਣ ਦੀ ਕੋਈ ਖੁਸ਼ੀ ਹੋਈ ਤੇ ਮਿਟਾਉਣ ਦੀ ਕੋਈ ਗ਼ਮੀ ਭਾਸੀ' ਤਾਂ ਭਾਈ ਸਾਈਂ ਦਾਸ ਜੀ ਨੇ ਕਿਹਾ : 'ਪਾਤਸ਼ਾਹ ਕਾਹਦੀ ਗ਼ਮੀ-ਖ਼ੁਸ਼ੀ!'

ਗੁਰੂ ਜੀ ਨੇ ਸਭ ਨੂੰ ਸੰਬੋਧਨ ਕਰਦੇ ਕਿਹਾ ਕਿ ਅਟਲ ਰਾਇ ਤਾਂ ਇਸ ਬ੍ਰਹਿਮੰਡ ਵਿਚ ਇਕ ਲਕੀਰ ਵੀ ਨਹੀਂ। ਉਸ ਪ੍ਰਭੂ ਦੀ ਮਰਜ਼ੀ ਹੈ ਜਦ ਚਾਹੇ ਭੇਜੇ ਨੂੰ ਸੱਦ ਲਵੇ।

ਫਿਰ ਪਿੱਛੋਂ ਗੁਰੂ ਹਰਿਗੋਬਿੰਦ ਜੀ ਦੇ ਆਪਣੇ ਘਰ ਜਦ ਉਤੋੜਤੀ ਚਾਰ, ਪਹਿਲਾਂ ਘੋਲ ਘੁਮਾਏ ਜਾਣ ਵਾਲੀ ਸਾਲੀ (ਬੀਬੀ ਰਾਮੋ) ਅਤੇ ਪਿਆਰੇ ਸਾਂਢੂ (ਭਾਈ ਸਾਈਂ ਦਾਸ ਜੀ), ਫਿਰ ਸੱਸ (ਮਾਤਾ ਖੇਮ ਦੇਈ) ਅਤੇ ਸਹੁਰਾ (ਭਾਈ ਨਾਰਾਇਣ ਦਾਸ ਜੀ) ਵਿਛੋੜਾ ਦੇ ਗਏ ਤਾਂ ਆਪ ਜੀ ਨੇ ਬਚਨ ਕੀਤਾ ਸੀ :

**'ਮਿਲਬੇ ਤ ਹਰਖਹਿ ਨਹਿ ਗਿਆਨੀ।**
**ਬਿਛੁਰੇ ਸ਼ੋਕ ਨ ਦੁਖ ਕੋ ਜਾਨੀ।'**

ਸਿੱਖ ਤਾਂ ਛੇਵੇਂ ਪਾਤਸ਼ਾਹ ਵੇਲੇ ਹੀ ਮੌਤ ਨੂੰ ਮਖੌਲਾਂ ਕਰਨ ਲੱਗ ਪਏ ਸਨ। ਜਦ ਪੰਡਤ ਨਿਤਾ ਨੰਦ ਨੇ ਸਿੱਖਾਂ ਨੂੰ ਕਿਹਾ ਕਿ ਉਹ ਜਾਣਦੇ ਤੱਕ ਨਹੀਂ ਕਿ ਆਤਮਾ ਨੂੰ ਸਰੀਰ ਤਿਆਗਣ ਉਪਰੰਤ 360 ਦਿਨਾਂ ਵਿਚ ਕਿਹੜਾ ਤੇ ਕਿਤਨਾ ਪੈਂਡਾ ਤਹਿ ਕਰਨਾ ਪੈਂਦਾ ਹੈ ਤਾਂ ਭਾਈ ਸੁੰਦਰ ਜੀ ਨੇ ਕਿਹਾ :

ਗੁਰੂ ਦੀ ਮਿਹਰ ਸਦਕਾ, ਮੈਂ ਉਹ ਸਾਰਾ ਸਫ਼ਰ ਬਾਰ੍ਹਾਂ ਘੰਟਿਆਂ ਵਿਚ ਕਰ ਸਕਦਾ ਹਾਂ।

ਕੋਲ ਬੈਠੇ ਭਾਈ ਲਾਲ ਜੀ ਬੋਲੇ :

'ਮੈਂ ਉਹ ਸਫ਼ਰ ਤਿੰਨਾਂ ਘੰਟਿਆਂ ਵਿਚ ਕਰ ਸਕਦਾ ਹਾਂ।'

ਭਾਈ ਨਿਹਾਲਾ ਜੀ ਨੇ ਸੁਣ ਕਿਹਾ :

ਉਸ ਪੈਂਡੇ ਪੈਣ ਦੀ ਲੋੜ ਹੀ ਕੀ ਹੈ ? ਸਿੱਖ ਸਿੱਧਾ ਵਾਹਿਗੁਰੂ ਪਾਸ ਜਾ ਬਿਰਾਜਦਾ ਹੈ :

**'ਜਿਹ ਪੈਂਡੇ ਲੂਟੀ ਪਨਿਹਾਰੀ।**
**ਸੋ ਮਾਰਗ ਸੰਤਨ ਦੂਰਾਰੀ।'**

ਮੁਹਸਨ ਫ਼ਾਨੀ ਦਾ ਵੀ ਇਹ ਹੀ ਕਹਿਣਾ ਹੈ ਕਿ ਸਿੱਖਾਂ ਦਾ ਇਹ ਅਟੱਲ ਵਿਸ਼ਵਾਸ ਹੈ ਕਿ ਹਰ ਸਿੱਖ ਮੌਤ ਪਿਛੋਂ ਸਿੱਧਾ ਗੁਰਪੁਰੀ ਜਾਂਦਾ ਹੈ :

**ਅਕੀਦਾ-ਇ-ਸਿੱਖਾਂ ਆਂ ਅਸਤ**
**ਕਿ ਮੁਰੀਦਾਨੇ ਗੁਰੂ ਹਮਾ ਬ-ਬਹਿਸ਼ਤ ਰਵੰਦ।**

ਗੁਰੂ ਹਰਿ ਰਾਇ ਜੀ ਨੇ ਹੁਕਮ ਦੇ ਰੱਖਿਆ ਸੀ ਕਿ ਕਿਸੇ ਸਿੱਖ ਦੇ ਗੁਜ਼ਰਨ ਤੇ ਇਹ ਨਹੀਂ ਕਹਿਣਾ ਕਿ ਉਸ ਦੀ ਮੌਤ ਹੋਈ ਜਾਂ ਜਮ ਕੇ ਪੰਦੇ ਪਿਆ ਹੈ, ਜਾਂ ਜਮ ਦੁਆਰੇ ਗਿਆ ਹੈ।

ਇਹ ਕਹਿਣਾ :

**'ਅਕਾਲ ਪਾਸ ਗਿਆ ਹੈ।**
**ਅਕਾਲ ਚਲਾਣਾ ਕੀਤਾ ਹੈ।**
ਹਰਿ ਪੰਥ, ਹਰਿ ਦੁਆਰੇ, ਹਰਿ ਲੋਕ ਗਿਆ ਹੈ।'
ਪਿਛੋਂ ਸਿੰਘ **ਚੜ੍ਹਾਈ ਕਰਨਾ** ਕਹਿਣ ਲੱਗ ਪਏ ਸਨ।

ਅਕਾਲ ਚਲਾਣੇ ਵੇਲੇ ਕੋਈ ਮਨ ਮਤਿ ਵਾਲਾ ਸੰਸਕਾਰ ਨਹੀਂ ਕਰਨਾ। ਢਾਹ ਨਹੀਂ ਮਾਰਨੀ। ਪਿੱਟਣਾ ਨਹੀਂ।

ਅਲਾਹੁਣੀ ਨਹੀਂ ਦੇਣੀ। ਸਿਆਪਾ ਨਹੀਂ ਕਰਨਾ। ਕੇਵਲ ਗੁਰਬਾਣੀ ਦਾ ਪਾਠ ਜਾਂ ਵਾਹਿਗੁਰੂ-ਵਾਹਿਗੁਰੂ, ਸ਼ੁਕਰ-ਸ਼ੁਕਰ ਕਰਨਾ। ਪਗੜੀ ਉਤਾਰਨੀ ਨਾਹੀ ਸਿਰ ਤੇ।

ਜਦ ਕੋਈ ਪਰਚਾਵਨੀ ਕੋ ਆਵੇ, ਆਪਸ ਮੇ 'ਹੁਕਮ ਸਿਉ, ਸ੍ਰੀ ਅਕਾਲ ਪੁਰਖ ਕੀ ਰਜ਼ਾ', ਕਹਿ ਕੇ ਬੈਠ ਜਾਏ।

ਕਫ਼ਨ ਪਹਰਾਈਐ ਕੇਸਰੀ ਕਰ ਕੇ। ਜਿਸ ਦਿਨ ਪ੍ਰਾਣੀ ਚਲੇ, ਸੰਬੰਧੀ ਮੰਜੀਆਂ ਉੱਪਰ ਹੀ ਸੌਣ। ਅੱਛਾ ਪ੍ਰਸ਼ਾਦ ਖਾਣ। ਬੈਰਾਗ ਨਹੀਂ ਕਰਨਾ। ਕੁਝ ਨਹੀਂ ਕਰਨਾ। ਹੁਕਮ ਸਤਿ ਕਰ ਜਾਣਨਾ। (ਪ੍ਰੇਮ ਸੁਮਾਰਗ)

ਗੁਰੂ ਹਰਿ ਕ੍ਰਿਸ਼ਨ ਜੀ ਦੀ ਮਾਤਾ ਨੇ ਗੁਰੂ ਜੀ ਨੂੰ ਜਦ ਆਪਣੀ ਉਮਰ ਵਧਾਉਣ ਲਈ ਆਖਿਆ ਤਾਂ ਅਠਵੇਂ ਪਾਤਸ਼ਾਹ ਨੇ ਕਿਹਾ ਸੀ :

> ਤੁਸੀਂ ਤਾਂ ਮੇਰੀ ਮਾਂ ਹੋ। ਘੱਟ ਤੋਂ ਘੱਟ ਤੁਹਾਨੂੰ ਤਾਂ ਹੋਰਨਾਂ ਵਾਂਗ ਸੋਚਣਾ ਨਹੀਂ ਚਾਹੀਦਾ। ਤੁਹਾਨੂੰ ਤਾਂ ਸਗੋਂ ਰਜ਼ਾ ਜਾਣ ਹੋਰਨਾਂ ਨੂੰ ਸਮਝਾਉਣਾ ਚਾਹੀਦਾ ਹੈ। ਜਗਤ ਰਚਨਾ ਪਾਜ ਵਾਲੀ ਹੈ। ਖੇਲ੍ਹ ਤਮਾਸ਼ਾ ਦਿਨ ਚਾਰ ਹੈ।

ਸੰਸਾਰ ਨਾਸ਼ਵਾਨ ਹੈ। ਇਸ ਦੇ ਪ੍ਰੀਤੀ ਕਰਨ ਨਾਲ ਕਦੇ ਕਿਸੇ ਨੂੰ ਸੁਖ ਨਹੀਂ ਮਿਲਿਆ। ਇਹ ਦਿਸਦਾ ਜਗਤ ਤਾਂ ਹਰੀ ਚੰਦੌਰੀ ਨਗਰੀ (ਛਲਾਵਾ), ਬਾਦਲ ਦੀ ਛਾਈ।

ਬਾਜ਼ੀਗਰ ਦੀ ਪਾਈ ਮਾਇਆ ਵਾਂਗ ਹੈ।

**ਬਾਜ਼ੀ ਖੇਲ੍ਹ ਗਏ ਜਿਉਂ ਬਾਜ਼ੀਗਰ।**

ਜੋ ਵੀ ਦਿਸਦੇ ਸੰਸਾਰ ਨੂੰ ਸੱਚਾ ਸਮਝ ਪਕੜਨਾ ਲੋੜੇਗਾ, ਖੁਆਰ ਹੋਵੇਗਾ। ਨਦੀ ਦੇ ਪ੍ਰਵਾਹ ਵਾਂਗ ਇਹ ਜੀਵਨ ਹੈ। ਇਹ ਪ੍ਰਭੂ ਦੀ ਖੇਡ ਹੈ :

**'ਉਪਜਨਿ ਬਿਨਸਨ ਕਾਰ ਹਮੇਸ਼।**
**ਸਭ ਕੇ ਸੀਸ ਠਟੀ ਜਗ ਤੇਸ਼।'**

ਜਦ ਮਾਤਾ ਸੁੰਦਰੀ ਜੀ ਦਮਦਮਾ ਸਾਹਿਬ ਭਰੇ ਦੀਵਾਨ ਦਿੱਲੀ ਤੋਂ ਆਏ ਤੇ ਆਪਣੇ ਪੁੱਤਰਾਂ ਦੀ ਯਾਦ ਆ ਗਈ ਤੇ ਉੱਚੀ ਸਾਰੀ ਕਲਗੀਆਂ ਵਾਲੇ ਨੂੰ ਕਹਿ ਉੱਠੇ, ਕਿੱਥੇ ਜੇ ਮੇਰੇ ਚਾਰੇ ਲਾਲ ਤਾਂ ਦਸਮੇਸ਼ ਪਿਤਾ ਨੇ ਕਿਹਾ :

ਕਿਉਂ ਵੈਰਾਗ ਕਰਦੇ ਹੋ।

ਇਹ ਜਗਤ ਤਾਂ ਨਦੀਆਂ ਦੇ ਮੇਲ ਵਾਂਗ ਹੈ। ਮਿਲੇ ਤੇ ਵਿਛੁੜੇ।

ਪੁੱਤਰ ਪਰਾਰਬਧ ਕਰ ਸਾਡੇ ਆਏ ਤੇ ਪਰਉਪਕਾਰ ਹਿਤ ਸੀਸ ਲਗਾ ਚਲੇ ਗਏ।

ਧਰਮ ਹੇਤ ਸੀਸ ਦਿੱਤੇ ਹੁਣ ਬੈਕੁੰਠ ਬੈਠੇ ਹਨ। ਉਨ੍ਹਾਂ ਦਾ ਫ਼ਿਕਰ ਨਾ ਕਰੋ :

**ਰੋਦਤ ਐਸੇ ਕਿਉ ਤੁਮ ਠਾਨਾ।**
**ਜਗਤ ਮੇਲ ਨਦ ਤੁਮਰੀ ਸਮਾਨਾ।**
**ਮਿਲਨ ਅੰਤ ਮੈ ਹੋਇ ਬਿਉਗਾ।**
**ਪਰਾਰਬਧ ਕੇ ਬਸ ਸਭ ਲੋਗਾ।**
**ਪਰ-ਉਪਕਾਰੀ ਪੁਤਰ ਹਮਾਰੇ।**
**ਧਰਮ ਹੇਤ ਜਿਨ ਸੀਸ ਬਿਦਾਰੇ।**
**ਆਪਨੇ ਸਦਨ ਬੈਕੁੰਠ ਸਿਧਾਰੇ।**
**ਸੋਚਨ ਜੋਗ ਨ ਜੋ ਸੁਖੀ ਭਾਰੇ।**

ਕਲਗੀਧਰ ਨੇ ਕਿਹਾ :

> ਫ਼ਿਕਰ ਕਰੋ ਉਸ ਦਾ ਜਿਸ ਧਰਮ ਤਿਆਗਿਆ ਹੈ ਅਤੇ ਅਨੇਕਾਂ ਕੁਕਰਮ ਕੀਤੇ ਹਨ।

ਮਨ ਮਤਿ ਵਿਚ ਹੀ ਉਰਝੇ ਰਹੇ ਅਤੇ ਪ੍ਰਭੂ ਦਾ ਕਦੇ ਸਿਮਰਨ ਨਹੀਂ ਕੀਤਾ।
ਸਤਿਗੁਰ ਦੀ ਸੇਵਾ ਨਹੀਂ ਕਮਾਈ।
ਗੁਰ ਮੰਤਰ ਹਿਰਦੇ ਨਹੀਂ ਵਸਾਇਆ।
ਜਾਂ ਦਿਨ ਰਾਤ ਪੁੱਤਰ ਧੀਆਂ ਕੁਟੰਭ ਵਿਚ ਹੀ ਪਏ ਰਹੇ।
ਜਾਂ ਕੂੜ ਬੋਲ-ਬੋਲ ਧਨ ਇਕੱਠਾ ਕੀਤਾ। ਨਾਂਹ ਕੋਈ ਤਪ ਤੇ ਨਾਂਹ ਕੋਈ ਜਪ ਕੀਤਾ।
ਫ਼ਿਕਰ ਕਰਨ ਜੋਗ ਉਹ ਹਨ ਜਿਨ੍ਹਾਂ ਭੁੱਲ ਕੇ ਵੀ ਕਦੇ ਸਤਿ ਸੰਗਤ ਨਹੀਂ ਕੀਤੀ।
ਬਗ਼ੈਰ ਗੁਣਾਂ ਦੇ ਹੀ ਹੰਕਾਰ ਵਿਚ ਆਫ਼ਰੇ ਫਿਰਦੇ ਰਹੇ।
ਹਿਰਦੇ ਦਇਆ ਨਹੀਂ ਅਤੇ ਕਦੇ ਕਿਸੇ ਨੂੰ ਦਾਨ ਨਹੀਂ ਦਿੱਤਾ।
**ਉਨ੍ਹਾਂ ਦਾ ਫ਼ਿਕਰ ਕਰੋ ਜੋ ਪੰਥ ਦਾ ਮਾਰਗ ਛੱਡ ਕੇ, ਕੁਮਾਰਗ ਚਲਦੇ ਰਹੇ।**
ਆਉਣਾ ਜਾਉਣਾ, ਚਲਦੇ ਜਲ ਵਿਚ ਤਿਣਕਿਆਂ ਦਾ ਇਕੱਠੇ ਹੋਣਾ ਤੇ ਵਿਛੜਨਾ ਹੈ। ਇਵੇਂ ਹੀ ਸਰੀਰਾਂ ਦਾ ਮੇਲ ਤੇ ਵਿਛੜਨਾ ਹੈ। ਸੋ ਰੁਦਨ ਕਰਨਾ ਕਦੇ ਜਚਦਾ ਨਹੀਂ :

ਸੋ ਸੋਚਨ ਕੇ ਜੋਗ ਮਹਾਨਾ।
ਧਰਮ ਤਿਆਗ ਜਿਨ ਕੀਏ ਆਪ ਨਾਨਾ।
ਮਨ ਮਤਿ ਉਰਝੈ, ਭਗਤ ਬਿਹੀਨੇ।
ਕਬਹੂ ਨ ਪ੍ਰਭ ਕੋ ਸਿਮਰਨ ਕੀਨੇ।
ਨਹਿ ਸਤਿਗੁਰ ਕੀ ਸੇਵ ਕਮਾਈ।
ਗੁਰ ਮੰਤਰ ਨਹਿ ਰਿਦੈ ਵਸਾਈ।
ਨਿਸ ਦਿਨ ਪਰੈ ਕੁਟੰਬ ਮਝਾਰੇ।
ਕੂਰ ਬੋਲ ਸੰਚਹਿ ਧਨ ਭਾਰੇ।
ਤਪ ਤੀਰਥ ਜਿਨ ਕੀਨ ਨ ਕੋਊ।
ਸੋਚਨ ਜੋਗ ਜਾਨੀਐ ਸੋਊ।
ਸੁਪਨ ਹੂ ਕਬ ਸਤਿ ਸੰਗ ਨ ਸੇਵਾ।
ਗੁਣ ਬਿਹੀਨ ਅਫ਼ਰੇ ਅਹੰਮੇਵਾ।
ਰਿਦੇ ਦਿਆ ਨ ਦੀਨੋ ਦਾਨ।
ਸੋ ਸੋਚਨ ਕੇ ਯੋਗ ਮਹਾਨ।
ਤਜੇ ਸੁਪੰਥ ਕੁਮਾਰਗ ਚਾਲੇ।
ਸੋ ਸੋਚਨ ਕੇ ਜੋਗ ਬਿਸਾਲੇ।
ਇਤ ਆਦਿਕ ਕਹਿ ਕੋਮਲ ਬਾਨੀ।
ਸਮਝਾਈ ਨਿਜ ਪਤਨਿ ਮਹਾਨੀ।
ਜਲ ਪ੍ਰਵਾਹ ਮਿਲ ਤ੍ਰਿਣ ਬਿਛਰੇ ਹੈਂ।
ਤਥਾ ਬੁਲ ਤਨ ਕੀ ਗਤ ਐ ਹੈ।

**ਅਠਵੰਜਾ**

# ਜਾਤ ਪਾਤ ਗੁਰ ਕੀ ਨਹਿ ਕੋਇ

## (ਕੁਲ-ਪਦਵੀ ਅਭਿਮਾਨ ਨਹੀਂ)

**ਭਾਈ ਸਹਾਰੀ ਮੱਲ**

ਗੁਰੂ ਅੰਗਦ ਦੇਵ ਜੀ ਨੂੰ ਹਰੀ ਕੇ ਪਿੰਡ ਦੇ ਚੌਧਰੀ ਬਖ਼ਤਾਵਰ ਨੇ ਜਦ ਕਹਿਆ : 'ਬਹੱਤਰ ਪਿੰਡਾਂ ਦਾ ਚੌਧਰੀ ਹਾਂ। ਸਾਈਂ ਨੇ ਬਹੁਤ ਕੁਝ ਦਿੱਤਾ ਹੈ। ਸੁਣਿਐ, ਤੁਹਾਨੂੰ ਵੀ ਕੁਝ ਲੱਭਾ ਹੈ। ਲੋਕਾਂ ਨੂੰ ਪਏ ਦੇਂਦੇ ਹੋ। ਪੁਰਾਣੇ ਬੇਲੀ ਨੂੰ ਵੀ ਕੁਝ ਦਿਓ।' ਤਾਂ ਗੁਰੂ ਜੀ ਨੇ ਨਿੰਮ੍ਰ ਭਾਵ ਵਿਚ ਹੀ ਕਹਿਆ :

ਚੌਧਰੀ ਜੀ! ਮੈਨੂੰ ਕਮਾਂਦੇ-ਕਮਾਂਦੇ ਕੰਨਾਂ ਵਿਚ ਆਵਾਜ਼ ਪਈ ਕਿ ਇਥੇ ਸਦਾ ਨਹੀਂ ਰਹਿਣਾ। ਇਹ ਵਸਤਾਂ ਛੱਡ ਜਾਣੀਆਂ ਹਨ। ਸੋ 'ਜਿਤੁ ਸੇਵਿਐ ਸੁਖੁ ਪਾਈਐ, ਸੋ ਸਾਹਿਬ ਸਦਾ ਸਮ੍ਹਾਲੀਐ', ਦਾ ਧਿਆਨ ਜਾਗਿਆ। ਉਹ ਚਾਲ ਕਿਉਂ ਚੱਲੀ ਜਾਏ, ਜਿਸ ਨਾਲ ਰੱਬ ਪਾਸਿਉਂ ਹਾਰ ਹੋਵੇ। ਕੰਮ ਵੀ ਜੋ ਕਰਨਾ ਹੋਵੇ ਲਾਹੇ ਵਾਲਾ ਕਰਨਾ ਚਾਹੀਦਾ ਹੈ। ਸੋ ਸਦਾ ਰਹਿਣ ਵਾਲੇ ਦੀ ਸ਼ਰਨ ਚਲਾ ਗਿਆ।

ਤੈਨੂੰ ਤਾਂ ਦਾਤੇ ਨੇ ਹੋਂਦ ਦਿੱਤੀ ਹੈ, ਪਰ ਮੈਨੂੰ ਦਾਤੇ ਨੇ ਅਨਹੋਂਦ ਹੋਣਾ ਸਿਖਾਇਆ। 'ਅਗੇ ਜਾਤਿ ਨ ਜੋਰ ਹੈ, ਅਗੈ ਜੀਉ ਨਵੇ।'

**ਇਵੇਂ ਹੀ ਗੁਰੂ ਅਮਰਦਾਸ ਜੀ ਨੇ ਉਨ੍ਹਾਂ ਜਾਤ ਅਭਿਮਾਨੀਆਂ ਦਾ ਹੰਕਾਰ ਤੋੜਿਆ ਸੀ ਜਦ ਕੁਝ ਨੇ ਕਿਹਾ :**

ਦੇਖੋ ਗੁਰੂ ਜੀ ਵੀ ਭੱਲੇ ਖੱਤਰੀ ਤੇ ਅਸੀਂ ਵੀ ਭੱਲੇ ਖੱਤਰੀ। ਤਾਂ ਮਹਾਰਾਜ ਨੇ ਤਾੜਨਾ ਕਰਦੇ ਫ਼ਰਮਾਇਆ ਸੀ :

**ਜਾਤ ਪਾਤ ਗੁਰ ਕੀ ਨਹਿ ਕੋਇ।**

ਜਾਤ ਤਾਂ ਸਰੀਰਾਂ ਦੀ ਹੁੰਦੀ ਹੈ। ਗੁਰੂ ਸਰੀਰ ਨਹੀਂ, ਜੋਤ ਹੈ।

ਬੰਸਾਵਲੀ-ਨਾਮੇ ਨੇ **ਗੁਰੂ ਰਾਮਦਾਸ ਜੀ ਦੀ** ਘਾਲ ਬਾਰੇ ਲਿਖਿਆ ਹੈ :

**ਸਾਕ ਨਾ ਜਾਣਾ**
**ਹਿਰਦੇ ਰਖਿਆ ਸੇਵਕੀ ਭਾਉ।**

ਜਦ ਲਾਹੌਰ ਤੋਂ ਸੋਢੀਆਂ ਦੇ ਮੁਖੀ ਮੰਗਲਾ ਨੇ ਮੂੰਹ ਚੜ੍ਹ ਕੇ ਗੁਰੂ ਰਾਮਦਾਸ ਜੀ

ਨੂੰ ਕਹਿਆ ਕਿ ਉਨ੍ਹਾਂ ਕੁਲ ਨੂੰ ਲਾਜ ਲਗਵਾ ਦਿੱਤੀ ਹੈ, ਸਹੁਰੇ ਘਰ ਸਿਰ ਤੇ ਮਿੱਟੀ ਦੀ ਟੋਕਰੀ ਚੁੱਕ ਕੇ :

**ਕੁਲ ਲਜਯਾ ਖੋਹੀ।**
**ਘਰ ਸੁਸਰਾਰਿ ਮ੍ਰਿਤਕਾ ਢੋਈ।**

ਗੁਰੂ ਰਾਮਦਾਸ ਜੀ ਨੇ ਕਹਿਆ ਸੀ :

'ਇਹ ਨਹੀਂ ਜਾਣਦੇ ਕਿ ਇਹ ਕੀ ਆਖ ਰਹੇ ਹਨ। ਜੋ ਸ਼ੈ ਯੋਗ ਸਾਧਨਾ, ਕਠਨ ਤਪ, ਜਤਨਾਂ ਨਾਲ ਨਹੀਂ ਮਿਲਦੀ, ਉਹ ਇਕੋ ਨਦਰ ਨਾਲ ਪ੍ਰਾਪਤ ਹੋ ਜਾਂਦੀ ਹੈ।'

ਜਿਸ ਨੇ ਕੁਲ ਅਭਿਮਾਨ ਤੇ ਵਡੇਰੇ ਰਿਸ਼ਤੇ ਦਾ ਮਾਨ ਨਹੀਂ ਕੀਤਾ, ਉਸ ਭਾਈ ਸਹਾਰੀ ਮੱਲ ਦਾ ਨਾਮ ਭਾਈ ਗੁਰਦਾਸ ਜੀ ਨੇ ਸਿੱਖੀ ਸੂਚੀ ਵਿਚ ਉੱਘਾ ਕਰ ਲਿਖਿਆ ਹੈ।

**ਭਾਈ ਸਹਾਰੀ ਮੱਲ,** ਗੁਰੂ ਰਾਮਦਾਸ ਜੀ ਦੇ ਵੱਡੇ ਚਚੇਰੇ ਭਰਾ ਸਨ। ਗੁਰੂ ਅਰਜਨ ਜੀ ਦੇ ਤਾਇਆ ਸਨ। ਰਿਦੈ ਭਗਤੀ ਸੀ। ਸੇਵਾ ਟਹਿਲ ਗੁਰੂ ਕੇ ਹਜ਼ੂਰ ਕੀ ਕਰਨ। ਸਾਹਿਬ ਨੂੰ ਇਸ਼ਨਾਨ ਕਰਾਵਣ। ਚਰਨ ਧੋਵਣ।

ਇਕ ਦਿਨ ਗੁਰੂ ਅਰਜਨ ਜੀ ਨੇ ਕਿਹਾ :

'ਤਾਇਆ ਜੀ! ਅਸੀਂ ਤੇਰੇ ਭਤੀਜੇ ਹਾਂ। ਅਸੀਂ ਤੇਰੀ ਟਹਿਲ ਕਰੀਏ।'

ਇਹ ਸੁਣ ਭਾਈ ਜੀ ਨੇ ਕਿਹਾ :

ਤੁਸੀਂ ਮਹਾਂਪੁਰਖ ਹੋ। **ਮੈਨੂੰ ਆਪਣੀ ਮਾਇਆ ਕਰ ਵੰਚੋ (ਵਿਛੋੜੋ) ਨਹੀਂ। ਇਹ ਮੈਨੂੰ ਦਾਨ ਦੇਹੁ, ਸਿੱਖੀ ਜੇਹਾ ਹੋਰ ਮਰਾਤਬਾ ਨਹੀਂ। ਅਸਾਨੂੰ ਸਿੱਖੀ ਦਾ ਦਾਨ ਬਖ਼ਸ਼ੋ ਜੀ।**

ਸਾਹਿਬ ਪ੍ਰਸੰਨ ਹੋ ਕੇ ਕਹਿਆ :

ਤਾਇਆ ਜੀ! ਤੁਹਾਡਾ ਮਨ ਨੀਵਾਂ ਹੈ, ਤੁਹਾਨੂੰ ਸਿੱਖੀ ਪ੍ਰਾਪਤ ਹੋਈ ਹੈ।

ਗੁਰੂ ਗੋਬਿੰਦ ਸਿੰਘ ਜੀ ਨੇ ਜਦ ਅੰਮ੍ਰਿਤ ਪਾਨ ਕਰਾਇਆ ਸੀ ਤਾਂ ਕੁਲ, ਕਰਮ, ਕ੍ਰਿਤ ਤੇ ਧਰਮ ਨਾਸ ਕਰ ਦਿੱਤੇ ਸਨ। ਕੁਲ ਦਾ ਕੋਈ ਅਭਿਮਾਨ ਨਾ ਕਰੇ, ਕਰਮਾਂ ਦੇ ਜਾਲ ਵਿਚ ਨਾ ਫਸੇ, ਕਿਸੇ ਕ੍ਰਿਤ ਨੂੰ ਮਾੜਾ ਨਾ ਆਖੇ ਤੇ ਧਰਮ, ਕਿਸੇ ਨਾਲ ਵੈਰ ਨਾ ਰੱਖੇ।

❑

ਉਨਾਹਰ

# ਸਿੱਖਾਂ ਦੀ ਰੀਤ ਨਯਾਰੀ

'ਦਬਿਸਤਾਨਿ ਮਜ਼ਾਹਬ' ਵਿਚ ਸਿੱਖਾਂ ਸਬੰਧੀ ਅਧਿਆਇ ਦਾ ਪਹਿਲਾ ਫ਼ਿਕਰਾ ਹੀ ਇਹ ਹੈ ਕਿ

**ਭਾਈ ਜੈਤਾ**
**ਭਾਈ ਨੰਦਾ**

**'ਨਾਨਕ ਪੰਥੀਆਂ**
**ਕਿ ਮਾਰੂਫ਼ ਬ ਗੁਰੂ ਸਿਖਾਨੰਦ**
**ਬ ਬੁਤ ਵ ਬੁਤ ਖ਼ਾਨਾ ਅਹਿਤਕਾਦ ਨਦਾਰਦ।'**

(ਗੁਰੂ ਨਾਨਕ ਦੇ ਨਾਮ ਲੇਵਿਆਂ, ਜਿਨ੍ਹਾਂ ਨੂੰ ਗੁਰਸਿੱਖ ਵੀ ਕਹਿੰਦੇ ਹਨ, ਨ ਬੁੱਤ ਤੇ ਨਾਂਹ ਹੀ ਬੁੱਤ ਖਾਨਾ ਵਿਚ ਕੋਈ ਅਕੀਦਤ, ਸ਼ਰਧਾ ਹੈ)।

ਹਰ ਪੱਖੋਂ ਸਿੱਖ ਨਿਆਰਾ ਸੀ ਅਤੇ ਸਿੱਖ ਵਿਚਰਦੇ ਵੀ ਨਿਆਰੇ ਸਨ।

**ਭਾਈ ਜੈਤਾ, ਭਾਈ ਨੰਦਾ ਅਤੇ ਭਾਈ ਪਿਰਾਗਾ** ਨੇ ਜਦ ਗੁਰੂ ਅਰਜਨ ਦੇਵ ਜੀ ਕੋਲੋਂ ਐਸਾ ਉਪਦੇਸ਼ ਮੰਗਿਆ ਜਿਸ ਨੂੰ ਅਪਣਾਇਆਂ ਨ ਕਰਮ ਕਰਨ ਦੀ ਲੋੜ ਪਵੇ ਤੇ ਨ ਕਰਤੂਤ ਕਰਨ ਦਾ ਖ਼ਿਆਲ ਉਪਜੇ ਤਾਂ ਪੰਚਮ ਪਾਤਸ਼ਾਹ ਨੇ ਕਿਹਾ :

'ਇੰਦ੍ਰੀਆਂ ਨੂੰ ਸੰਕੋਚ ਕੇ ਤੁਸੀਂ ਸਵਾਸ-ਸਵਾਸ ਵਾਹਿਗੁਰੂ ਦਾ ਭਜਨ ਕਰਨਾ ਤੇ ਸਮਾਂ ਕੱਢ ਕੇ ਵੀ ਸ਼ਬਦ ਦੀ ਵੀਚਾਰ ਕਰਨੀ।'

ਐਸਾ ਹੀ ਉਹ ਕਰਨ ਲੱਗੇ। ਬ੍ਰਾਹਮਣਾਂ ਨੇ ਤਾੜਨਾ ਕੀਤੀ ਕਿ ਤੁਸੀਂ ਕਰਮ ਛੱਡ ਦਿੱਤੇ ਹਨ ਸੋ ਭ੍ਰਿਸ਼ਟ ਹੋਏ ਹੋ।

ਐਸਾ ਰੰਗ ਚੜ੍ਹ ਗਿਆ ਸੀ ਸਿੱਖਾਂ ਨੂੰ ਸਿੱਖੀ ਦਾ ਕਿ ਉਨ੍ਹਾਂ ਕਮਾਲ ਦੀ ਮੰਤਕ ਦੇਂਦੇ ਕਹਿਆ :

'ਪੰਡਿਤ ਜੀ! ਤੁਸੀਂ ਹੀ ਤਾਂ ਕਹਿੰਦੇ ਹੋ ਜਿਸ ਘਰ ਸੂਤਕ ਜਾਂ ਮ੍ਰਿਤਕ ਹੁੰਦਾ ਹੈ, ਤਿਸ ਦੇ ਕਰਮ ਲੇਖੇ ਨਹੀਂ ਪਉਂਦੇ ਅਤੇ ਜਿਸ ਦਿਨ ਦੇ ਅਸੀਂ ਸਤਿਗੁਰੂ ਨੂੰ ਮਿਲੇ ਹਾਂ, **ਅਗਿਆਨ ਜਿਹਾ ਪਿਤਾ ਅਸਾਡਾ ਮ੍ਰਿਤ ਹੋਆ ਹੈ** ਤੇ ਗਿਆਨ ਵਰਗਾ ਸਾਰਖਾ (ਸੋਹਣਾ-ਸੁਚੱਜਾ) ਪੁੱਤਰ ਸਾਡੇ ਘਰ ਜੰਮਿਆ ਹੈ, ਸੋ ਅਸੀਂ ਕਰਮ ਨਹੀਂ ਕਰਦੇ।'

ਪੰਡਿਤ ਨੇ ਢੀਠਤਾਈ ਵਰਤਦੇ ਕਿਹਾ ਕਿ ਸੂਤਕ ਤਾਂ ਥੋੜ੍ਹੇ ਦਿਨਾਂ ਦਾ ਹੁੰਦਾ

ਹੈ ਤਾਂ ਬਿਪ੍ਰਨ ਕੀ ਰੀਤ ਛੋਡ ਸੁਤੰਤਰ ਹੋਏ ਸਿੱਖਾਂ ਨੇ ਕਹਿਆ ਸੀ ਕਿ ਅਸੀਂ ਸਵਾਸ-ਸਵਾਸ ਜਪਦੇ ਹਾਂ ਤੇ ਤੁਸੀਂ ਹੀ ਤਾਂ ਕਹਿਆ ਸੀ ਕਿ ਜੋ ਸਵਾਸ ਨਾਭੀ ਵਿਚੋਂ ਨਿਕਲਦਾ ਹੈ, ਉਹ ਜਨਮਦਾ ਹੈ ਅਤੇ ਨਾਸਕਾ ਦੁਆਰਾ ਨਿਕਲ ਮਰ ਜਾਂਦਾ ਹੈ। ਸੋ ਜਨਮ ਮਰਨ ਤਾਂ ਹਰ ਵੇਲੇ ਬਣਿਆ ਰਿਹਾ। ਸਾਨੂੰ ਕਰਮਾਂ ਦਾ ਸਮਾਂ ਕੋਈ ਹੱਥ ਨਹੀਂ ਆਉਂਦਾ।

ਇਹ ਸੁਣ ਬ੍ਰਾਹਮਣ ਅਵਾਕ ਹੋਇ ਰਹਿਆ। ਐਸੇ ਸਿੱਖ ਗੁਰੂ ਜੀ ਨੇ ਤਯਾਰ ਕਰ ਦਿੱਤੇ ਸਨ ਜੋ ਕਰਮਾਂ ਤੋਂ ਉੱਚੇ ਹੋ ਗਏ ਸਨ। ਬ੍ਰਾਹਮਣਾਂ ਦਾ ਜੂਲਾ ਉਤਾਰ ਪਰ੍ਹਾਂ ਸੁੱਟ ਦਿੱਤਾ ਸੀ।

❑

# ਅਟੱਲ ਵਿਸ਼ਵਾਸ, ਪੂਰਨ ਸ਼ਰਧਾ

**ਭਾਈ ਸਾਧ**
**ਭਾਈ ਝੰਡਾ**

'ਵਿਸ਼ਵਾਸ ਤਾਂ ਅੰਨ੍ਹਾ ਹੀ ਹੁੰਦਾ ਹੈ, ਅੰਨ੍ਹੇ ਤੇ ਵਿਸ਼ਵਾਸ ਨਹੀਂ ਚਾਹੀਦਾ', ਸਿੱਖਾਂ ਨੇ ਇਸ ਕਥਨ ਦੀ ਮਹੱਤਤਾ ਜਾਣ ਲਈ ਸੀ। ਸਿੱਖ ਇਤਿਹਾਸ ਸ਼ਰਧਾ, ਸਿਦਕ ਤੇ ਵਿਸ਼ਵਾਸ ਦੀਆਂ ਸਾਖੀਆਂ ਨਾਲ ਭਰਿਆ ਹੋਇਆ ਹੈ।

ਗੁਰੂ ਅਮਰਦਾਸ ਜੀ ਸਮੇਂ ਭਾਈ ਮਾਣਕ ਦੀ ਮਾਂ ਦੀ ਸ਼ਰਧਾ, ਭਾਈ ਮਾਹਨਾ ਨੂੰ ਗੁਰੂ ਦੇ ਬਸਤ੍ਰ ਧੋਂਦੇ ਹੀ ਬੱਝ ਗਈ ਸੀ। ਉਸ ਨੇ ਆ ਤੀਜੇ ਪਾਤਸ਼ਾਹ ਨੂੰ ਕਿਹਾ ਸੀ ਕਿ ਮੇਰਾ ਪੁੱਤਰ ਡੁੱਬਣੋਂ ਬਚਾਓ ਤਾਂ ਉਨ੍ਹਾਂ ਕੇਵਲ ਇਹ ਕਿਹਾ ਸੀ ਕਿ ਕਦੇ ਮਾਣਕ ਵੀ ਡੁੱਬੇ ਹਨ। ਭਾਈ ਮਾਣਕ ਬਾਉਲੀ ਸਾਹਿਬ ਪਾਣੀ ਤੇ ਤਰ ਆਏ ਸਨ।

ਚੱਬੇ ਦੀ ਰਹਿਣ ਵਾਲੀ **ਮਾਈ ਸੁਲੱਖਣੀ** ਨੂੰ ਜਦ ਹਰ ਕਿਸੇ ਨੇ ਕਿਹਾ ਸੀ, ਮਾਈ ਤੇਰੇ ਲੇਖਾਂ ਵਿਚ ਸੰਤਾਨ ਦਾ ਸੁਖ ਨਹੀਂ ਤਾਂ ਉਹ ਕਲਮ ਦਵਾਤ ਲੈ ਗੁਰੂ ਹਰਿਗੋਬਿੰਦ ਜੀ ਦਾ ਘੋੜਾ ਰੋਕ ਖੜੋਤੀ ਸੀ ਤੇ ਕਿਹਾ ਸੀ :

> **ਸੋਹਣੀਏ ਦਾਹੜੀਏ, ਚਿੱਟੀਏ ਪੱਗੇ।**
> **ਅਰਜ਼ ਕਰੇਣੀ ਹਾਂ, ਗੁਰੂ ਹਰਿਗੋਬਿੰਦ ਅੱਗੇ।**
> **ਨਾਉ ਸੁਲਖਣੀ ਤੇ ਪਿੰਡ ਮੇਰਾ ਚੱਬੇ।**
> **ਅਫਲ ਜਾਂਦੀ ਨੂੰ ਕੋਈ ਫਲ ਲੱਗੇ।**

ਮਹਾਰਾਜ ਨੇ ਕਿਹਾ : ਮਾਈ ਤੇਰੇ ਲੇਖਾਂ ਵਿਚ ਨਹੀਂ ਤਾਂ ਸੁਣਦੇ ਸਾਰ ਸ਼ਰਧਾ ਭਿੱਜੀ ਮਾਈ ਨੇ ਕਿਹਾ :

> **ਓਥੇ ਵੀ ਲਿਖਣ ਵਾਲਾ ਤੂੰ ਹੈਂ, ਇਥੇ ਵੀ ਲਿਖਣ ਵਾਲਾ ਤੂੰ, ਜੇ ਓਥੇ ਨਹੀਂ ਲਿਖੇ ਤਾਂ ਹੁਣ ਲਿਖ ਦੇਹ।**

ਮਹਾਰਾਜ ਕਲਮ ਫੜ ਜਦ '੧' ਪਾਉਣ ਲੱਗੇ ਤਾਂ ਘੋੜੇ ਨੇ ਏੜੀ ਮਾਰੀ ਤਾਂ '੭' ਬਣ ਗਿਆ। ਮਾਈ ਘਰ ਸੱਤ ਬੇਟੇ ਹੋਏ ਜੋ ਪੰਥ ਦੀ ਸੇਵਾ ਵਿਚ ਜੁਟੇ।

ਸਮਕਾਲੀ ਮੁਹਸਨ ਫ਼ਾਨੀ ਨੇ ਸਿੱਖਾਂ ਦੇ ਅਹਿਤਕਾਦ ਦੀਆਂ ਕਈ ਵਾਰਤਾਵਾਂ ਲਿਖੀਆਂ ਹਨ।

ਬਲਖ਼ ਦੇ ਰਹਿਣ ਵਾਲੇ ਭਾਈ ਸਾਧ ਦੇ ਬੇਟੇ ਦੀ ਮ੍ਰਿਤੂ ਵੇਲੇ ਵੀ ਸਨਮੁਖ ਰਹਿਣਾ ਸਿਖਰ ਦੀ ਉਦਾਹਰਣ ਹੈ।

ਗੁਰੂ ਹਰਿਗੋਬਿੰਦ ਜੀ ਨੇ ਭਾਈ ਸਾਧ ਨੂੰ ਬਲਖ਼ ਤੋਂ ਇਰਾਕ ਜਾਹ ਘੋੜੇ ਖਰੀਦਣ ਲਈ ਆਗਿਆ ਭੇਜੀ। ਹੁਕਮ ਪਾ ਕੇ ਉਹ ਇਰਾਕ ਵੱਲ ਟੁਰ ਪਿਆ। ਅਜੇ ਇਕ ਪੜਾਉ ਹੀ ਗਿਆ ਸੀ ਕਿ ਪਿਛੋਂ ਘਰੋਂ ਇਕ ਬੰਦਾ ਖ਼ਬਰ ਲੈ ਕੇ ਆਇਆ :

> ਤੇਰਾ ਪੁੱਤਰ ਸਖ਼ਤ ਬੀਮਾਰ ਹੈ, ਵਾਪਸ ਪਰਤ। ਅਜੇ ਤੂੰ ਘਰ ਤੋਂ ਬਹੁਤੀ ਦੂਰ ਨਹੀਂ। ਇਕ ਪੜਾ ਹੀ ਹੈਂ। ਲੜਕੇ ਦੀ ਦੇਖ-ਭਾਲ ਕਰ।

ਭਾਈ ਸਾਧ ਜੀ ਨੇ ਉੱਤਰ ਦਿੱਤਾ :

> ਹੁਣ ਪਿਛੇ ਮੁੜਨ ਦਾ ਸਵਾਲ ਨਹੀਂ। ਗੁਰੂ ਦੀ ਕਾਰ ਨਿਬਾਹੁਣ ਲਈ ਗੁਰੂ ਵੱਲ ਮੂੰਹ ਕਰ ਚੁੱਕਾ ਹਾਂ। ਜੇ ਬੇਟਾ ਗੁਜ਼ਰ ਗਿਆ ਤਾਂ ਘਰ ਵਿਚ ਬਾਲਣ ਬਹੁਤ ਹੈ, ਸੱਸਕਾਰ ਕਰ ਦੇਣਾ।

ਭਾਈ ਸਾਧ ਜੀ ਦਾ ਬੇਟਾ ਗੁਜ਼ਰ ਗਿਆ ਪਰ ਉਹ ਵਾਪਸ ਨ ਮੁੜਿਆ। ਘੋੜੇ ਖ਼ਰੀਦ ਹੀ ਪਰਤਿਆ।

ਇਸੇ ਤਰ੍ਹਾਂ ਮੁਹਸਨ ਫ਼ਾਨੀ ਨੇ ਇਕ ਹੋਰ ਸਿੱਖ ਭਾਈ ਝੰਡਾ ਜੀ, ਜੋ ਬਹੁਤ ਧਨੀ ਸਨ, ਦੀ ਅਟੁੱਟ ਸ਼ਰਧਾ ਦਾ ਜ਼ਿਕਰ ਕੀਤਾ ਹੈ। ਮਹਾਂ ਕੋਸ਼ ਦਾ ਕਹਿਣਾ ਹੈ ਕਿ ਉਹ ਬਾਬਾ ਬੁੱਢਾ ਜੀ ਦੇ ਪੜੋਤੇ ਸਨ। '**ਹੁਕਮ ਮੰਨਣ ਵਿਚ ਉਨ੍ਹਾਂ ਦੇ ਬਰਾਬਰ ਦਾ ਕੋਈ ਸਿੱਖ ਨਹੀਂ**।' ਉਹ ਕਿਸੇ ਦੀ ਮਾੜੀ ਚੰਗੀ ਵਿਚ ਦਖ਼ਲ ਨਹੀਂ ਦੇਂਦੇ ਸਨ। ਸਦਾ ਇਕਾਂਤ ਰਹਿੰਦੇ।

ਗੁਰੂ ਹਰਿਗੋਬਿੰਦ ਜੀ ਨੇ ਇਕ ਦਿਨ ਭਾਈ ਝੰਡਾ ਦੇ ਪੈਰ ਤੇ ਜ਼ਖਮ ਤੱਕ ਸੁਭਾਵਕ ਕਿਹਾ : ਜੁੱਤੀ ਲਾਹ ਦੇਹ।

ਉਸ ਨੇ ਉਸੇ ਸਮੇਂ ਜੋੜਾ ਲਾਹ ਸੁੱਟਿਆ। ਜ਼ਖ਼ਮ ਠੀਕ ਹੋ ਗਿਆ ਪਰ ਉਹ ਬਗ਼ੈਰ ਜੁੱਤੀ ਦੇ ਤਿੰਨ ਮਹੀਨੇ ਨੰਗੇ ਪੈਰੀਂ ਫਿਰਦਾ ਰਿਹਾ। ਗੁਰੂ ਜੀ ਨੂੰ ਜਦ ਪਤਾ ਲੱਗਾ ਤਾਂ ਉਨ੍ਹਾਂ ਕਿਹਾ ਕਿ ਅਸੀਂ ਤਾਂ ਤੈਨੂੰ ਉਤਨੀ ਦੇਰ ਤੱਕ ਉਤਾਰਨ ਲਈ ਕਿਹਾ ਸੀ ਜਦ ਤੱਕ ਫੱਟ ਮੌਲਦੇ ਨਹੀਂ।

ਇਸੇ ਤਰ੍ਹਾਂ ਇਕ ਵਾਰੀ ਮੀਰੀ ਪੀਰੀ ਦੇ ਮਾਲਕ ਨੇ ਭਾਈ ਝੰਡਾ ਨੂੰ ਕਿਹਾ ਕਿ ਸਿੱਖਾਂ ਨੂੰ ਜਾ ਕਹਿਣ ਕਿ ਲੰਗਰ ਲਈ ਲੱਕੜਾਂ ਲਿਆਉਣ, ਇਸ ਤੋਂ ਵੱਡਾ ਸਵਾਬ ਨਹੀਂ।

ਭਾਈ ਜੀ ਆਪ ਇਕੱਲੇ ਹੀ ਜੰਗਲ ਜਾ ਲੱਕੜਾਂ ਵੱਢਣ ਲੱਗ ਪਏ ਤੇ ਕਈ ਦਿਨ ਢੋਂਦੇ ਰਹੇ। ਗੁਰੂ ਜੀ ਨੂੰ ਜਦ ਕਿਸੇ ਦੱਸਿਆ ਤਾਂ ਉਹਨਾਂ ਕਿਹਾ :

> ਤੁਹਾਨੂੰ ਤਾਂ ਨਹੀਂ ਸੀ ਕਿਹਾ, ਸਿੱਖਾਂ ਨੂੰ ਕਹਿਣ ਲਈ ਆਖਿਆ ਸੀ।

ਭਾਈ ਝੰਡਾ ਜੀ ਨੇ ਹੱਥ ਜੋੜ ਕਿਹਾ :

> ਤੁਸੀਂ ਸਿੱਖਾਂ ਨੂੰ ਕਹਿਣ ਲਈ ਆਗਿਆ ਕੀਤੀ ਸੀ। ਮੈਂ ਤੁਹਾਡਾ ਨਿਮਾਣਾ

ਜਿਹਾ ਸਿੱਖ ਹਾਂ। ਸਿੱਖ ਬਣਨ ਦੇ ਮਾਣ ਤੋਂ ਵਾਂਝਿਆਂ ਕਿਵੇਂ ਰਹਿੰਦਾ। ਸਿੱਖੀ ਉਤੇ ਕੋਈ ਰੁਤਬਾ ਨਹੀਂ।

**'ਮਨ ਸਿਖਮ ਬਾਲਾ ਤਰ ਅਜ਼ੀਂ ਪਾਯਾ ਨਮੇ ਦਾਰਦ।'**

ਪਰ ਉਸ ਸਿੱਖ ਨੇ ਤਾਂ ਕਮਾਲ ਹੀ ਕਰ ਦਿੱਤੀ ਜਿਸ ਪਹਿਲਾਂ ਗੁਰੂ ਜੀ ਤੇ ਜਹਾਂਗੀਰ ਦੇ ਖੇਮੇ ਇਕੱਠੇ ਲੱਗੇ ਦੇਖ ਅਭੋਲ ਹੀ ਜਹਾਂਗੀਰ ਨੂੰ ਸੱਚਾ ਪਾਤਸ਼ਾਹ ਜਾਣ ਟਕਾ ਰੱਖ ਮੱਥਾ ਜਾ ਟੇਕਿਆ ਤੇ ਜਦ ਪਤਾ ਲੱਗਾ ਕਿ ਇਹ ਤਾਂ ਜਹਾਂਗੀਰ ਹੈ ਤਾਂ ਰਤਾ ਪਰਵਾਹ ਨ ਕਰਦੇ, ਟਕਾ ਉਠਾ ਸਿੱਧਾ ਗੁਰੂ ਦੇ ਚਰਨੀਂ ਆ ਡਿੱਗਾ ਤੇ ਕਿਹਾ :

**ਮੈਂ ਗਰੀਬ ਦੀ ਰੱਖਿਆ ਕਰੋ।**

**ਸੁਨ ਸਤਿਗੁਰ ਕ੍ਰਿਪਾਲ ਬਖਾਨਾ।**<br>
**ਸਿਮਰਹੁ ਸਤਿਨਾਮ ਕਲਯਾਨਾ।**<br>
**ਧਰਮ ਕਿਰਤ ਕਰ ਖਾਹ ਅਹਾਰਾ।**<br>
**ਇਨ ਦੋਇਨ ਤੇ ਸਦਾ ਸੁਖਾਰਾ।**<br>
**ਨਹਿ ਜਮਦੂਤ ਦੇਖਯੋ ਪਾਵਹਿ।**<br>
**ਕਰ ਦੇ ਕਰਿ ਸਤਿਗੁਰੂ ਬਚਾਵਹਿ। ੨੫।**

(ਸੂਰਜ ਪ੍ਰਕਾਸ਼, ਰਾਸ ੪, ਅੰਸ਼ ੫੭)

❑

# ਮਹਿਮਾ ਕੜਾਹ ਪ੍ਰਸ਼ਾਦਿ

**ਕਾਈ ਵਸਤ ਸੁੱਟਣ ਵਾਲੀ ਨਹੀਂ**

ਭਾਈ ਅਨੰਤਾ ਅਤੇ ਭਾਈ ਕੁਕੋ ਵਧਾਵਣ ਜਿਨ੍ਹਾਂ ਨੂੰ ਭਾਈ ਗੁਰਦਾਸ ਜੀ ਨੇ 'ਭਲੇ ਸਿਰਦਾਰਾ' ਲਿਖਿਆ ਹੈ, ਇਕ ਸਮੇਂ ਗੁਰੂ ਹਰਿਗੋਬਿੰਦ ਜੀ ਕੋਲੋਂ ਪੁੱਛਿਆ : ਸੱਚੇ ਪਾਤਸ਼ਾਹ! ਗੁਰੂ ਨਾਨਕ ਦੇਵ ਜੀ ਦਾ ਕੜਾਹ ਨੂੰ ਪ੍ਰਸ਼ਾਦਿ ਕਰਨ ਦਾ ਕੀ ਪ੍ਰਯੋਜਨ ਥਾ ਤਾਂ ਬਚਨ ਹੋਆ :

**ਜੈਸੇ ਕੜਾਹ ਪ੍ਰਸ਼ਾਦਿ ਵਿਚੋਂ ਕਾਈ ਵਸਤ ਸੁੱਟਣ ਵਾਲੀ ਨਹੀਂ ਹੁੰਦੀ,** ਤੈਸੇ ਸਿੱਖ ਇਹ ਜਾਣਦਾ ਹੈ ਕਿ ਗੁਰੂ ਸ਼ਬਦ ਥੀਂ ਕਾਈ ਕਥਾ ਸੁੱਟਣ ਵਾਲੀ ਨਹੀਂ, ਜੀਵਨ ਵਿਚ ਢਾਲਣ ਲਈ ਹੈ।

ਇਵੇਂ ਹੀ ਜੋ ਸਿੱਖ ਆਪਣੀ ਖ਼ਸਲਤ ਤੇ ਕਿਰਤ ਖਰੀਆਂ ਕਰਨ ਤਾਂ ਉਹ ਪੂਰਨ ਤੌਰ ਤੇ ਗੁਰੂ ਨੂੰ ਪ੍ਰਾਪਤ ਹੋਣਗੇ।

ਕਲਗੀਧਰ ਜੀ ਨੇ ਤਾਂ ਇਹ ਆਗਿਆ ਕਰ ਰੱਖੀ ਸੀ ਕਿ ਜੇ ਕਦੇ ਕੋਈ ਆਪਣਾ ਕਾਰਜ ਅੜਿਆ ਤੱਕੋ ਤਾਂ ਕੜਾਹ ਪ੍ਰਸ਼ਾਦਿ ਕਰਕੇ ਅਰਦਾਸ ਕਰਨੀ, ਸਾਰੇ ਮਨੋਰਥ ਪੂਰੇ ਹੋਣਗੇ। ਕਿਸੇ ਸੁਖਣਾ ਜਾਂ ਮਨੁੱਖੀ ਦੁਆਰੇ ਜਾਣ ਦੀ ਲੋੜ ਨਹੀਂ।

**ਕਰਹੁ ਤਿਹਾਵਲ ਅਰਹਿ ਜੋ ਕਾਜਾ।**<br>
**ਕਰ ਅਰਦਾਸ ਧਰਹੁ ਮਮ ਧਿਆਨਾ।**<br>
**ਹੋਹਿ ਮਨੋਰਥ ਪੂਰ ਮਹਾਨਾ।**

❑

# ਵਕਤਾ ਕੈਸਾ

**14 ਗੁਣ ਲਾਜ਼ਮੀ**

ਭਾਈ ਬਾਲਾ ਤੇ ਭਾਈ ਕ੍ਰਿਸ਼ਨਾ ਜੀ ਜਿਨ੍ਹਾਂ ਨੂੰ ਭਾਈ ਗੁਰਦਾਸ ਜੀ ਨੇ '**ਸਭਾ ਸੀਗਾਰ**' ਕਰਕੇ ਸਤਿਕਾਰਿਆ ਹੈ, ਬੜੇ ਵਿਦਵਾਨ, ਵਿਚਾਰਵਾਨ ਤੇ ਕਥਾਕਾਰ ਸਨ, ਇਕ ਸਮੇਂ ਗੁਰੂ ਅਰਜਨ ਦੇਵ ਜੀ ਦੇ ਦਰਬਾਰ ਹਾਜ਼ਰ ਹੋਏ ਤੇ ਮਨੋ ਦਸ਼ਾ ਦੱਸਦੇ ਬੇਨਤੀ ਕੀਤੀ :

'ਮਹਾਰਾਜ! ਜਦ ਅਸੀਂ ਸੰਗਤ ਵਿਚ ਵਿਖਿਆਨ ਕਰਦੇ ਹਾਂ, ਸੰਗਤ ਸੁਣ ਝੂਮਦੀ ਹੈ, ਮੁਗਧ ਹੋਇ ਜਾਂਦੀ ਹੈ, ਰੀਝਦੀ ਵੀ ਹੈ ਪਰ ਸੱਚੇ ਪਾਤਸ਼ਾਹ, ਸਾਡੇ ਆਪਣੇ ਵਿਚ ਸ਼ਾਂਤੀ ਨਹੀਂ।'

ਗੁਰੂ ਅਰਜਨ ਦੇਵ ਜੀ ਦਾ ਬਚਨ ਹੋਇਆ :

**ਨਿਰੀ ਉਜਲ ਬੁੱਧੀ ਨਾਲ ਸ਼ਾਂਤੀ ਨਹੀਂ ਹੁੰਦੀ।**

'ਨਹਿ ਉਪਜਤ, ਹੁਇ ਮਤ ਅਵਦਾਤਿ।'

ਕਥਾ ਕਰਦਿਆਂ ਮਨ ਧਨ ਵੱਲ ਚਲਾ ਜਾਂਦਾ ਹੈ। ਸ਼ਾਂਤੀ ਕਿਥੋਂ :

**'ਕਥਾ ਕਰਤਿ ਧਨ ਮਹਿ ਮਨ ਰਹੈ।**
**ਕਿਮ ਸ਼ਾਂਤੀ ਗੁਨ ਗਨ ਕੋ ਲਹੈ।'**

ਸ਼ਾਂਤੀ ਦਾ ਰਾਹ ਹੈ : ਜਿਵੇਂ ਹੋਰਨਾਂ ਨੂੰ ਸੁਣਾਵਨ ਦੀ ਸਿਆਣਪ ਕਰਦੇ ਹੋ, ਤੈਸੇ ਆਪਣੇ ਮਨ ਨੂੰ ਵੀ ਸਮਝਾਵਣਾ। ਜੋ ਬ੍ਰਿਤਾਂਤ ਆਵੇ, ਉਸ ਨੂੰ ਆਪਣੇ ਲਈ ਸਮਝੋ। ਥੋੜ੍ਹੀ ਜਿਹੀ ਗੱਲ ਅਸਰ ਪਾਵੇਗੀ। ਤੁਹਾਡਾ ਕਲਯਾਨ ਵੀ ਹੋਵੇਗਾ।

ਗੁਰੂ ਅਰਜਨ ਜੀ ਨੇ ਇਵੇਂ ਹੀ ਭਾਈ ਲਾਲਾ, ਭਾਈ ਨਿਹਾਲੂ ਜੀ ਨੂੰ ਕਹਿਆ ਸੀ :

**ਜੈਸਾ ਜੋ ਮੁੱਖੋਂ ਪੜ੍ਹਤਾ ਹੈ ਅਤੇ ਤੇਹੀਆਂ ਕਰਤੂਤਾਂ ਕਰਦਾ ਹੈ ਤਾਂ ਉਸ ਦੀ ਛਾਇਆ ਸਭਨਾਂ ਤੇ ਪੈਂਦੀ ਹੈ। ਜੋ ਪੜ੍ਹ ਕੇ ਆਪ ਨਹੀਂ ਕਮਾਉਂਦੇ, ਉਹਨਾਂ ਦੀ ਛਾਇਆ ਕੀ, ਗੱਲ ਵੀ ਪੱਲੇ ਨਹੀਂ ਪੈਂਦੀ।**

ਗੁਰੂ ਹਰਿਗੋਬਿੰਦ ਜੀ ਨੇ ਭਾਈ ਜੈਤਾ ਸੇਠ ਨੂੰ ਵੀ ਐਸੇ ਹੀ ਬਚਨ ਕੀਤੇ ਸਨ

ਕਿ ਗਿਆਨ ਨਾਲ ਜੇ ਭਗਤੀ ਨਹੀਂ ਹੈ ਤਾਂ ਕਿਸੇ ਦਾ ਉਧਾਰ ਨਹੀਂ ਕਰੇਗਾ। '**ਗਿਆਨ ਭਗਤੀ ਤੋਂ ਬਿਨਾਂ ਸੋਭਾ ਨਹੀਂ ਪਾਉਂਦਾ। ਪਿੰਗਲਾ ਹੈ।** ਜਿਵੇਂ ਘਿਉ ਤ੍ਰਾਵਤ ਦੇਂਦਾ ਹੈ, ਸ਼ਕਤੀ ਦਿੰਦਾ ਹੈ ਪਰ ਨਿਰਾ ਘਿਉ ਪੀਵੀਏ ਤਾਂ ਮੂੰਹ ਫਿੱਕਾ ਤੇ ਸਰੀਰ ਵਿਚ ਗਰਮੀ ਛੁੱਟਦੀ ਹੈ, ਉਦਰ ਖੁੱਲ੍ਹ ਜਾਂਦਾ ਹੈ। ਰੁੱਖਾ ਗਿਆਨੀ ਕਹਿੰਦਾ ਹੈ : ਮੈਂ ਹੀ ਬ੍ਰਹਮ ਹਾਂ, ਮੇਰਾ ਕਹਿਆ ਆਖ਼ਰੀ ਹੈ ਤਾਂ ਬਚਨ ਸ਼ੋਭਾ ਨਹੀਂ ਪਾਂਵਦਾ। ਹੰਕਾਰੀ ਹੋ ਜਾਂਦਾ ਹੈ। ਕਿਸੇ ਦੀ ਪ੍ਰਵਾਹ ਨਹੀਂ ਕਰਦਾ ਪਰ **ਗਿਆਨ ਸਾਥ ਜੇ ਨਿੰਮ੍ਰਤਾ, ਭਗਤੀ ਤੇ ਕਮਾਈ ਹੈ ਤਾਂ ਲੋਕਾਂ ਤੇ ਵੀ ਅਸਰ ਪਵੇਗਾ ਤੇ ਆਪੂੰ ਵੀ ਵਾਹਿਗੁਰੂ ਨੂੰ ਜਾਇ ਪ੍ਰਾਪਤ ਹੋਵੇਗਾ।**'
ਗੁਰੂ ਹਰਿਗੋਬਿੰਦ ਜੀ ਨੇ ਵਕਤਾ ਦੇ 14 ਗੁਣ ਲਾਜ਼ਮੀ ਦੱਸੇ :

**ਪ੍ਰਿਥਮੇ** : ਬਾਣੀ ਦੇ ਪਦ ਨੂੰ ਸਮਝੇ। ਰਵਾਨੀ ਨਾਲ ਬੋਲੇ। ਜੇ ਸੰਗਤ ਬਹੁਤੀ ਹੈ ਤਾਂ ਆਵਾਜ਼ ਜ਼ਰਾ ਉੱਚੀ ਰੱਖੇ ਤੇ ਜੇ ਥੋੜ੍ਹੀ ਹੈ ਤਾਂ ਧੀਮੀ। ਗਲਾ ਫਾੜ ਕੇ ਨਾ ਬੋਲੇ। ਨਾਂਹ ਹੀ ਇਤਨਾ ਧੀਮਾ ਕਿ ਗੱਲ ਕਿਸੇ ਤੱਕ ਪਹੁੰਚੇ ਹੀ ਨਾਹੀ। ਜੈਸੇ ਛੰਦ ਦੀ ਧਾਰਨਾ ਹੋਵੇ ਤੈਸੇ ਹੀ ਪੜ੍ਹੇ। ਆਵਾਜ਼ ਨੂੰ ਰਸੀਲਾ ਤੇ ਸੁਰੀਲਾ ਰੱਖੇ। ਇਸ ਨੂੰ **ਵਾਗਮੀ** (ਰਵਾਨੀ) ਕਹਿੰਦੇ ਹਨ।

**ਦੂਜੇ** : ਪ੍ਰਸੰਗ ਨੂੰ ਸੰਖੇਪ ਤੇ ਵਿਸਥਾਰ ਕਰਨ ਦਾ ਵੱਲ ਆਉਂਦਾ ਹੋਵੇ। ਇਹ ਕਦੇ ਨਾ ਕਹੇ ਕਿ ਸਮਾਂ ਥੋੜ੍ਹਾ ਹੈ, ਮੈਂ ਹੁਣ ਕੀ ਕਰਾਂ। ਇਸ ਨੂੰ **ਵਿਆਸ**, ਵਧਾਉਣ ਤੇ ਘਟਾਉਣ ਦੀ ਕਲਾ ਕਹਿੰਦੇ ਹਨ।

**ਤੀਜੇ** : ਜਿੱਥੇ ਰਸ ਦਾ ਅਸਥਾਨ ਹੋਵੇ ਤੇ ਦੇਖੇ ਕਿ ਸਰੋਤਿਆਂ ਦੀ ਬ੍ਰਿਤੀ ਠਹਿਰੀ ਹੋਈ ਹੈ, ਉਥੇ ਵਿਸਥਾਰ ਕਰੇ। ਜਿਥੇ ਦੇਖੇ ਸਰੋਤਿਆਂ ਦੀ ਬ੍ਰਿਤੀ ਉਦਾਸ ਹੋਇ ਗਈ ਹੈ, ਉਥੇ ਸੰਛੇਪ ਹੀ ਕਰੈ। ਇਸ ਨੂੰ **ਸਮਾਸਵਿਤਾ**, ਕਥਾ ਅੰਦਰ ਸਮਾਵਣ ਦਾ ਢੰਗ, ਕਹਿੰਦੇ ਹਨ।

**ਚੌਥੇ** : ਕਥਾ ਤੇ ਵਿਚਾਰ ਇਸ ਮਿਠਾਸ ਨਾਲ ਰੱਖੇ ਕਿ ਸਭਨਾਂ ਨੂੰ ਪਿਆਰੀ ਲੱਗੇ। ਕੌੜੇ ਬਚਨ ਨਾ ਬੋਲੇ। ਇਸ ਨੂੰ **ਪ੍ਰਿਆ ਕਥਾ ਪ੍ਰਸਥਾਵ**, ਵਿਚਾਰ ਪਿਆਰਾ ਲੱਗਣਾ, ਕਹਿੰਦੇ ਹਨ।

**ਪੰਜਵੇਂ** : ਜੋ ਬੋਲੇ ਸਹੀ, ਸੱਚ ਠੀਕ ਤੇ ਪ੍ਰਮਾਣਤ। ਹਵਾਲੇ ਸਹਿਤ ਹੋਵੇ। ਨਿਰਣੈ ਨਾਲ ਆਖੇ। ਸ਼ਬਦ ਦੇ ਅਰਥ ਕਰਨ ਵੇਲੇ ਬੜੀ ਅਹਿਤਿਆਤ ਵਰਤੇ, ਸੱਚ ਹੀ ਸੁਹਾਵਣਾ ਹੈ। ਇਸ ਦਾ ਨਾਂ **ਸਤਿ ਵਾਕ** ਹੈ।

**ਛੇਵੇਂ** : ਮਨ ਦੇ ਸੰਸੇ, ਉਠਾਏ ਗਏ ਸਵਾਲ, ਬੋਲਦੇ-ਬੋਲਦੇ ਨਵਿਰਤ ਕਰ ਦੇਵੇ। ਇਹ ਨਾਂਹ ਹੋਵੇ ਕਿ ਉਸ ਦੇ ਬੋਲਾਂ ਨਾਲ ਸੰਗਤਾਂ ਵਿਚ ਹੋਰ ਦੁਬਿਧਾ ਪੈ ਜਾਵੇ। ਇਸ ਨੂੰ **ਸੰਦਹ ਛਿਦ**, ਸ਼ੰਕੇ ਨਵਿਰਤ ਕਰਨ ਵਾਲਾ ਗੁਣ ਕਹਿੰਦੇ ਹਨ।

**ਸਤਵੇਂ** : ਜਿਹੋ ਜਿਹਾ ਪ੍ਰਸੰਗ ਚਲਾਏ, ਉਸ ਮੁਤਾਬਕ ਹੀ ਦ੍ਰਿਸ਼ਟਾਂਤ ਤੇ ਸਾਖੀ ਲਿਆਵੇ। ਦ੍ਰਿਸ਼ਟਾਂਤ ਵੀ ਸਰੋਤਿਆਂ ਦੇ ਮੁਤਾਬਕ ਹੀ ਦੇਵੇ। ਸਾਰੇ ਗਿਆਨਾਂ ਦੀ ਸੋਝੀ ਹੋਵੇ। ਕੋਈ ਗੱਲ ਅਜਿਹੀ ਨਾ ਕਹਿ ਜਾਏ ਜੋ ਸਰੋਤੇ

ਜਾਣਦੇ ਹੋਣ ਕਿ ਗ਼ਲਤ ਹੈ। ਇਸ ਨੂੰ **ਅਸੇਖੰ ਸ਼ਾਸਤ੍ਰ ਕੁਸਲੋ**, ਅਨੇਕਾਂ ਵਿੱਦਿਆ ਦੇ ਗਿਆਨ ਸਹਜ ਹੀ ਦੇ ਜਾਣ ਵਾਲਾ ਕਹਿੰਦੇ ਹਨ।

**ਅਠਵੇਂ** : ਕਦੇ ਕਿਸੇ ਬਾਰੇ ਕੌੜੀ, ਸੜੀ, ਦੁਖਾਵੀਂ, ਚੁਭਵੀਂ ਗੱਲ ਨਾ ਆਖੇ। ਜੇ ਕੁਝ ਸਮਝਾਵਣਾ ਹੈ ਤਾਂ ਬੜੇ ਢੰਗ ਨਾਲ ਕਹੇ ਜੋ ਸਰੋਤਿਆਂ ਨੂੰ ਝੰਜੋੜ ਜਾਏ। ਇਸ ਦਾ ਨਾਮ **ਨਖਿਆਤ ਵਿਖੇਪਕਿਤ**, ਕਦੇ ਸਾੜਵੀਂ ਗੱਲ ਨਾ ਕਰਨਾ ਲਿਖਿਆ ਹੈ।

**ਨੌਂਵੇਂ** : ਬੋਲਦੇ ਬਹੁਤਾ ਹਿੱਲੇ ਜੁੱਲੇ ਨਾਂਹ। ਇਤਨੇ ਹਾਵ ਭਾਵ ਨਾ ਕਰੇ ਕਿ ਧਿਆਨ ਲੋਕਾਂ ਦਾ ਉੱਖੜ ਜਾਏ। ਕਥਾ ਸਰਲ ਕਰੇ। ਇਸ ਨੂੰ **ਅਵਿੰਗੋ**, ਟੇਢਾ ਹੋ ਕੇ ਨਾ ਬੋਲਣਾ ਕਿਹਾ ਹੈ।

**ਦਸਵੇਂ** : ਜਿਉਂ-ਜਿਉਂ ਕਥਾ ਵਾਰਤਾ ਸਰੋਤੇ ਸੁਣਨ ਤਿਉਂ-ਤਿਉਂ ਉਹਨਾਂ ਦੇ ਮਨ ਨੂੰ ਪ੍ਰੀਤ ਦਾ ਰੰਗ ਚੜ੍ਹਦਾ ਜਾਵੇ। ਹਰ ਇਕ ਦੇ ਚਿਹਰੇ ਤੋਂ ਪ੍ਰਤੀਤ ਹੋਵੇ ਕਿ ਉਹ ਕਥਾ ਦਾ ਰਸ ਲੈ ਰਹਿਆ ਹੈ। ਇਸ ਨੂੰ **ਜਨ ਰੰਜਕੋ**, ਹਰ ਹਿਰਦੇ ਤੇ ਪ੍ਰਭਾਵ ਦਾ ਸਾਫ਼ ਪ੍ਰਗਟ ਹੋਣਾ ਲਿਖਿਆ ਹੈ।

**ਗਿਆਰਵੇਂ** : ਸਾਰੀ ਸਭਾ, ਸੰਗਤ ਪ੍ਰਭਾਵ ਕਬੂਲੇ। ਤਕਰੀਰ ਖ਼ਤਮ ਹੁੰਦੇ ਸਾਰ; ਸਾਰੇ ਉਸ ਦੇ ਖ਼ਿਆਲ ਦੇ ਹੋ ਜਾਣ। ਸਭਾ ਜਿੱਤੀ ਜਾਏ। **ਜਿਤ ਸਭੋ**।

**ਬਾਹਰਵੇਂ** : ਬੋਲ ਵਿਚ ਮੈਂ, ਮੇਰੀ, ਹੰਕਾਰ, ਨਿੱਜੀ ਵਡਿਆਈ ਦਾ ਕੋਈ ਸ਼ਬਦ ਨਾ ਹੋਵੇ। ਮਨ ਨੀਵਾਂ ਰੱਖੇ। ਨਿੱਜੀ ਤਜਰਬਾ ਦੱਸਣ ਵੇਲੇ ਵੀ ਨਿੰਮ੍ਰਤਾ ਦਾ ਪੱਲਾ ਨਾ ਛੱਡੇ। ਇਸ ਨੂੰ **ਨ ਹੰਕ੍ਰਿਤੋ**, ਹੰਕਾਰ ਦਾ ਅਸ਼ ਲੇਸ ਮਾਤ੍ਰ ਵੀ ਨਾ ਹੋਣਾ, ਲਿਖਿਆ ਹੈ।

**ਤੇਰਵੇਂ** : ਜੋ ਕਥਾ ਕਰੈ ਸੋ ਪ੍ਰਿਥਮੇ ਆਪ ਰਿਦੇ ਵਿਚ ਧਾਰ ਲੇਵੈ। **ਧਾਰਮਿਕ** ਹੋਣਾ ਇਸ ਗੁਣ ਦਾ ਨਾਮ ਹੈ।

**ਚੌਦਵੇਂ** : ਸਭ ਤੋਂ ਜ਼ਰੂਰੀ, ਆਪਣੀ ਪ੍ਰਾਰਬਧ ਸੰਤੋਖੀ ਰੱਖੇ। ਬਹੁਤੇ ਪਦਾਰਥਾਂ ਦੀ ਚਾਹ ਨਾ ਕਰੇ। ਮੰਗੇ ਬਿਨਾਂ ਜੋ ਦੇਵੈ ਸੋ ਲੈ ਲੇਵੇ ਰਾਜ਼ੀ ਹੋ ਕੇ। ਮੰਗਾਲੀ ਨਾ ਪਾਵੇ। **ਸੰਤੋਖੀ**।

❑

ਤਰੇਹਰ

# ਪਰਚਾਰ ਕਿਵੇਂ ਹੋਵੇ

**ਪਹਿਲੋਂ ਦੇ ਜੜ ਅੰਦਰਿ ਜੰਮੇ**

ਭਾਈ ਗੁਰਦਾਸ ਜੀ ਨੇ ਲਿਖਿਆ ਹੈ ਕਿ ਭਾਈ ਭਾਨੂ ਜੀ ਗੁਰੂ ਅਰਜਨ ਦੇਵ ਜੀ ਦੇ ਐਸੇ ਸਿੱਖ ਸਨ ਕਿ **ਜੋ ਸ਼ਬਦ ਵਿਖੇ ਲਿਖਿਆ ਹੈ, ਪ੍ਰਥਮੈ ਆਪ ਕਮਾਵੈ ਤੇ ਬਹੁੜੋ ਹੋਰਨਾਂ ਨੂੰ ਉਪਦੇਸ਼ ਕਰੇ। ਜੋ ਸਿੱਖ ਉਸ ਦੀ ਰਸਨਾ ਤੋਂ ਕਥਾ ਸੁਣਨ ਸੋ ਸਭੇ ਭਗਤਿ ਨੂੰ ਪ੍ਰਾਪਤ ਹੋਨਿ।**

**ਭਾਈ ਭਾਨੂੰ ਜੀ ਨੂੰ ਵੀ** ਗੁਰੂ ਜੀ ਉਥੇ ਹੀ ਭੇਜਦੇ ਜਿਥੇ ਕਠਨਾਈਆਂ ਹੁੰਦੀਆਂ ਪਰ ਉਨ੍ਹਾਂ ਦੀ ਕਹਿਣੀ-ਕਰਣੀ ਦਾ ਅਜਿਹਾ ਪ੍ਰਭਾਵ ਸੀ ਕਿ ਦੋਖੀ ਵੀ ਸਿੱਖੀ ਅਪਣਾਂਦੇ। ਲਾਹੌਰ ਵਿਚ ਮੁਜ਼ੰਗਾਂ ਦੇ ਵਸਨੀਕ ਬੜੇ ਹਠੀਲੇ ਸਨ ਤੇ ਸਿੱਖਾਂ ਨੂੰ ਬਹੁਤ ਤੰਗ ਕਰਦੇ ਸਨ ਪਰ ਇਨ੍ਹਾਂ ਦੀ ਕਥਨੀ ਕਰਣੀ ਦਾ ਅਜਿਹਾ ਪ੍ਰਭਾਵ ਪਿਆ ਕਿ ਮੁਜ਼ੰਗਾਂ ਵਿਚ ਸਭ ਨੂੰ ਗੁਰਮਤਿ ਪ੍ਰਾਪਤ ਹੋਈ। ਸਭ ਵੰਡ ਖਾਵਣ ਲੱਗੇ।

ਇਕ ਵਾਰੀ ਗੁਰੂ ਅਰਜਨ ਜੀ ਕੋਲੋਂ ਹੀ **ਭਾਈ ਮੂਲਾ** ਬੈਰੀ ਅਤੇ **ਭਾਈ ਤੀਰਥ** ਨੇ ਪੁੱਛਿਆ ਸੀ ਕਿ ਇਹ ਕੀ ਸਬੱਬ ਹੈ ਕਿ ਇਕਨਾਂ ਸਿੱਖਾਂ ਦੀ ਰਸਨਾ ਥੀਂ ਸ਼ਬਦ ਦੀ ਵੀਚਾਰ ਸੁਣ ਕੇ ਮਨ ਦ੍ਰਵ ਜਾਂਦਾ ਹੈ ਅਤੇ ਇਕਨਾ ਦੇ ਮੁੱਖ ਥੀਂ ਸੁਣਿਆਂ ਅਸਰ ਨਹੀਂ ਹੁੰਦਾ ਤਾਂ ਪੰਜਵੇਂ ਪਾਤਸ਼ਾਹ ਦਾ ਬਚਨ ਹੋਆ ਸੀ :

**ਹੀਰੇ ਤੇ ਫ਼ੱਟਕ (ਸ਼ੀਸ਼ੇ) ਦਾ ਇਕੋ ਰੂਪ ਹੈ ਪਰ ਪਛਾਣ ਇਹ ਹੈ ਕਿ ਹੀਰਾ ਸਭਨਾਂ ਰੰਗਾਂ ਤੇ ਪ੍ਰਕਾਸ਼ ਪਾਂਦਾ ਹੈ ਤੇ ਫ਼ੱਟਕ ਦੇ ਪਾਸ ਜੇਹਾ ਰੰਗ ਰੱਖੀਏ ਤੇਹੋ ਜਿਹਾ ਉਸ ਦਾ ਰੰਗ ਭਾਸਦਾ ਹੈ।**

> ਹੀਰਾ ਇਕ ਹੀ ਹੁੰਦਾ ਹੈ ਪਰ ਪਹਿਲੂ ਕਈ। ਰੌਸ਼ਨੀ ਪੈਂਦੇ ਸਾਰ ਸਗੋਂ ਸਭ ਪਹਿਲੂ ਚਮਕ ਉੱਠਦੇ ਹਨ। ਹਰ ਚਮਕ ਦੀ ਛਟਾ ਅਲੱਗ ਹੁੰਦੀ ਹੈ। ਹਰ ਛਟਾ ਵਿਚ ਅਨੇਕ ਹੀ ਰੰਗ ਹੁੰਦੇ ਹਨ ਅਤੇ ਹਰ ਰੰਗ ਵਿਚੋਂ ਸ਼ੁਆਵਾਂ ਨਿਕਲ ਸਾਰੇ ਪਾਸੇ ਵੰਨ ਸੁਵੰਨਾ ਪ੍ਰਭਾਵ ਪਾ ਜਾਂਦੀਆਂ ਹਨ। ਜਿਨ੍ਹਾਂ ਪਹਿਲਾਂ ਆਪਣਾ ਮਨ ਪ੍ਰਬੋਧਿਆ ਹੈ, ਉਹ ਕੈਸੀ ਸੰਗਤ ਵਿਚ ਜਾਇ ਬਹਿਨ, ਉਨ੍ਹਾਂ ਦਾ ਤੇਜ ਸੱਚ ਦੀ ਸੰਗਤ ਵਾਲਿਆਂ ਤੇ ਭਾਸ ਜਾਂਦਾ ਹੈ ਅਤੇ ਝੂਠੇ ਦੇ ਉੱਪਰ ਕੁਸੰਗੀਆਂ ਦਾ ਬਲ ਪ੍ਰਬਲ ਪੈ ਜਾਂਦਾ ਹੈ। ਹੁਕਮ ਹੈ :

**ਪਹਿਲੋ ਦੇ ਜੜ ਅੰਦਰਿ ਜੰਮੈ**
**ਤਾਂ ਊਪਰਿ ਹੋਵੈ ਛਾਂਉ।**

ਜੇ ਪਹਿਲਾਂ ਸਿੱਖ ਦੇ ਰਿਦੇ ਗੁਰੂ ਦਾ ਸ਼ਬਦ ਪ੍ਰਵੇਸ਼ ਕਰਦਾ ਹੈ ਤਾਂ ਬਹੁਤ ਸਰੋਤਿਆਂ ਨੂੰ ਉਸ ਨੂੰ ਮਿਲ ਕੇ ਤ੍ਰਿਸ਼ਨਾ ਰੂਪੀ ਤਪਤ ਥੀਂ ਸ਼ਾਂਤ ਆਂਵਦੀ ਹੈ। ਜੈਸੇ ਬ੍ਰਿਛ ਤਾਂ ਬਾਵਨ ਚੰਦਨ ਸੰਗ ਚੰਦਨ ਹੁੰਦਾ ਹੀ ਹੈ ਪਰ ਸਰਪ ਵੀ ਸੀਤਲ ਹੁੰਦਾ ਹੈ।

ਗੁਰੂ ਹਰਿਗੋਬਿੰਦ ਜੀ ਨੇ ਵੀ **ਭਾਈ ਦਰਗਾਹ ਭੰਡਾਰੀ** ਦੇ ਇਕ ਪ੍ਰਸ਼ਨ ਕਿ ਕਈ ਪ੍ਰਚਾਰਕ ਸ਼ਬਦ ਦੀ ਚਰਚਾ ਕਰਦੇ ਆਪਸ ਵਿਚ ਝਗੜ ਪੈਂਦੇ ਹਨ, ਸਹਜ ਨਹੀਂ ਰੱਖਦੇ ਤਾਂ ਆਪ ਜੀ ਨੇ ਕਿਹਾ ਸੀ :

ਇਕ ਤਾਂ ਕਿਸੇ ਦਾ ਮਨ ਨਹੀਂ ਦੁਖਾਵਣਾ। ਵਿਤੰਡਾ ਚਰਚਾ ਨਹੀਂ ਕਰਨੀ। ਕਈਆਂ ਨੂੰ ਆਪਣੇ ਸਿਧਾਂਤ ਨੂੰ ਨਿਖੇੜ ਦੱਸਣ ਦੀ ਸੂਝ ਤਾਂ ਹੁੰਦੀ ਨਹੀਂ ਪਰ ਦੂਜੇ ਦਾ ਖੰਡਨ ਕਰੀ ਜਾਂਦੇ ਹਨ। ਇਹ ਵੀ ਨਹੀਂ ਕਰਨਾ ਕਿ ਆਪਣਾ ਪੱਖ ਦਰਸਾਂਦੇ ਦੂਜ਼ੇ ਦੀ ਨਿੰਦਾ ਹੀ ਕਰੀ ਜਾਵੇ।

ਠੀਕ ਚਰਚਾ ਇਹ ਹੈ ਕਿ ਆਪਣੀ ਵੀ ਆਖੀ, ਦੂਜੇ ਦੀ ਵੀ ਸੁਣੀ ਤੇ ਸਹਿਜ ਨਾਲ ਉੱਤਰ ਦਿੱਤਾ। ਜਿਵੇਂ ਗੁਰੂ ਨਾਨਕ ਦੇਵ ਜੀ ਕਰਦੇ ਸਨ।

ਹਰਿਦੁਆਰ ਜਾ ਪੱਛਮ ਵੱਲ ਪਾਣੀ ਸੁੱਟਣ ਲੱਗ ਪਏ। ਸਾਰਿਆਂ ਪੁੱਛਿਆ :

ਭਲੇ ਲੋਕ ਇਹ ਕੀ ਕਰਦਾ ਹੈਂ ਤਾਂ ਆਪ ਨੇ ਮੋੜਵਾਂ ਪੁੱਛਿਆ ਕਿ ਤੁਸੀਂ ਕਿਉਂ ਪੂਰਬ ਵੱਲ ਪਾਣੀ ਸੁੱਟਦੇ ਹੋ?

ਪੂਰਬ ਵੱਲ ਪਾਣੀ ਸੁੱਟਣ ਵਾਲਿਆਂ ਕਿਹਾ ਕਿ ਪਿੱਤਰਾਂ ਨੂੰ ਪਏ ਪਾਣੀ ਦੇਂਦੇ ਹਾਂ। ਗੁਰੂ ਨਾਨਕ ਦੇਵ ਜੀ ਦੀ ਅਗਲੀ ਪੁੱਛ ਸੀ ਕਿ ਪਿਤਰ ਕਿਤਨੀ ਦੂਰ ਹਨ ਤਾਂ ਉਨ੍ਹਾਂ ਵਿਚੋਂ ਇਕ ਸਿਆਣੇ ਨੇ ਕਿਹਾ : 'ਕ੍ਰੋੜ ਉਣਵੰਜਾ ਸੁਣੀਂਦਾ ਹੈ।' ਇਹ ਸੁਣਦੇ ਆਪ ਜੀ ਨੇ ਹੋਰ ਤੇਜ਼ੀ ਨਾਲ ਜਲ ਪੱਛਮ ਵੱਲ ਸੁੱਟਣਾ ਅਰੰਭ ਕਰ ਦਿੱਤਾ ਤੇ ਨਾਲ ਹੀ ਕਿਹਾ : 'ਲਾਹੌਰ ਦੇ ਨਜ਼ਦੀਕ ਹਮਾਰਾ ਘਰ ਹੈ ਅਤੇ ਖੇਤ ਹਨ। ਉਥੇ ਮੀਂਹ ਨਹੀਂ ਪਿਆ। ਮੈਂ ਖੇਤਾਂ ਨੂੰ ਪਾਣੀ ਦੇਂਦਾ ਹਾਂ।'

ਕਈ ਠੱਠਾ ਕਰ ਹੱਸੇ ਪਰ ਇਕ ਨੇ ਵਿਚੋਂ ਕਿਹਾ : 'ਰੱਬ ਦੇ ਸਵਾਰੇ, ਲਾਹੌਰ ਦੀ ਧਰਤੀ ਇਹ ਪਾਣੀ ਭਲਾ ਜਾ ਸਕਦਾ ਹੈ।'

ਸਮਾਂ ਸੰਭਾਲ ਗੁਰੂ ਜੀ ਨੇ ਕਿਹਾ : 'ਭਲਿਓ ਲੋਕੋ, ਉਣਵੰਜਾਹ ਕ੍ਰੋੜੀ ਦੇਵ ਲੋਕ ਜਾਏਗਾ ਅਤੇ ਲਾਹੌਰ ਕੀ ਧਰਤੀ ਨਾ ਜਾਏਗਾ। ਲਾਹੌਰ ਤਾਂ ਨੱਵੇ ਵੀਹ ਕੋਹ (360 ਮੀਲ) ਮਸਾਂ ਹੈ, ਸਿਰਫ਼ ਸਰਹੰਦ ਪਾਰ ਕੀਤੀ ਤੇ ਲਾਹੌਰ ਆਇਆ।'

ਨਿਹਫ਼ਲ ਕਰਮਾਂ ਤੋਂ ਲੋਕੀਂ ਜਾਣੂੰ ਹੋਏ। ਚਰਨੀਂ ਲੱਗੇ।

ਗਿਆਰ੍ਹਵੀਂ ਵਾਰ ਪੜ੍ਹਨ ਤੋਂ ਇਹ ਪ੍ਰਤੀਤ ਹੁੰਦਾ ਹੈ ਕਿ ਹਿੰਦੁਸਤਾਨ ਤੇ ਨਾਲ ਲਗਦੇ ਮੁਲਕਾਂ ਦੇ ਵੱਡੇ-ਵੱਡੇ ਸ਼ਹਿਰਾਂ ਵਿਚ ਇਕ ਜਾਂ ਦੋ ਹੀ ਸਿੱਖ ਹੁੰਦੇ ਸਨ, ਜਿਨ੍ਹਾਂ

ਕੋਈ ਐਸਾ ਗੁਣ ਅਪਣਾ ਲਿਆ ਸੀ ਜਿਸ ਨੂੰ ਦੇਖ ਲੋਕੀਂ ਖਿੱਚੇ ਤੁਰੇ ਆਂਦੇ ਸਨ। ਸਿੱਖੀ ਦਾਇਰੇ ਨਾ ਵੀ ਆਵਣ, ਸਿੱਖੀ ਦਾ ਸਤਿਕਾਰ ਕਰਨ ਲੱਗ ਪੈਂਦੇ ਸਨ।

**ਕਾਬਲ** ਵਿਚ **ਭਾਈ ਭਾਨਾ ਮਲ੍ਹਨ ਤੇ ਭਾਈ ਰੇਖ ਰਾਉ** ਭਾਵੇਂ ਨਵਾਬ ਦੇ ਮੋਢੀ ਸਨ ਪਰ ਦਹਿਨੀਮੀ (ਐਲਾਊਂਸ) ਨਾ ਰੱਖਦੇ। ਸਾਰੀ ਦਹਿਨੀਮੀ ਲੋੜਵੰਦਾਂ ਨੂੰ ਰੀਝ ਨਾਲ ਖਵਾਲ ਦੇਂਦੇ। ਸ਼ਕਾਇਤਾਂ ਹੋਈਆਂ ਕਿ ਵੱਟਾ ਕਸਾ ਰੱਖਿਆ ਨੇ ਤਾਂ ਹੀ ਦਿਨ ਰਾਤ ਲੰਗਰ ਲੱਗੇ ਰਹਿੰਦੇ ਹਨ। ਪੜਤਾਲ ਹੋਈ। ਖ਼ੁਦ ਤੇ ਕਦੇ ਖ਼ਰਚ ਨਹੀਂ ਸੀ ਕੀਤਾ, ਗੁਰੂ ਨੇ ਪੈਜ ਰੱਖੀ। ਸਿੱਖੀ ਕਾਬਲ ਵਿਚ ਦ੍ਰਿੜ੍ਹ ਹੋਈ।

**ਕਸ਼ਮੀਰ** ਵਿਚ ਭਾਈ ਮਾਧੋ ਦੀ ਸੇਵਾ ਤੇ ਸਿੱਖੀ ਚਲਣ ਕਰ ਸਿੱਖੀ ਫੈਲੀ। 'ਮਾਧੋ ਸੋਢੀ ਕਸ਼ਮੀਰ, ਗੁਰਸਿੱਖੀ ਦੀ ਚਾਲ ਚਲਾਈ।'

ਭਾਈ ਭੀਵਾ ਤੇ ਰੂਪ ਚੰਦ ਸਰਹੰਦ ਦੀ ਸੁੱਚੀ ਕਿਰਤ, ਵੰਡ ਖਾਵਣ ਦੇ ਸੁਭਾਅ, ਇਤਬਾਰ ਤੇ ਦ੍ਰਿੜ੍ਹ ਨਿਸ਼ਚੈ ਕਰ, ਸਿੱਖੀ ਚੌਗਿਰਦੇ ਫੈਲੀ।

**ਥਾਨੇਸਰ** ਦੇ ਭਾਈ ਨੰਦਾ ਵਿੱਠਣ ਤੇ ਭਾਈ ਸਾਮੀ ਦਾਸ ਵਛੇਰ ਜੋ ਵਾਪਾਰ ਕਰਨ, ਇਕ ਬਚਨ ਬੋਲਣ, ਨਾਉ **ਇਕ ਸੁਖਨੀਆ** ਪਿਆ। ਇਨ੍ਹਾਂ ਦੇ ਸ਼ੁੱਧ ਵਿਹਾਰ ਕਰ ਕੇ ਸਾਰਾ ਇਲਾਕਾ ਗੁਰੂ ਵੱਲ ਖਿੱਚਿਆ ਆਇਆ : **'ਥਾਨੇਸਰ ਸੰਗਤਿ ਬਹਲਾਈ।'**

**ਦਿੱਲੀ ਵਿਖੇ ਭਾਈ ਢਿੱਲੀ** ਨੇ ਜ਼ਿੰਮੇ ਲਿਆ ਕਿ ਸੰਗਤ ਵਿਚ ਕੱਚੀ ਬਾਣੀ ਨਹੀਂ ਪੜ੍ਹਣ ਦੇਣੀ। ਨਿਰੋਲ ਗੁਰਮਤਿ ਦਾ ਪ੍ਰਚਾਰ ਅਰੰਭ ਹੋਇਆ। ਅਨੇਕਾਂ ਸਿੱਖੀ ਧਾਰਨ ਕੀਤੀ।

**ਫਤੇਪੁਰ** (ਯੂ. ਪੀ.) ਦੇ **ਭਾਈ ਜੀਵੰਦਾ** ਤੇ ਰਾਮ ਜੀ ਸੇਠ ਨੇ ਐਸੀ ਸਮਦ੍ਰਿਸ਼ਟੀ ਅਪਣਾ ਲਈ ਸੀ ਕਿ ਸਭ ਧਰਮਾਂ ਨੂੰ ਇਕ ਕਰ ਜਾਣਦੇ ਤੇ ਹਰ ਭਗਤ ਦਾ ਆਦਰ ਕਰਦੇ। ਲੋਕਾਂ ਨੂੰ ਸਮਝਾਂਦੇ ਕਿ ਆਦਿ ਜੁਗਾਦਿ ਭਗਤ ਹੁੰਦੇ ਆਏ ਹੈਨਿ ਪਰ ਜਿਨ੍ਹਾਂ ਦੀ ਬਾਣੀ ਨੇ ਸ਼ਬਦ ਦੀ ਛਾਇਆ ਲਈ ਹੁੰਦੀ ਹੈ, ਸੋ ਪੂਰਨ ਭਗਤ ਹਨ। ਇਸ ਨਵੇਕਲੀ ਵਿਚਾਰ ਸਦਕਾ ਸਿੱਖੀ ਫੈਲੀ।

**ਆਗਰਾ ਵਿਚ ਭਾਈ ਮਹਿਤਾ ਸਕਤੂ ਤੇ ਨਿਹਾਲੂ ਚੱਢਾ**, ਨਾਮ ਦੀ ਦਾਤ ਪਾ ਨਿਹਾਲ ਹੋਏ ਤੇ ਹੋਰਨਾਂ ਤੇ ਨਾਮ ਦੇ ਛੱਟੇ ਮਾਰ ਨਿਹਾਲ ਕਰਦੇ। ਗੁਰੂ ਜੀ ਨੇ ਉਨ੍ਹਾਂ ਸਮਝਾ ਦਿੱਤਾ ਸੀ ਕਿ ਜਿਵੇਂ ਜਹਾਜ਼ ਵਿਚ ਦੁਭਾਸ਼ੀਆ ਸੌਦਾ ਕਰਵਾ ਦੇਂਦਾ ਹੈ **ਤੈਸੇ ਮ ਦੁਭਾਸ਼ੀਆ** ਹੈ। ਕਰਮ ਕਰਨ ਵਾਲਿਆਂ ਨੂੰ ਸਮਝਾ ਦੇਂਦਾ ਹੈ ਕਿ ਕਰਮ ਕਰ ਨਿਹਕਰਮ ਹੋਵੋ, ਹੰਕਾਰ ਵਿਚ ਨਾ ਸੜੋ ਤੇ ਗਿਆਨ ਵਾਲਿਆਂ ਨੂੰ ਦ੍ਰਿੜ੍ਹ ਕਰਾ ਦੇਂਦਾ ਹੈ ਕਿ ਕਰਮਾਂ ਦਾ ਕੋਈ ਲਾਭ ਨਹੀਂ। ਨਾਮ ਦੀ ਬਰਕਤ ਸਦਕਾ ਆਗਰਾ ਬੜੀ ਸੰਗਤ ਬਣੀ।

**ਸਿਆਲਕੋਟ, ਮੀਆਂ ਜਮਾਲ ਜੀ ਬਾਣੀ ਸੁਰ ਨਾਲ ਤੇ ਸਿਦਕ** ਨਾਲ ਪੜ੍ਹਦੇ ਸਨ। ਸੁਣਦੇ ਸਾਰ ਸਾਰੇ ਕੀਲੇ ਜਾਂਦੇ ਸਨ।

**ਲਸ਼ਕਰ** (ਗਵਾਲੀਅਰ), ਭਾਈ ਤੀਰਥਾ ਸਾਧਾਂ ਦੀ ਸੇਵਾ ਰੁਚ ਨਾਲ ਕਰਦਾ ਸੀ। ਸਾਧੂ ਸਿੱਖੀ ਦਾ ਜਸ ਕਰਦੇ ਜਾਂਦੇ ਸਨ।

**ਉਜੈਨ**, ਭਾਈ ਧੀਰੋ ਜੀ ਨੇ ਨੇਮ ਬਣਾ ਲਿਆ ਸੀ ਕਿ ਜਿੱਥੇ ਕਥਾ ਕੀਰਤਨ ਹੋਏ, ਆਪੂੰ ਸੁਣੇ ਤੇ ਫਿਰ ਆਪ ਕੀਰਤਨ ਕਰੇ। ਛੇਵੇਂ ਮਹੀਨੇ ਗੁਰੂ ਦੇ ਦਰਸ਼ਨਾਂ ਲਈ ਅੰਮ੍ਰਿਤਸਰ ਆਏ। ਉਸ ਨੂੰ **ਨੇਮ ਦਾ ਪੱਕਾ**, ਗੁਰੂ ਸ਼ਬਦ ਰਾਹੀਂ ਜੀਵਨ ਟੋਰਦਾ ਦੇਖ ਸੰਗਤਾਂ ਵੀ ਗੁਰੂ ਜੀ ਦੇ ਦਰਸ਼ਨਾਂ ਨੂੰ ਪੰਜਾਬ ਆਉਣ ਲੱਗੀਆਂ। ਉਜੈਨ **'ਸਿੱਖੀ ਦਾ ਧੁਰਾ' ਹੋਆ** : **'ਸਾਧ ਸੰਗਤਿ ਗੁਰ ਸ਼ਬਦ ਨਿਵਾਸ।'**

**ਬੁਰਾਹਨਪੁਰ** ਵਿਚ ਭਾਈ ਭਗਵਾਨ ਦਾਸ, ਭਾਈ ਬੋਦਲ ਤੇ ਭਾਈ ਮਲਕ ਕਪੂਰ ਨੇ ਗੁਰੂ ਜੀ ਦਾ ਹੁਕਮ ਮੰਨ ਧਰਮਸਾਲ ਬਣਾਈ। ਇਸ ਕਾਰਨ **'ਮੇਲ ਵੱਡਾ ਬਰਾਹਨਪੁਰ'** ਹੋਆ। ਅੰਮ੍ਰਿਤ ਵੇਲੇ ਸਾਰੇ ਪਰਵਾਰਾਂ ਸਮੇਤ, ਇਸ਼ਨਾਨ ਕਰ, ਕੰਠ ਕੀਤੀ ਬਾਣੀ ਪੜ੍ਹਦੇ ਤੇ ਧਰਮਸਾਲ ਪੁੱਜਦੇ। ਉਥੇ ਕੀਰਤਨ ਕਰਦੇ। ਬਾਣੀ ਦੀ ਚਰਚਾ ਕਰਦੇ। ਚਰਨ ਕੰਵਲ ਪੜ੍ਹ ਕੇ ਭੋਗ ਪਾਂਦੇ ਅਤੇ ਫਿਰ ਸ਼ਾਮ ਨੂੰ ਰਹਿਰਾਸ ਸਮੇਂ ਇਕੱਠੇ ਹੋ ਕੇ ਪਾਠ ਕਰਦੇ। ਪ੍ਰਸ਼ਾਦ ਛਕ ਕੇ ਕੀਰਤਨ ਕਰਦੇ ਤੇ ਸੋਹਿਲਾ ਦਾ ਪਾਠ ਕਰ ਸੌਂਦੇ। ਜੋ ਕੋਈ ਪ੍ਰਸ਼ਾਦ ਦਾ ਅਰਥੀ ਹੋਵੇ, ਉਸਨੂੰ ਪ੍ਰਸ਼ਾਦ ਛਕਾਂਦੇ, ਬਸਤ੍ਰ ਦੀ ਲੋੜ ਵਾਲੇ ਨੂੰ ਬਸਤ੍ਰ ਦੇਂਦੇ। ਗੁਰਪੁਰਬ ਸ਼ਰਧਾ ਨਾਲ ਮਨਾਂਦੇ, ਮਨ ਨੀਵਾਂ ਰੱਖਦੇ। ਹਉਮੈ ਨੇੜੇ ਨਾ ਆਉਣ ਦੇਂਦੇ। ਸਨਮੁਖ ਹੋਣ ਤੇ ਸਹਜ ਵਾਲਾ ਜੀਵਨ ਬਿਤਾਉਣ ਕਾਰਨ ਇਲਾਕੇ ਵਿਚ ਸਿੱਖੀ ਫੈਲੀ। **'ਸਨਮੁਖ ਸਿਖ ਸਹਜਿ ਪ੍ਰਗਾਸ'**। ਉਥੇ ਹੀ **ਭਾਈ ਪ੍ਰਿਥੀ ਮਲ ਜਰਾਹੀ (ਸਰਜਨ) ਖਾਸ** ਸੀ। ਉਨ੍ਹਾਂ ਦੀ ਕਰਣੀ ਕਾਰਣ ਲੋਕੀਂ ਖਿੱਚੇ ਆਉਂਦੇ।

ਭਾਈ ਭਗਵਾਨ ਦਾਸ ਜੀ ਵਰਗਾ **'ਘਰੇ ਉਦਾਸ'** ਸੀ। ਉਨ੍ਹਾਂ ਦੀ ਨਿਰਲੇਪ ਅਵਸਥਾ ਤੱਕ ਸਿੱਖੀ ਦਾ ਬੀਜ ਪਿਆ।

ਭਾਈ ਡਲੂ ਰੀਹਾਣ ਨੇ ਅੰਦਰ ਹੰਗਤਾ ਮੂਲੋਂ ਮੁਕਾ ਦਿੱਤੀ। ਸਾਰੇ ਨਿੰਮ੍ਰਤਾ ਦੇਖ **'ਸ਼ਾਬਾਸ਼'** ਕਹਿੰਦੇ ਅਤੇ ਲੋਕੀਂ ਗੁਰਮਤਿ ਦੇ ਧਾਰਨੀ ਹੋਏ।

ਭਾਈ ਸੁੰਦਰ ਤੇ ਭਾਈ ਦਾਸ ਜੀ ਨੂੰ ਸਦਾ ਕਮਲ ਵਾਂਗ ਖਿੜੇ ਦੇਖ ਸਿੱਖੀ ਦੀ ਵੇਲ ਵਧੀ :

**ਸੁੰਦਰ ਸੁਆਮੀ ਦਾਸ ਦੁਇ,**
**ਵੰਸ ਵਧਾਵਣ ਕਮਲ ਬਿਗਾਸੁ।**

ਭਾਈ ਮਾਈਆ ਲੰਬ **ਸੁਹੰਡੇ** (ਸਰਹੰਦ ਲਾਗੇ) ਵਿਚ ਨਿਸ਼ਕਾਮ ਕੀਰਤਨ ਕਰਦੇ ਜੋ ਕੋਈ ਦੇਵੇ ਉਹ ਹੀ ਸਵੀਕਾਰ ਕਰਨ ਤੇ ਉਸ ਵਿਚੋਂ ਵੀ ਵੰਡ ਖਾਵਣ। ਨਗਰ ਸਿੱਖ ਹੋਆ।

ਭਾਈ ਚੂਹੜ ਚਉਝੜ **ਲਖਨਊ** ਵਿਖੇ ਕਿਰਤ ਕਾਰ ਕਰਦੇ, ਉੱਠਦੇ ਬੈਠਦੇ, **'ਅਨਦਿਨ ਨਾਮ ਵਖਾਣੀ'**, ਕਰ ਕੇ ਲੋਕਾਂ ਵਿਚ ਸਿੱਖੀ ਦਾ ਪਿਆਰ ਜਾਗਿਆ।

ਜਦ ਗੁਰੂ ਹਰਿਗੋਬਿੰਦ ਜੀ ਨੇ ਸਿੱਖੀ ਦੇ ਬ੍ਰਿਛ ਦੀ
ਜੜ੍ਹ—**ਨਿੰਮ੍ਰਤਾ**
ਟਹਿਣੀਆਂ—**ਸੇਵਾ**

ਪੱਤ੍ਰ—**ਸਾਧ ਸੰਗਤ**
ਫੁੱਲ—**ਸ਼ਬਦ ਦੀ ਸੂਝ**
ਅਤੇ
ਫ਼ਲ—**ਦੇਹ ਦਾ ਖ਼ਿਆਲ ਛੁੱਟ ਜਾਣਾ**

ਦਰਸਾਇਆ ਤਾਂ ਉਨ੍ਹਾਂ ਨੇ ਅਜਿਹਾ ਹੀ ਸਿੱਖੀ ਦਾ ਬ੍ਰਿਛ ਲਖਨਊ ਵਿਚ ਲਗਾ ਦਿੱਤਾ। ਅਨੇਕਾਂ ਨੇ ਛਾਂ ਮਾਣੀ।

**ਪਿਰਾਗ** (ਅਲਾਹਬਾਦ) ਵਿਖੇ ਭਾਈ ਭਾਨਾ ਜੀ **ਵੈਰਾਗ ਦੀ ਖਾਣ** ਕਰਕੇ ਜਾਣੇ ਗਏ ਤੇ ਐਸੀ ਪੱਕੀ ਸੰਗਤਿ ਬਣੀ ਕਿ ਲੱਖਾਂ ਸਿੱਖੀ ਦ੍ਰਿੜ੍ਹ ਕੀਤੀ।

**ਜੌਨਪੁਰ** ਦੇ ਭਾਈ ਜਟੂ ਤਪਾ **'ਗੁਰਮਤਿ ਨਿਹਚਲ'** ਕਰ ਜਾਣੇ ਗਏ ਅਤੇ ਉਨ੍ਹਾਂ ਦੀ ਸੇਵਾ ਕਰ ਸਿੱਖੀ ਫੈਲੀ।

**ਪਟਨਾ** ਦੇ ਭਾਈ ਨਿਵਲ ਨਿਹਾਲਾ ਦਾ ਜੀਵਨ ਇਤਨਾ ਬੇਦਾਗ਼ ਕਿ ਲੋਕੀਂ ਉਨ੍ਹਾਂ ਨੂੰ **'ਸ਼ੁੱਧ ਪ੍ਰਾਣੀ'** ਕਹਿੰਦੇ।

**ਰਾਜ ਮਹਲ** (ਬਿਹਾਰ) ਦੇ ਭਾਈ ਭਾਨੂ ਨੇ ਗੁਰਮਤਿ ਨੂੰ ਐਸਾ ਮਨ ਵਸਾਇਆ ਸੀ ਕਿ **ਗੁਰਮਤਿ ਮਨ ਭਾਣੀ** ਕਰ ਕੇ ਜਾਣੇ ਗਏ।

**ਢਾਕਾ** ਜਿਸ ਨੂੰ ਪਿਛੋਂ ਗੁਰੂ ਤੇਗ਼ ਬਹਾਦਰ ਜੀ ਨੇ ਸਿੱਖੀ ਦਾ ਕੋਠਾ ਕਹਿ ਆਦਰ ਦਿੱਤਾ ਸੀ, ਉਥੋਂ ਦੇ ਭਾਈ ਮੋਹਨ **'ਸੇਵਾ ਦੇ ਪੁੰਜ'** ਕਰ ਕੇ ਜਾਣੇ ਜਾਂਦੇ ਸਨ। ਉਨ੍ਹਾਂ ਦੀ ਅਨਿੰਨ ਸੇਵਾ ਕਰ ਹੀ **ਢਾਕਾ ਗੁਰੂ ਕਾ ਕੋਠਾ** ਬਣਿਆ। ਬਸ ਪ੍ਰਚਾਰ ਦਾ ਇਹ ਹੀ ਇਕ ਢੰਗ ਹੈ ਕਿ ਕਰਣੀ ਵਾਲੇ ਕੁਝ ਐਸੇ ਸਿੱਖ ਹੋਣ ਜਿਨ੍ਹਾਂ ਦਾ ਕਿਸੇ ਨਾ ਕਿਸੇ ਗੁਣ ਵਿਚ ਕੋਈ ਸਾਨੀ ਨਾ ਹੋਵੇ।

❑

ਚੌਰ

# ਜੇਲ੍ਹ ਕਿਵੇਂ ਕੱਟਣੀ ਹੈ

ਗੁਰੂ ਹਰਿਗੋਬਿੰਦ ਜੀ ਨੂੰ ਜਦ ਜਹਾਂਗੀਰ ਦੇ ਹੁਕਮ ਨਾਲ ਗਵਾਲੀਅਰ ਬੰਦੀ ਪਾਇਆ ਗਿਆ ਤਾਂ ਪਹਿਲਾ ਨਿਰਣਾ ਉਨ੍ਹਾਂ ਇਹ ਲਿਆ ਕਿ ਜੇਲ੍ਹ ਵਲੋਂ ਮਿਲੀ ਰਸਦ-ਰਕਮ ਨਿੱਜ ਤੇ ਨਹੀਂ ਵਰਤਣੀ। ਉਸ ਦਾ ਕੜਾਹ ਪ੍ਰਸ਼ਾਦ ਕਰ ਕੇ ਸਭ ਕੈਦੀਆਂ ਵਿਚ ਵਰਤਾ ਦਿੱਤਾ। ਕਿਸੇ ਕਿਰਤੀ ਦੀ ਕਮਾਈ ਦੀ ਪੱਕੀ ਹੀ ਖਾਣੀ ਹੈ। ਉਹ ਵੀ ਸਾਦਾ ਤੇ ਅਲੂਣਾ। ਜੇਲ੍ਹ ਵਿਚ ਜਾ ਮੰਗਾਲੀ ਨਹੀਂ ਪਾਉਣੀ :

**ਗਵਾਲੀਅਰ ਵਿਖੇ ਗੁਰੂ ਹਰਿਗੋਬਿੰਦ ਜੀ ਵਰਗੀ**

**'ਸ੍ਰੀ ਮੁਖ ਕਹਾ ਕਿਰਤ ਕਰ ਲਿਆਵੋ।**
**ਸੋ ਭੋਜਨ ਹਮ ਕੋ ਕਰਵਾਵੋ।'**

(ਗੁਰ ਬਿਲਾਸ ਪਾਤਸ਼ਾਹੀ ਛੇਵੀਂ)

ਸੂਰਜ ਪ੍ਰਕਾਸ਼ ਦੇ ਸ਼ਬਦਾਂ ਵਿਚ :

**ਇਹ ਭੋਜਨ ਹਮ ਖਾਹਿ ਕਬੀ ਨਾ।**
**ਵਹਿਰ ਜਾਓ ਮਿਹਨਤ ਕਰ ਲਿਆਵਹੁ।**
**ਰਸਦ ਖਰੀਦਹ ਬਿਪਨੀ (ਦੁਕਾਨ) ਜਾਵਹੁ।**
**ਤਿਸ ਤੇ ਤਯਾਰ ਅਹਾਰ ਕਰੀਜਹਿ।**
**ਹਿਤ ਭੋਜਨ ਕੇ ਸੋ ਹਮ ਦੀਜਹਿ।**
**ਨਹਿ ਤੇ ਰਹਿ ਹੈਂ ਪੌਣ ਅਹਾਰੀ।**
**ਜਬ ਲਗ ਬਾਸਹਿ ਦੁਰਗ ਮਝਾਰੀ।**

ਗਵਾਲੀਅਰ ਵੱਸਦੇ ਸਿੱਖਾਂ ਨੂੰ ਜਦ ਖ਼ਬਰ ਹੋਈ ਤਾਂ ਉਨ੍ਹਾਂ ਨੇ ਇਕ ਕਸੇਰੇ ਪਾਸ, ਭਾਂਡੇ ਘੜਨ ਦੀ ਮਜ਼ੂਰੀ ਕਰ ਕੇ ਇਕ ਰੁਪਯਾ ਕਮਾਇਆ ਤੇ ਉਸ ਦਾ ਭੋਜਨ ਤਿਆਰ ਕਰ ਕੇ ਭਿਜਵਾਇਆ।

ਕਿਲ੍ਹੇ ਦੀ ਜੇਲ੍ਹ ਦੇ ਦਰੋਗਾ ਹਰਿਦਾਸ ਵਿਚ ਗੁਰੂ ਜੀ ਨੇ ਇਨਸਾਫ਼ ਦੇ ਦਇਆ ਦਾ ਭਾਵ ਭਰਿਆ। ਹਰਿਦਾਸ ਦੇ ਮਨ ਪਰਮੇਸ਼ਰ ਦਾ ਭੈ ਜਾਗਿਆ ਤੇ ਸਮਝਣ ਲੱਗਾ ਕਿ ਬੰਦੀਆਂ ਦੀਆਂ ਔਕੜਾਂ ਤੇ ਦੁੱਖ ਕੀ ਹਨ?

ਜੇਲ੍ਹ ਦੀ ਕ੍ਰਿਆ ਗੁਰੂ ਜੀ ਨੇ ਇਹ ਰੱਖੀ ਕਿ ਅੰਮ੍ਰਿਤ ਵੇਲੇ ਉੱਠਦੇ। ਇਸ਼ਨਾਨ ਕਰਨ ਉਪਰੰਤ ਜਪੁ ਜੀ ਦਾ ਇਕ ਟਿਕ ਪਾਠ ਕਰਦੇ। ਅੰਦਰ ਹੀ ਦੀਵਾਨ ਲਗਾਂਦੇ। ਕੀਰਤਨ ਕਰਦੇ ਜਿਸ ਦੇ ਅਸਰ ਨਾਲ ਸਾਰੇ ਬੰਦੀਆਂ ਦੇ ਮਨਾਂ ਵਿਚ ਉਤਸ਼ਾਹ ਜਾਗਦਾ। ਰਾਜਿਆਂ ਨੂੰ ਹੌਸਲਾ ਰੱਖਣ ਤੇ ਦਿਲ ਤਗੜਾ ਕਰਨ ਦੀ ਪ੍ਰੇਰਨਾ ਮਿਲਦੀ।

ਇਹ ਵੀ ਸਮਝਾਇਆ ਕਿ ਜਿਸ ਸਲੂਕ ਕਾਰਨ ਤੁਸੀਂ ਦੁੱਖ ਮਹਿਸੂਸ ਕਰ ਰਹੇ ਹੋ, ਇਹ ਜਾਣ ਲਵੋ ਕਿ ਐਸੇ ਹੀ ਸਲੂਕ ਕਾਰਨ ਤੁਹਾਡੀ ਪਰਜਾ ਦੁਖੀ ਹੁੰਦੀ ਹੈ।

ਬਾਦਸ਼ਾਹ ਤੇ ਤੁਹਾਨੂੰ ਰੋਸ ਹੈ ਤੇ ਤੁਹਾਡੇ ਬੁਰੇ ਸਲੂਕ ਕਾਰਣ ਤੁਹਾਡੀ ਪਰਜਾ ਨੂੰ ਤੁਹਾਡੇ ਤੇ ਰੋਸ ਹੁੰਦਾ ਹੋਊ। ਰਾਜਿਆਂ, ਬੰਦੀ ਤੋਂ ਛੁੱਟਣ ਉਪਰੰਤ ਹਲੇਮੀ ਰਾਜ ਕਾਇਮ ਕਰਨ ਦੇ ਪ੍ਰਣ ਕੀਤੇ ਅਤੇ ਕਿਹਾ ਕਿ ਇਕ ਵਾਰੀ ਬੰਦ ਖਲਾਸ ਕਰਾਓ ਤਾਂ ਅਸੀਂ ਆਪਣੇ **ਇਲਾਕਿਆਂ ਵਿਚ ਦਿਲੋਂ ਸੰਨਿਆਸੀ ਹੋ ਕੇ ਰਾਜ ਕਰਾਂਗੇ ਤੇ ਪਰਜਾ ਨੂੰ ਉਹ ਸੁਖ ਦਿਆਂਗੇ ਕਿ ਦੁੱਖ ਦਾ ਨਾਉਂ ਨਾ ਰਹੇ।**

ਆਪ ਜੀ ਨੂੰ ਰਜ਼ਾ ਵਿਚ ਰਾਜ਼ੀ ਦੇਖ ਇਕ ਰਾਜੇ ਨੇ ਪੁੱਛਿਆ ਵੀ ਕਿ ਅਸੀਂ ਤਾਂ ਬੜਾ ਦੁੱਖ ਮਹਿਸੂਸ ਕਰ ਰਹੇ ਹਾਂ, ਆਪ ਜੀ ਸਦਾ ਖੁਸ਼, ਖਿੜੇ ਤੇ ਅਨੰਦ ਵਿਚ ਦਿੱਸਦੇ ਹੋ, ਕੀ ਕਾਰਨ ਹੈ?

ਸਾਹਿਬ ਬਚਨ ਕੀਤਾ :

> **ਮੈਂ ਕੋਈ ਰਾਜਾ ਅਮੀਰ ਨਹੀਂ ਕਿ ਬੈਠਾ ਰੱਯਅਤ ਨੂੰ ਰੋਵਾਂ। ਸਾਈਂ ਦੇ ਦਰ ਦਾ ਦਰਵੇਸ਼ ਹਾਂ।** ਉਸ ਦੀ ਹਜ਼ੂਰੀ ਵਿਚ ਰਹਿਣਾ ਮੇਰਾ ਜੀਵਨ ਹੈ। **ਸਰੀਰ ਨੂੰ ਤਾਂ ਸ਼ਾਹ ਨੇ ਜ਼ਰੂਰ ਬੰਦੀ ਬਣਾ ਲਿਆ ਹੈ ਪਰ ਮਨ ਨੂੰ ਕਿਵੇਂ ਕੈਦੀ ਬਣਾ ਸਕਦਾ ਹੈ।** ਹਰ ਸਮੇਂ ਮਨ ਉਸ ਦੀ ਹਜ਼ੂਰੀ ਪ੍ਰਤੀਤ ਕਰਦਾ ਹੈ। ਮੇਰਾ ਕਿੱਤਾ ਹਰੀ ਸਿਮਰਨ ਹੈ, ਉਸ ਨੂੰ ਕਰਦਿਆਂ ਕਿਧਰੇ ਰੋਕ ਨਹੀਂ। ਮੈਂ ਕਾਰੇ ਲੱਗ ਸਦਾ ਪ੍ਰਸੰਨ ਹਾਂ। ਸਗੋਂ ਵਧੇਰੇ ਖੁਸ਼ ਹਾਂ ਕਿ 'ਇਕਾਂਤ' ਮਿਲੀ ਹੈ। ਸ਼ੁਕਰ ਵਿਚ ਹਾਂ। ਹੋਣਾ ਉਹ ਕੁਝ ਹੈ ਜੋ ਰਜ਼ਾ ਵਿਚ ਹੈ।

ਇਹ ਵੀ ਲਿਖਿਆ ਹੈ ਕਿ ਜਦ ਰਿਹਾਈ ਆਈ ਸੀ ਤਾਂ ਵੀ :

**'ਗੁਰ ਕਹਯੋ ਇਸ ਥਾਨ ਸੁਖਾਰੇ।**
**ਏਕਲ ਸਿਮਰਹਿ ਸਿਰਜਨ ਹਾਰੇ।'**

ਰਾਜਿਆਂ ਨੂੰ ਸੰਬੋਧਨ ਕਰਦੇ ਕਿਹਾ :

> ਇਹ ਮਿਲਿਆ ਸਮਾਂ ਜੋ ਕਰਿਝਣ, ਖਿਝਣ ਤੇ ਝੂਰਨ ਵਿਚ ਲਗਾਂਦੇ ਹੋ, ਸਾਈਂ ਦੇ ਸਿਮਰਨ ਵਿਚ ਲਗਾਓ ਤਾਂ ਸਾਈਂ ਨੂੰ ਤੁਹਾਡਾ ਫ਼ਿਕਰ ਪਵੇ। ਉਸ ਨੂੰ ਪਿਆਰ ਕਰੋ।
>
> **ਉਸ ਦਾ ਪਿਆਰ, ਸਿਮਰਨ ਹੈ।**
>
> ਸਿਮਰਨ ਕੀਤਿਆਂ ਉਸ ਦੇ ਪਿਆਰ ਨੂੰ ਖਿੱਚ ਪਵੇਗੀ। ਇਸ ਤਰ੍ਹਾਂ ਇਥੇ ਵੀ ਸੁਖ ਬਣ ਗਿਆ ਤੇ ਜਦੋਂ ਇਥੋਂ ਛੁੱਟੋਗੇ, ਸੁਖੀ ਹੋਵੋਗੇ। ਸੁੱਕੀਆਂ ਜਿੰਦਾਂ ਨੇ

'ਰੂਹ ਦੀ ਆਜ਼ਾਦੀ' ਦੀ ਸੰਥਿਆ ਪਾ ਕੇ ਚਿੱਤ ਹਰੇ ਕੀਤੇ।

ਇਥੋਂ ਤੱਕ ਲਿਖਿਆ ਮਿਲਦਾ ਹੈ ਕਿ ਗੁਰ ਜੀ ਨੂੰ ਜੇਲ੍ਹ ਵਿਚ ਵੀ ਉਸੇ ਰੰਗ ਰਹਿਣਾ ਸੁਣ, ਨੂਰ ਜਹਾਨ ਨੇ ਜਹਾਂਗੀਰ ਨੂੰ ਸਮਝਾਇਆ ਕਿ ਸਾਈਂ ਦੀ ਜ਼ਾਤ ਸਾਈਂ ਜੈਸੀ ਹੀ ਹੁੰਦੀ ਹੈ। ਉਸ ਨਾਲ ਤੱਦੀ ਕਰਨੀ ਠੀਕ ਨਹੀਂ :

**ਨੂਰ ਜਹਾਨ ਬੇਗਮ ਖਾਵੰਦ ਨੂੰ ਕਹਿਆ ਐਸੇ।**
**ਫ਼ਕੀਰ ਜ਼ਾਤ ਹੈ, ਸਾਈਂ ਦੀ ਸਾਈਂ ਜੈਸੇ।**
**ਕੈਦ ਨਹੀਂ ਕਰੀਏ ਕਹੇ ਕਹਾਏ।**
**ਫ਼ਕੀਰ ਦੀ ਮਾਰੀ ਕੋਈ ਨਹੀਂ ਹਟਾਏ।**

(ਬੰਸਾਵਲੀ ਨਾਮਾ)

ਜਹਾਂਗੀਰ ਨੇ ਵੀ ਮਹਿਸੂਸ ਕੀਤਾ ਤੇ ਲਿਖ ਭੇਜਿਆ :

**ਮੈਂ ਸੋ ਭਈ ਬਡੀ ਤਕਸੀਰ।**
**ਬੇ-ਮੂਜਬ ਦੁੱਖ ਦੀਆ ਫ਼ਕੀਰ।**
**ਦੁਖੇ ਫ਼ਕੀਰ, ਰੱਬ ਨਹੀਂ ਰਾਜੀ।**
**ਤਹਕੀਕ (ਸਚਾਈ) ਭਈ, ਉਨ ਕੀ ਐਤਰਾਜੀ। ੪੦।**
**ਜਬ ਜਹਾਂਗੀਰ ਲਿਖ ਬਿਨੈ ਪਠਾਇਆ।**
**ਤੁਰਤ ਪੈਕ (ਪਯਾਦਾ ਸਿਪਾਹੀ) ਸਤਿਗੁਰ ਪੈ ਆਇਆ।**
**ਗੜ੍ਹ ਗਵਾਲੀਅਰ ਸੋਂ ਬਾਹਰ ਆਈਐ।**
**ਜਹਾਂ ਮਰਜ਼ੀ ਹੋਇ ਤਹਾਂ ਹੀ ਰਹੀਐ। ੪੧।**

(ਸਾਖੀ ਤਿੰਨ, ਪਾਤਸ਼ਾਹੀ ਛੇਵੀਂ, ਮਹਿਮਾ ਪ੍ਰਕਾਸ਼)

ਮਹਾਰਾਜ ਨੇ ਇਹ ਪਰਵਾਨਾ ਪਾ, ਮੋੜਵਾਂ ਲਿਖਿਆ :

**'ਜੋ ਬੰਦੀਖਾਨਾ ਸਗਲ ਛਡਾਵੈ।**
**ਤਬ ਹਮ ਗੜ੍ਹ ਸੋਂ ਬਾਹਰ ਆਵੈ।'**

ਜਹਾਂਗੀਰ ਨੇ ਵੀ ਇਹ ਕਹਿਲਾ ਭੇਜਿਆ ਕਿ :

**ਜੋ ਦਾਮਨ ਪਕੜ ਗੁਰ ਬਾਹਰ ਆਵੈ।**
**ਸੋ ਭਏ ਖਲਾਸ ਅਪਨੇ ਘਰ ਜਾਵੈ।**

ਇਸ ਤਰ੍ਹਾਂ ਬਵੰਜਾ ਰਾਜੇ, ਗੁਰੂ ਜੀ ਦਾ ਦਾਮਨ ਪਕੜ ਰਿਹਾ ਹੋਏ ਤੇ ਆਪ ਜੀ **'ਬੰਦੀ ਛੋੜ ਦਾਤਾ'** ਕਹਿਲਾਏ।

❑

ਪੈਂਰ

# ਔਰਤ ਈਮਾਨ

ਗੁਜਰਾਤ ਵਿਖੇ ਸ਼ਾਹ-ਦਉਲਾ ਨਾਮ ਦਾ ਇਕ ਪ੍ਰਸਿੱਧ ਫ਼ਕੀਰ ਰਹਿੰਦਾ ਸੀ। ਸ਼ਾਹ-ਦਉਲਾ ਦਾ ਅਰਥ ਹੀ **'ਫ਼ਕੀਰੀ ਦਾ ਤੱਤ'** ਹੈ। ਜਿਥੇ ਸ਼ਾਹ-ਦਉਲਾ ਇਕ ਖ਼ੁਦਾ ਰਸੀਦਾ ਫ਼ਕੀਰ ਸੀ, ਉਥੇ ਪਰਉਪਕਾਰ ਦੀ ਵੀ ਮੂਰਤ ਸੀ। ਦਰਯਾਵਾਂ ਤੇ ਬੰਨ੍ਹ ਤੇ ਕਈ ਪੁਲ ਤੇ ਪੁਲੀਆਂ ਉਸ ਬਣਵਾਈਆਂ ਤਾਂ ਕਿ ਰਾਹੀ ਪੈਂਡਾ ਸੌਖਾ ਕਰ ਲੈਣ। ਖ਼ਾਸ ਕਰ ਭਿੰਬਰ ਨਦੀ ਤੇ ਬੰਨ੍ਹ ਮਾਰ ਬੜੀ ਨਾਮਣਾ ਉਸ ਖੱਟੀ। ਲੋਕੀਂ ਕਹਿੰਦੇ ਕਿ ਹਾਤਮਤਾਈ ਤੋਂ ਵੱਧ ਉਸ ਦਾਨ ਦਿੱਤਾ ਅਤੇ ਬਾਦਸ਼ਾਹਾਂ ਤੋਂ ਵੱਧ ਪਰਉਪਕਾਰ ਕੀਤੇ। ਭਾਈ ਗੜ੍ਹੀਆ ਜੀ ਕੋਲੋਂ ਰੋਜ਼ ਸੁਖਮਨੀ ਸਾਹਿਬ ਵੀ ਸੁਣਦੇ।

**ਸ਼ਾਹ ਦਉਲਾ**

ਗੁਰੂ ਹਰਿਗੋਬਿੰਦ ਜੀ ਕਸ਼ਮੀਰ ਜਾਂਦੇ ਜਦ ਗੁਜਰਾਤ ਪਧਾਰੇ ਤਾਂ ਉਸ ਅੱਗੇ ਆ ਸਵਾਗਤ ਕੀਤਾ ਤੇ

> **'ਨਾਨਕ ਫ਼ਕੀਰ**
> **ਦੀਨ ਦੁਨੀਆਂ ਦੇ ਪੀਰ'**

ਕਹਿ ਆਦਰ ਦਿੱਤਾ। ਮਹਾਰਾਜੇ ਨੇ ਵੀ **'ਸ਼ਾਹ-ਦਉਲਾ-ਫ਼ਕੀਰ ਮੌਲਾ'** ਕਹਿ ਕੇ ਵਡਿਆਇਆ।

ਉਸ ਦੇ ਇਕ ਚੇਲੇ ਜਹਾਂਗੀਰ ਦੇ ਮਨ ਸ਼ਾਹੀ ਠਾਠ, ਸਿੱਖ ਸੇਵਕ, ਫੌਜਾਂ, ਜਥੇ, ਘੋੜੇ, ਪੁੱਤਰ, ਪਾਲਕੀ, ਔਰਤ ਦੇਖ ਸ਼ੰਕਾ ਉਪਜਿਆ ਤੇ ਮਨ ਦੀ ਗੱਲ ਮੂੰਹ ਤੇ ਆ ਹੀ ਗਈ ਅਤੇ ਕਹਿ ਉੱਠਿਆ :

> ਹਿੰਦੂ ਕਿਆ ਤੇ ਪੀਰ ਕਿਆ?
> ਔਰਤ ਕਿਆ ਤੇ ਫ਼ਕੀਰ ਕਿਆ?
> ਦੌਲਤ ਕਿਆ ਤੇ ਤਿਯਾਗ ਕਿਆ?
> ਲੜਕੇ ਕਿਆ ਤੇ ਵੈਰਾਗ ਕਿਆ?
> ਆਰਫ਼ ਕਿਆ ਤੇ ਦੁਨੀਆਂਦਾਰ ਕਿਆ?
> ਮਜ਼ਹਬ ਕਿਆ ਤੇ ਸੱਚ ਕਿਆ?
> ਪੁਜਾਰੀ ਕਿਆ ਤੇ ਸਵਾਬ ਕਿਆ?
> ਮਾਰੂਥਲ ਕਿਆ ਤੇ ਆਬ ਕਿਆ?

ਸਤਿਗੁਰੂ ਇਹ ਸੁਣ ਕੇ ਮੁਸਕ੍ਰਾਏ ਤੇ ਜਾਣ ਲਿਆ ਕਿ ਜਹਾਂਗੀਰ ਨੂੰ ਕਰਾਮਾਤੀ ਹੋਣ ਦਾ ਮਾਣ ਹੈ। ਇਹ ਵੀ ਪ੍ਰਸਿੱਧ ਸੀ ਕਿ ਜਹਾਂਗੀਰ ਸ਼ੇਰ ਦੀ ਸਵਾਰੀ ਤੇ ਸੱਪ ਦੀ ਚਾਬਕ ਹੱਥ ਰੱਖਦਾ ਹੈ।

ਆਪ ਜੀ ਨੇ ਫ਼ਰਮਾਇਆ :

ਪੀਰੀ ਰੱਬ ਦਾ ਦਾਨ।
ਔਰਤ ਈਮਾਨ।
ਦੌਲਤ ਗੁਜ਼ਰਾਨ।
ਪੁੱਤਰ ਨਿਸ਼ਾਨ।
ਆਰਫ਼ ਵੀਚਾਰ।
ਮਜ਼ਹਬ ਸੁਧਾਰ।
ਪੁਜਾਰੀ ਆਚਾਰ।
ਮਾਰੂਥਲ ਮੇ ਜਲ ਕੁਦਰਤ ਕਰਤਾਰ।

ਭਾਵ ਸੀ ਕਿ ਪੀਰੀ ਕਿਸੇ ਹਿੰਦੂ ਮੁਸਲਮਾਨ ਜਾਂ ਫ਼ਿਰਕੇ, ਸੰਪ੍ਰਦਾਇ ਲਈ ਰਾਖਵੀਂ ਨਹੀਂ ਹੈ। ਪੀਰੀ ਰੱਬ ਵਲੋਂ ਮਿਲੀ ਦਾਤ ਹੈ ਜੋ ਕਿਸੇ ਤੇ ਵੀ ਹੋ ਸਕਦੀ ਹੈ।

ਔਰਤ ਤਾਂ ਬੰਧਨ ਹੈ। ਸੰਜਮ ਦਾ ਦੂਜਾ ਨਾਮ ਹੈ। ਘਰ ਦਾ ਗਹਿਣਾ ਹੈ। ਈਮਾਨ ਦੀ ਰਾਖੀ ਹੈ।

ਦੌਲਤ ਜੀਵਨ ਗੁਜ਼ਾਰਨ ਦਾ ਵਸੀਲਾ ਹੈ ਨਾਂਹ ਕਿ ਮੱਲਾਂ ਮਾਰਨ ਲਈ। ਦੌਲਤ ਦੀ ਸਹੀ ਵਰਤੋਂ ਸ਼ੇਰ ਦੀ ਸਵਾਰੀ ਹੈ। ਦੌਲਤ ਨੂੰ ਕਾਬੂ ਰੱਖਣਾ ਤੇ ਦੌਲਤ ਦਾ ਦਾਬਾ ਨਾ ਪੈਣ ਦੇਣਾ ਹੀ ਸੱਪ ਹੱਥ ਰੱਖਣਾ ਹੈ।

ਸੰਤਾਨ ਹੀ ਹੈ ਜੋ ਬਣੇ ਰਿਸ਼ਤੇ ਟੁੱਟਣ ਨਹੀਂ ਦੇਂਦੀ। ਗੁਰੂ ਨਾਨਕ ਦੇਵ ਜੀ ਦਾ ਫ਼ਰਮਾਨ ਹੈ :

**ਗੋਰੀ ਸੇਤੀ ਤੁਟੈ ਭਤਾਰੁ।**
**ਪੁੱਤੀਂ ਗੰਢੁ ਪਵੈ ਸੰਸਾਰਿ।**

ਆਰਫ਼ ਨੂੰ ਵਿਚਾਰਵਾਨ ਤੇ ਬਿਬੇਕੀ ਹੋਣਾ ਹੀ ਸੋਭਦਾ ਹੈ। ਕਰਾਮਾਤਾਂ ਦਿਖਾਉਣੀਆਂ ਨਹੀਂ ਫ਼ੱਬਦੀਆਂ।

ਮਜ਼ਹਬ ਇਕ ਦੂਜੇ ਨਾਲ ਖਹਿ-ਖਹਿ ਕਰਨ ਦਾ ਨਾਮ ਨਹੀਂ, ਇਹ ਤਾਂ ਸੁਧਾਰ ਦਾ ਰਾਹ ਹੈ।

ਪੁਜਾਰੀ ਨੂੰ ਆਚਰਨ ਦੀ ਮੂਰਤ ਹੋਣਾ ਚਾਹੀਦਾ ਹੈ। ਕਾਮੀ, ਕ੍ਰੋਧੀ, ਈਰਖਾਲੂ ਜਾਂ ਲਪਟੀ-ਕਪਟੀ ਨਹੀਂ।

ਮਾਰੂਥਲ ਉਹ ਹੀ ਹੈ ਜਿਥੇ ਨਾਮ ਜਲ ਦਾ ਛੱਟਾ ਨਹੀਂ ਵੱਜਾ। ਨਾਮ ਦੀ ਹੋਂਦ ਤਨ ਮਨ ਹਰਿਆਂ ਕਰ ਦੇਂਦੀ ਹੈ। ਹਰ ਹਾਲ ਅਲਾਹ ਦੀ ਹਜ਼ੂਰੀ ਮਾਣਦੇ ਰਹੀਏ ਤਾਂ ਤਨ ਮਨ ਠਰਿਆ ਰਹਿੰਦਾ ਹੈ। ❑

ਛਿਆਰ

# ਆਦਿ ਤੀਰਥ : ਅੰਮ੍ਰਿਤਸਰ

**ਨਿਰੰਕਾਰ ਦੀ ਪੁਰੀ**

ਗੁਰੂ ਨਾਨਕ ਦੇਵ ਜੀ ਨੇ ਲਾਹੌਰ ਨੂੰ ਸ਼ਹਿਰਾਂ ਦਾ ਇਕ ਪ੍ਰਤੀਕ ਮੰਨ ਇਹ ਕਹਿਆ ਸੀ ਕਿ ਸ਼ਹਿਰੀ ਜ਼ਿੰਦਗੀ ਐਸੀ ਹੈ ਜਿਥੇ ਦਿਨੇ ਜ਼ਹਰ ਅਤੇ ਰਾਤੀਂ ਕਹਰ ਹੈ। ਅੰਮ੍ਰਿਤ ਵੇਲੇ ਹੀ, ਸੁਬਹ ਤੋਂ ਹੀ ਚੀਕ-ਚਿਹਾੜਾ ਸ਼ੁਰੂ ਹੋ ਜਾਂਦਾ ਹੈ। **ਲਾਹੌਰ ਸਹਰੁ ਜਹਰ ਕਹਰੁ ਸਵਾ ਪਹਰ**। ਗੁਰੂ ਅਮਰਦਾਸ ਜੀ ਨੇ ਅਗਲੇ ਹੀ ਸਲੋਕ ਵਿਚ ਉਚਾਰ ਕਿਹਾ ਸੀ ਕਿ ਹੁਣ ਅੰਮ੍ਰਿਤਸਰ ਇਕ ਐਸਾ ਸ਼ਹਿਰ ਵੱਸ ਗਿਆ ਹੈ, ਜਿੱਥੇ ਨ ਕਹਰ ਹੈ, ਨ ਜ਼ਹਰ, ਸਗੋਂ ਸਿਫ਼ਤੀ ਦਾ ਘਰ ਹੈ। ਸਿਫ਼ਤ ਸਾਲਾਹ ਕਰਨ ਨੂੰ ਮਨ ਲੋਚਦਾ ਹੈ। ਲਾਹੌਰ ਸਹਰੁ ਅੰਮ੍ਰਿਤਸਰੁ ਸਿਫ਼ਤੀ ਦਾ ਘਰੁ। ਅੰਮ੍ਰਿਤਸਰ ਬਾਰੇ ਹੀ ਗੁਰੂ ਅਰਜਨ ਦੇਵ ਜੀ ਨੇ ਲਿਖਿਆ ਸੀ ਕਿ ਇਹ ਇਕ ਐਸਾ ਸ਼ਹਿਰ ਹੈ ਜਿਥੇ ਸੁਖ, ਸਹਜ, ਸ਼ਾਂਤੀ ਨਾਲ ਵਾਪਾਰ ਹੁੰਦਾ ਹੈ। ਡੰਨ ਤੇ ਜਜ਼ੀਆ ਤੇ ਜ਼ਕਾਤ ਤੱਕ ਇਥੇ ਨਹੀਂ ਲਿਆ ਜਾਂਦਾ। ਸ਼ਾਹ ਵਾਪਾਰੀ ਦਾ ਗਲਾ ਨਹੀਂ ਕੱਟਦਾ ਅਤੇ ਵਾਪਾਰੀ ਗਾਹਕ ਦਾ ਨਹੀਂ। 'ਸਾਹ ਵਾਪਾਰੀ ਏਕੈ ਥਾਟ।'

**ਸਾਂਤਿ ਸਹਜ ਸੁਖ ਕੇ ਸਭਿ ਹਾਟ।**
**ਸਾਹ ਵਾਪਾਰੀ ਏਕੈ ਥਾਟ।**
**ਜੇਜੀਆ ਡੰਨ ਕੋ ਲਏ ਨ ਜਗਾਤ।**
**ਸਤਿਗੁਰ ਕਰਿ ਦੀਨੀ ਧੁਰ ਕੀ ਛਾਪ।** *(ਆਸਾ ਮ: ੫)*

ਸਾਖ ਹੈ ਕਿ ਭਾਈ ਪੈੜਾ ਅਤੇ ਭਾਈ ਸੰਘਾ ਜੀ ਨੇ ਗੁਰੂ ਜੀ ਪਾਸ ਅਰਦਾਸ ਕੀਤੀ ਕਿ ਸਾਡਾ ਉਧਾਰ ਕਿਉਂ ਕਰ ਹੋਵੇ ਤਾਂ ਪੰਚਮ ਪਾਤਸ਼ਾਹ ਨੇ ਬਚਨ ਕੀਤਾ ਸੀ :

**ਅੰਮ੍ਰਿਤਸਰ ਜੀ ਦਾ ਇਸ਼ਨਾਨ ਕੀਤਾ ਕਰੋ।**
**ਸਿੱਖਾਂ ਦੀ ਟਹਲ ਕਰੋ।**
**ਇਹ ਅੰਮ੍ਰਿਤਸਰ ਆਦਿ ਤੀਰਥ ਹੈ।**

ਏਕ ਬਾਰ ਗੁਰੂ ਅਮਰਦਾਸ ਜੀ ਨੇ ਪ੍ਰਸੰਨ ਹੋ ਕੇ ਚੌਥੇ ਪਾਤਸ਼ਾਹ ਨੂੰ ਬਚਨ ਕੀਤਾ ਸੀ : ਪੁਰਖਾ! ਕਲਜੁਗ ਦੀਆਂ ਆਰਜਾਂ ਛੋਟੀਆਂ ਹੋਣਗੀਆਂ ਤੇ ਬੁੱਧਾਂ ਮੋਟੀਆਂ ਹੋਵਣਗੀਆਂ ਤੇ ਪਦਾਰਥ ਤੋਂ ਹੀਣਗੇ ਤੇ ਦਾਨ ਵਿਧੀ ਸੰਜੁਗਤ ਨਾ ਕਰ ਸਕਣਗੇ। ਤਾਂ ਤੇ ਕੋਈ ਤੀਰਥ ਮਦਰ ਦੇਸ਼ ਕਰੀਏ। ਜੋ ਤ੍ਰਲੋਕੀ ਦੇ ਸਭਨਾਂ

ਤੀਰਥਾਂ ਦਾ ਫਲ ਹੋਵੇ, ਜਿਸ ਦੇ ਇਸ਼ਨਾਨ ਕਰਨ ਦੇ ਫਲ ਤੇ। ਤਾਂ ਗੁਰੂ ਰਾਮ ਦਾਸ ਕਿਹਾ : ਜਿੱਥੇ ਅਮਰ ਹੋਵੈ।

ਇਕ ਥੇਹ ਪਇਆ ਹੈ ਸੀ। ਗੁਰੂ ਅਮਰਦਾਸ ਜੀ ਨੇ ਬਚਨ ਕੀਤਾ। ਇਥੇ ਹੀ ਉਦਮ ਕਰੋ।

ਚੌਥੇ ਪਾਤਸ਼ਾਹ ਤਾਲ ਖੁਦਾਇ ਤਯਾਰ ਕੀਤਾਂ ਤਾਂ ਬਚਨ ਹੋਆ : ਅੱਗੋਂ ਪੰਜਵੀਂ ਪਾਤਸ਼ਾਹੀ ਪੱਕਾ ਕਰਾਵਣਗੇ ਤੇ ਅੰਮ੍ਰਿਤਸਰ ਨਾਮ ਰੱਖਿਆ।

ਇਹ ਵੀ ਬਚਨ ਹੋਏ ਕਿ ਸਭ ਤੀਰਥ ਇਸ ਦੀ ਸ਼ਰਣ ਰਹਿਣਗੇ। ਕਲਿਜੁਗ ਹੋਰ ਕਿਸੇ ਅਸਥਾਨ ਦੀ ਸੱਤਿਆ ਛੱਡੇਗਾ ਨਹੀਂ।

ਇਸ ਦੀ ਸਰਨਿ ਸਭ ਤੀਰਥ ਤੇ ਸਭ ਦੇਹੁਰੇ ਤੇ ਸਭੇ ਧਰਮ ਤੇ ਤਪ ਤੀਰਥ ਏਥੇ ਹੀ ਆਇ ਨਿਵਾਸ ਕਰਨਗੇ। ਇਹ ਜਗਨ ਨਾਥ ਹੋਵੇਗਾ।

ਫਿਰ ਲਿਖਿਆ ਹੈ ਕਿ ਅੰਮ੍ਰਿਤਸਰ ਬਣ ਜਾਣ ਤੇ **ਭਾਈ ਢੇਸੀ ਤੇ ਭਾਈ ਜੋਧ ਜ਼ਾਤ ਬ੍ਰਾਹਮਣ** ਗੁਰੂ ਅਰਜਨ ਜੀ ਦੀ ਸ਼ਰਨ ਆਏ ਤੇ ਕਿਹਾ ਕਿ ਪੰਡਿਤ ਲੋਕ ਪੰਗਤਿ ਵਿਚ ਬਹਿਣ ਨਹੀਂ ਦੇਂਦੇ, ਇਹ ਕਹਿੰਦੇ ਹਨ ਕਿ ਗੰਗਾ ਕਾਸ਼ੀ ਤੀਰਥ ਜੋ ਸ਼ਿਵਪੁਰੀ ਤੇ ਬਿਸ਼ਨਪੁਰੀ ਹੈ, ਉਨ੍ਹਾਂ ਦਾ ਸੇਵਨ ਛੱਡ ਕੇ ਅੰਮ੍ਰਿਤਸਰ ਕ੍ਰਿਤਮ ਤੀਰਥ ਸੇਵਦੇ ਹੋ।

ਵੇਦਾਂ ਦੀ ਬ੍ਰਹਮ ਬਾਣੀ ਤਿਆਗ ਕੇ ਤੁਸੀਂ ਭਾਖਾ ਬਾਣੀ, ਗੁਰੂ ਸ਼ਬਦ ਗਾਂਵਦੇ ਹੋ ਤੇ ਜਨਮ ਅਸ਼ਟਮੀ, ਸ਼ਿਵ੍ਰਾਤ ਤੇ ਇਕਾਦਸੀ ਬ੍ਰਤ ਤਿਆਗ ਕੇ ਸਿੱਖਾਂ ਦਾ ਉਚਿਸ਼ਟ ਅੰਨ ਭੋਜਨ ਕਰਦੇ ਹੋ। ਗਾਇਤ੍ਰੀ, ਤਰਪਣ, ਸੰਧਿਆ, ਪਿੰਡ ਪਤਲ ਜਨਮ ਮਰਨ ਦੀ ਕ੍ਰਿਆ ਤਿਆਗ ਕੇ ਅਰਦਾਸ ਤੇ ਕੜਾਹ ਮ੍ਰਿਤਕ ਦੇ ਖਾਂਵਦੇ ਹੋ।

ਅਸੀਂ ਤੇਰੀ ਸ਼ਰਨ ਆਏ ਹਾਂ। ਸਾਡਾ ਉਧਾਰ ਹੋਆ ਹੈ। ਬ੍ਰਾਹਮਣ ਦਾ ਅਭਿਮਾਨ ਅਸਾਂ ਨੂੰ ਦੂਰ ਹੋਇਆ ਹੈ। ਤੇਰੇ ਸਿੱਖਾਂ ਦਾ, ਤੇਰੀ ਰਸਨਾ ਦਾ ਸੀਤ ਪ੍ਰਸ਼ਾਦਿ ਅਸਾਂ ਨੂੰ ਪ੍ਰਾਪਤ ਹੋਆ ਹੈ ਪਰ ਉੱਤਰ ਕੀ ਦਈਏ?

ਬਚਨ ਹੋਆ :

**ਇਹ ਅੰਮ੍ਰਿਤਸਰ ਨਿਰੰਕਾਰ ਦੀ ਪੁਰੀ ਹੈ।** ਸਿੱਖਾਂ ਦੀ ਚਰਨ ਧੂੜ ਉਨ੍ਹਾਂ ਦੇ ਉੱਪਰ ਪੈਂਦੀ ਹੈ, ਜੇਹੜੇ ਅੰਮ੍ਰਿਤਸਰ ਆਂਵਦੇ ਹੈਨ।

ਕਥਾ ਕੀਰਤਨ ਕੀ ਧੁਨਿ ਉਨ੍ਹਾਂ ਦੇ ਸ੍ਰਵਨ ਪੈਂਦੀ ਹੈ।

ਤੀਰਥ ਸਗੋਂ ਇਥੇ ਪਵਿੱਤ੍ਰ ਹੁੰਦੇ ਹਨ।

ਇਥੇ ਜਲ ਦਾ ਤੀਰਥ ਵੀ ਹੈ। ਸਾਥ ਨਾਮ ਦਾ ਤੀਰਥ ਹੈ।

ਸਿੱਖਾਂ ਫਿਰ ਪੁੱਛਿਆ : ਜੀ, ਹਰਿਮੰਦਰ ਕੈਸਾ ਹੈ?

ਬਚਨ ਹੋਆ : ਜੈਸਾ ਜਹਾਜ਼।

ਜੋ ਵੀ ਸ਼ਰਧਾ ਕਰ ਕੇ ਆਵੈ; ਸ਼ਬਦ ਸੁਣੈ ਉਸ ਦਾ ਪਾਰ ਉਤਾਰਾ ਹੋਵੇ।

ਸਿੱਖਾਂ ਫਿਰ ਪੁੱਛਿਆ : ਮਹਾਰਾਜ! ਜਹਾਜ਼ ਦਾ ਤਾਂ ਮਲਾਹ ਹੁੰਦਾ ਹੈ। ਹਰਿਮੰਦਰ ਜਹਾਜ਼ ਦਾ ਮਲਾਹ ਕੌਣ ਹੈ?

ਆਪ ਜੀ ਨੇ ਫ਼ਰਮਾਇਆ :

ਸ਼ਬਦ ਗੁਰੂ ਗ੍ਰੰਥ ਸਾਹਿਬ ਵਿਚ ਪਿਆ ਨਾਮ ਮਲਾਹ ਹੈ:

**ਵਿਚ ਜਹਾਜ਼ ਸਮ ਸ੍ਰੀ ਹਰਿਮੰਦਰ।**
**ਜਿਸ ਸੋ ਨਾਮ ਮੁਹਾਣਾ ਸੁੰਦਰ।**

ਭਾਈ ਜੈਤਾ ਜੀ ਜਦ ਜੁਰਅਤ ਨਾਲ ਨੌਵੇਂ ਪਾਤਸ਼ਾਹ ਦਾ ਸੀਸ ਸ੍ਰੀ ਅਨੰਦਪੁਰ ਸਾਹਿਬ ਉਠਾ ਲਿਆਏ ਸਨ ਤਾਂ ਗੁਰੂ ਗੋਬਿੰਦ ਸਿੰਘ ਜੀ ਨੇ ਜਿੱਥੇ ਉਸ ਨੂੰ 'ਰੰਘਰੇਟਾ ਗੁਰੂ ਕਾ ਬੇਟਾ' ਕਿਹਾ ਸੀ ਉਥੇ ਜਦ ਕੁਝ ਮੰਗਣ ਲਈ ਕਿਹਾ ਤਾਂ ਭਾਈ ਜੈਤਾ ਜੀ ਨੇ ਕਿਹਾ :

ਅੰਮ੍ਰਿਤਸਰ ਦੇ ਦਰਸ਼ਨ ਇਸ਼ਨਾਨ ਸਦਾ ਪੰਥ ਨੂੰ ਹੁੰਦੇ ਰਹਿਣ।

ਹਰਿਮੰਦਰ ਜੀ ਦੀ ਤੁਲਣਾ ਭੁੱਲ ਕੇ ਵੀ ਤਾਜ ਮਹੱਲ ਨਾਲ ਨਹੀਂ ਕਰਨੀ। ਕਿਪਲਿੰਗ ਨੇ ਖ਼ੂਬ ਕਿਹਾ ਸੀ ਕਿ **ਤਾਜ ਮਹੱਲ ਮਕਬਰਾ ਹੈ। ਇਹ ਜਿਉਂਦਾ ਜਾਗਦਾ ਮੰਦਰ। ਉਥੇ ਹੱਥ ਉੱਚਾ ਕਰ ਕੇ ਫ਼ਾਤਅ ਪੜ੍ਹਿਆ ਜਾਂਦਾ ਹੈ। ਇਥੇ ਹਰਿਮੰਦਰ ਸਾਹਿਬ ਕਿਸੇ ਮ੍ਰਿਤਕ ਦਾ ਅਖੰਡ ਪਾਠ ਤੱਕ ਨਹੀਂ ਹੋ ਸਕਦਾ।**

ਪ੍ਰੋਫੈਸਰ ਪੂਰਨ ਸਿੰਘ ਜੀ ਨੇ ਇਸੇ ਲਈ ਕਿਹਾ ਸੀ : ਜ਼ਰਾ ਗਹੁ ਨਾਲ ਦੇਖ। ਇਥੇ ਬਿਰਹਾ ਦੀ ਤੜਪ ਤੇ ਦਰਸ਼ਨ ਦੀ ਠੰਡ ਅਤੇ ਅਕਾਲ ਪੁਰਖ ਦੀ ਅਮੂਰਤ ਮੂਰਤੀ ਤੇ ਮੂਰਤ ਅਮੂਰਤੀ ਤੇ ਇਹੋ ਜਹੀਆਂ ਹੋਰ ਅਣਗਿਣਤ ਚੀਜ਼ਾਂ ਕਿਸ ਦਿਵ ਰਸ ਨਾਲ, ਕਿਸ ਮਾਲਕ ਬੁਧੀ ਨਾਲ ਇਸ ਹਰਿਮੰਦਰ ਦੀ ਅਨੂਪ ਕਲਾ ਵਿਚ ਆਨ ਜੌਹਰੀ ਵਾਂਗ ਜੜੀਆਂ ਹਨ। ਅਦ੍ਰਿਸ਼ਟ ਨੂੰ ਦ੍ਰਿਸ਼ਟਮਾਨ ਕਰ ਦਿੱਤਾ ਹੈ ਅਤੇ ਦ੍ਰਿਸ਼ਟਮਾਨ ਨੂੰ ਸੁਪਨੇ ਦਾ ਰੰਗ ਦੇ ਕੇ ਅਦ੍ਰਿਸ਼ਟ ਵਤ ਕਰ ਦਿੱਤਾ ਹੈ। ਜਗਤ ਭਰ ਲਈ ਚਿੱਟੀ ਚਮਕ ਦੀ ਨੂਰ ਦੀ ਖਿੱਟੀ ਬਣਾ ਕੇ ਧਰੀ ਹੈ। ਇਹ 'ਹਰਿਨਾਮ' ਬਣਾ ਕਿਸ ਤਰ੍ਹਾਂ ਸਾਡੀ ਸੁਰਤਿ ਵਿਚੋਂ ਤੇ ਸਾਡੀ ਸੁਰਤਿ ਇਸ ਵਿਚੋਂ ਲੰਘਾਈ ਹੈ।

ਸ੍ਰੀ ਹਰਿਮੰਦਰ ਸਾਹਿਬ, ਸੇਵਾ, ਸ਼ਰਧਾ, ਅਣਖ, ਕੁਰਬਾਨੀ ਕਲਾ, ਸ਼ਿਲਪ ਕਲਾ ਦਾ ਅਨੂਪਮ ਨਮੂਨਾ ਹੈ।

❑

ਸਤਾਹਠ

# ਤੀਜੇ ਪਾਤਸ਼ਾਹ ਦਾ ਡੱਲੇ ਦੀ ਸੰਗਤਿ ਨੂੰ ਉਪਦੇਸ਼

**ਡਲੇ ਵਾਸੀ ਸੰਗਤਿ ਭਾਰੀ**

ਜਿੱਥੇ ਗੁਰੂ ਪਾਤਸ਼ਾਹਾਂ ਨੇ ਨਿਜ ਸਿੱਖਾਂ ਨੂੰ ਉਨ੍ਹਾਂ ਦੀ ਬਿਰਤੀ ਅਨੁਸਾਰ ਉਚੇਚੇ ਉਪਦੇਸ਼ ਦਿੱਤੇ, ਉਥੇ ਸ਼ਹਿਰਾਂ, ਨਗਰਾਂ, ਪਿੰਡਾਂ ਵਿਚ ਵੱਸਦੇ ਲੋਕਾਂ ਲਈ ਉਚੇਚੇ ਬਚਨ ਕੀਤੇ।

ਇਹ ਪਿਰਤ ਗੁਰੂ ਨਾਨਕ ਦੇਵ ਜੀ ਵੇਲੇ ਹੀ ਪੈ ਗਈ ਸੀ।

ਪੁਰਾਤਨ ਜਨਮ ਸਾਖੀ ਅਨੁਸਾਰ ਜਦ ਏਕ ਗਾਉਂ ਬਾਬਾ ਗਿਆ। ਕੋਈ ਬਹਿਣ ਦੇਵੈ ਨਾਹੀਂ। ਲੱਗੇ ਮਸਕਰੀਆਂ ਕਰਨਿ ਤਾਂ ਮਰਦਾਨੇ ਆਖਿਆ ਜੀ, ਇਨ੍ਹਾਂ ਦੇ ਲਈ ਕਿਆ ਹੁਕਮ ਹੋਆ। ਤਬਿ ਬਾਬੇ ਆਖਿਆ : **ਮਰਦਾਨਿਆ ਏਹ ਸਹਰੁ ਵਸਦਾ ਰਹੈ।**

ਤਬ ਅਗਲੇ ਸ਼ਹਰ ਗਏ। ਉਨ੍ਹਾਂ ਬਹੁਤ ਸੇਵਾ ਕੀਤੀ। ਤਬ ਬਾਬੇ ਕਿਹਾ : ਇਹ ਉਜਾੜ ਹੋਵੈ। ਅਠਵਾਟੁ ਹੋਵੈ (ਅੱਠੀਂ ਪਾਸੀਂ ਖਿੱਲਰ ਜਾਏ)। ਤਬ ਮਰਦਾਨੇ ਆਖਿਆ : ਜੀ! ਤੇਰੇ ਦਰਿ ਭਲਾ ਨਿਆਉਂ ਡਿੱਠਾ। ਜਿੱਥੈ ਬੈਠਣੇ ਨ ਮਿਲੇ ਸੋ ਵਸਾਇਆ ਤੇ ਜਿਨ੍ਹਾਂ ਸੇਵਾ ਬੰਦਗੀ ਬਹੁਤ ਕੀਤੀ ਸੋ ਸ਼ਹਰ ਉਜਾੜਿਆ।

> ਤਬ ਗੁਰੂ ਬਾਬੇ ਆਖਿਆ : **ਮਰਦਾਨਿਆ। ਉਸ ਸ਼ਹਰ ਦਾ ਆਦਮੀ ਅਵਰ ਸ਼ਹਰ ਜਾਵੇਗਾ ਤਾਂ ਹੋਰ ਵੀ ਵਿਗੜਨਗੇ ਅਤੇ ਇਸ ਸ਼ਹਰ ਦਾ ਆਦਮੀ ਹੋਰਤੁ ਸ਼ਹਰ ਜਾਵੈਗਾ ਤਾਂ ਉਨ੍ਹਾਂ ਦੀ ਵੀ ਗਤਿ ਕਰੈਗਾ ਤੇ ਸੁਮਤਿ ਦੇਵੈਗਾ।**

ਤਬ ਮਰਦਾਨੇ ਆਖਿਆ : ਜੀ, ਤਉ ਭਾਵੈ ਤਾਂ ਉਸ ਦੀ ਭੀ ਗਤਿ ਕਰਹਿ।

ਭਾਈ ਗੁਰਦਾਸ ਜੀ ਨੇ ਡਲੇ ਪਿੰਡ ਦੀ ਸੰਗਤਿ ਦਾ ਸਮੁੱਚਾ ਆਦਰ ਕਰਦੇ ਲਿਖਿਆ ਹੈ : **ਡਲੇ ਵਾਸੀ ਸੰਗਤਿ ਭਾਰੀ।**

ਇਥੋਂ ਦੀ ਸੰਗਤਿ ਜਦ ਗੁਰੂ ਅਮਰ ਦਾਸ ਜੀ ਪਾਸ ਗੋਇੰਦਵਾਲ ਆਈ ਤਾਂ ਆਪ ਜੀ ਨੇ ਸਭਨਾਂ ਨੂੰ ਸੰਬੋਧਨ ਕਰਦੇ ਕਿਹਾ :

> ਜਿਤਨੇ ਤੁਸੀਂ ਡਲੇ ਵਾਲੀਏ ਸਿਖ ਹੋ,
> ਸਭਨਾਂ ਨੂੰ ਇਹ ਸਾਂਝਾ ਉਪਦੇਸ਼ ਹੈ
> ਜੋ ਗੁਰਾਂ ਦੇ ਪੁਰਬ,
> ਵੈਸਾਖੀ, ਦੀਪ ਮਾਲਾ ਨੂੰ ਇਕੱਠਿਆਂ ਮਨਾਉਣਾ।

ਆਪਸ ਵਿਚ ਅਰਦਾਸ ਕਰ ਕੇ ਆਪਣੀ ਸ਼ਰਧਾ ਨਾਲ ਮਾਇਆ ਰਜੂ ਕਰਣੀ।
ਪਰਸ਼ਾਦ ਕਰਨਾ। ਕੜਾਹ (ਪ੍ਰਸ਼ਾਦਿ) ਕਰਨਾ।
ਗੁਰੂ ਕੇ ਨਮਿਤ ਵਰਤਾਵਨਾ, ਗ਼ਰੀਬਾਂ, ਸਿੱਖਾਂ ਨੂੰ।
ਬਸਤ੍ਰ ਦੇਵਣਾ ਤੇ ਪ੍ਰਸ਼ਾਦਿ ਦੀ ਲੋੜ ਵਾਲੇ ਨੂੰ ਪ੍ਰਸ਼ਾਦੁ ਛਕਾਵਣਾ।
ਅਰਦਾਸ ਕਰ ਕੇ ਜੇਹੀ ਕਿਸੇ ਦੀ ਸ਼ਰਧਾ ਹੋਵੈ, ਸਿੱਖਾਂ ਨੂੰ ਇਕੱਠਾ ਕਰ ਕੇ ਉਸ ਦਾ ਕਾਰਜ ਕਰ ਦੇਣਾ।
ਤੁਹਾਡੀ ਸੰਤਾਨ ਵਿਚ ਇਹ ਰਹਰਾਸ ਚੱਲੇਗੀ ਤਾਂ ਸਦਾ ਸਿੱਖੀ ਤੁਸਾਡੇ ਘਰ ਹੋਵੈਗੀ।

❑

ਅਠਾਹਠ

# ਸੁਲਤਾਨਪੁਰ ਦੀ ਸੰਗਤਿ ਨੂੰ ਗੁਰੂ ਅਰਜਨ ਦੇਵ ਜੀ ਦਾ ਉਪਦੇਸ਼

**ਸੁਲਤਾਨਪੁਰ ਭਗਤ ਭੰਡਾਰਾ**

ਗੁਰਬਾਣੀ ਵਿਚ ਜਿੱਥੇ ਬੇਨਤੀ ਕਰਨ ਦਾ ਵੱਲ, ਬ੍ਰਿਹੁ ਕੁਠੀ ਆਤਮਾ ਦੇ ਵਲਵਲੇ, ਮਨ ਅੰਤਰ ਕੀ ਪੀੜ ਤੇ ਸਾਜਣ ਦੇਸ ਬਦੇਸੀਅੜੇ ਨੂੰ ਸੁਨੇਹੜੇ ਹਨ, ਉਥੇ ਵਾਹਿਗੁਰੂ ਵਲੋਂ ਸਾਨੂੰ ਪ੍ਰਾਪਤ **ਰਾਮ ਕਸਵੱਟੀਆਂ** ਹਨ ਜਿਸ ਤੇ ਅਸੀਂ ਆਪਣੇ ਮਨ ਨੂੰ ਲਗਾ ਕੇ ਰੋਜ਼ ਭਲਕੇ ਦੇਖ ਸਕਦੇ ਹਾਂ ਕਿ ਮਨ ਉਦਮਾਦਾ ਹੈ ਜਾਂ ਉਨਮਨਿ ਹੋਇਆ ਹੈ।

ਸੁਲਤਾਨਪੁਰ ਦੀ ਸੰਗਤਿ ਜਿਸ ਨੂੰ ਆਪੂੰ ਗੁਰੂ ਅਰਜਨ ਦੇਵ ਜੀ **'ਭਗਤਿ ਭੰਡਾਰਾ'** ਕਰ ਕੇ ਆਦਰ ਦਿੱਤਾ ਸੀ, ਇਕ ਵੇਰ ਪੰਚਮ ਪਿਤਾ ਦੇ ਦਰਸ਼ਨਾਂ ਨੂੰ ਆਈ। ਉਨ੍ਹਾਂ ਵਿਚ ਪ੍ਰਸਿੱਧ ਭਾਈ ਚਾਊ, ਭਾਈ ਬੰਮੀ ਮੂਲਾ, ਭਾਈ ਹੇਮਾ ਕਪਾਹੀ, ਭਾਈ ਗੋਇੰਦ ਘੇਈ, ਭਾਈ ਭਿਖਾ ਤੇ ਭਾਈ ਟੋਡਾ ਭੱਟ, ਭਾਈ ਧਾਰੋ ਸੂਰਮਾ, ਭਾਈ ਰਾਮੂ ਕੋਹਲੀ, ਭਾਈ ਨਿਹਾਲੂ, ਭਾਈ ਛੱਜੂ ਭਲਾ, ਭਾਈ ਸਾਈਂ ਦਿੱਤਾ, ਭਾਈ ਤੁਲਸਾ ਵਹੁਰਾ, ਭਾਈ ਦਮੋਦਰ ਤੇ ਭਾਈ ਆਕਲ ਤੇ ਭਾਈ ਬੁੱਧੋ ਛੀਂਬਾ ਸਨ। ਉਨ੍ਹਾਂ ਤੇ ਹੋਰਨਾਂ ਨੇ ਬੇਨਤੀ ਕੀਤੀ : ਅਸੀ ਤੀਜੇ ਪਾਤਸ਼ਾਹ ਪਾਸ ਗੋਇੰਦਵਾਲ ਹਾਜ਼ਰ ਹੋਏ ਸਾਂ ਤਾਂ ਸਾਨੂੰ ਬਚਨ ਹੋਆ ਸੀ : ਤੁਸੀਂ ਧਰਮ ਦੀ ਕਿਰਤ ਕਰ ਕੇ ਸਿੱਖਾਂ ਦੀ ਸੇਵਾ ਕਰਨੀ ਅਤੇ ਮਨ ਨੀਵਾਂ ਰੱਖਣਾ ਤੇ ਮਿੱਠਾ ਬੋਲਣਾ। ਪਿਛਲ ਰਾਤ ਇਸ਼ਨਾਨ ਕਰ ਕੇ ਸ਼ਬਦ ਪੜ੍ਹਨਾ ਤੇ ਝਾਲਾਗੇ ਬਾਣੀ ਪੜ੍ਹ ਕੇ ਕਿਰਤ ਨੂੰ ਲੱਗਣਾ। ਅਸੀਂ ਉਸੇ ਪਰਕਾਰ ਵਰਤਦੇ ਹਾਂ ਪਰ ਮਨ ਨੂੰ ਸ਼ਾਂਤੀ ਨਹੀਂ ਆਂਵਦੀ।

> ਗੁਰੂ ਅਰਜਨ ਦੇਵ ਜੀ ਨੇ ਕਹਿਆ : ਜਬ ਲਗ ਤੁਸੀਂ ਰਾਜਸੀ ਤੇ ਤਾਮਸੀ ਗੁਣਾਂ ਵਿਚ ਵਿਚਰਦੇ ਹੋ, ਸਾਂਤਕੀ ਕਿਵੇਂ ਆਵੈ। **ਬਾਣੀ ਰਾਮ ਕਸਵੱਟੀ** ਹੈ। ਮਨ ਦੀ ਕੀ ਅਵਿਸਥਾ ਹੈ, ਇਸ ਤੇ ਲਗਾ ਪਰਖੋ।
>
> ਜੇ ਬਾਣੀ ਜਿਉਂ ਦੀ ਤਿਉਂ ਸਮਝ ਆਵੈ, ਮਨ ਡੋਲੇ ਨਾਹੀਂ, ਧਿਆਨ ਲਾਂਭੇ ਨਾ ਜਾਏ ਤਾਂ ਜਾਣੀਐ ਕਿ **ਮਨ ਨੂੰ ਸ਼ਾਂਤੀ** ਆ ਗਈ ਹੈ। ਇਹ ਸਾਂਤਕੀ ਹੈ। ਜੇ ਮਨ ਕਿਸੇ ਸਮੇਂ ਠਹਿਰਾਵੇ ਤੇ ਕਿਸੇ ਸਮੇਂ ਡੋਲ ਜਾਏ ਤਾਂ ਜਾਣਨਾ ਕਿ **ਰਾਜਸੀ ਰੁਚੀ** ਹੈ।

ਜੇ ਸਦਾ ਡੋਲਿਆ ਰਹੇ, ਸਮਝੋ ਜਾਣੇ ਕੁਛ ਨਹੀਂ ਤਾਂ ਜਾਣਨਾ, ਇਹ **ਤਾਮਸੀ** ਵਿਚ ਪਿਆ ਫਿਰਦਾ ਹੈ।

ਜੋ ਸੂਰਮਾ ਬਾਹਰਲੇ ਵੈਰੀਆਂ ਨੂੰ ਜਿੱਤਦਾ ਹੈ, ਉਸ ਦਾ ਜਸ ਢਾਡੀ ਗਾਂਦੇ ਹਨ ਪਰ ਜੋ ਮਨ ਦੇ ਵੈਰੀਆਂ ਨੂੰ ਜਿੱਤਦਾ ਹੈ, ਉਸ ਦਾ ਜਸ ਸੰਤ ਗਾਂਵਦੇ ਹਨ। ਸਾਧ ਉਹ ਹੈ, ਜੋ ਮਨ ਨੂੰ ਸਾਧੇ ਤੇ ਭਗਤ ਉਹ ਹੈ ਜਿਸ ਦਾ ਸੁਆਸ ਰਾਮ ਨਾਮ ਬਿਨਾਂ ਬਿਰਥਾ ਨਾ ਜਾਏ।

ਪਿਛਲੀ ਰਾਤ ਜਗਤ ਦੇ ਮਹਾ ਮੋਹ ਦਾ ਜਾਲ ਪੈਂਦਾ ਹੈ ਅਤੇ ਵਾਹਿਗੁਰੂ ਦੇ ਸਿੱਖ ਜਾਲ ਵਿਚੋਂ ਨਿਕਲ ਜਾਗਦੇ ਹੈਨ।

ਤੁਹਾਡੇ ਦੇਸ ਕੋਈ ਥੁੜਿਆ ਹੋਆ, ਅੰਨ ਬਸਤ੍ਰ ਦੀ ਕਿਸੈ ਕਾਮਨਾ ਹੋਵੈ ਤਾਂ ਇਕਸ ਹੀ ਪੂਰੀ ਕਰ ਦੇਣੀ, ਨਹੀਂ ਤਾਂ ਸਭਨਾਂ ਮਿਲ ਕੇ ਅਰਦਾਸ ਕਰ ਕੈ, ਉਸ ਦੀ ਕਾਮਨਾ ਪੂਰੀ ਕਰ ਦੇਣੀ। ਸਾਧ ਸੰਗਤਿ ਨੀਵੀਂ ਹੋ ਕੇ ਬਾਰਸ਼ ਕਰਦੀ ਹੈ ਤੇ ਸਭ ਕਾਮਨਾ ਪੂਰੀਆਂ ਹੁੰਦੀਆਂ ਹਨ। ਦੁਇ ਵੇਲੇ, ਤਿਸ ਵੇਲੇ ਧਰਮਸਾਲ ਆਵਣਾ। ਵੈਸਾਖੀ ਦੀਪ ਮਾਲਾ ਹਜ਼ੂਰ ਦਰਸ਼ਨ ਨੂੰ ਆਵਣਾ।

❑

# ਪਟਨਾ ਤੇ ਹੋਰਨਾਂ ਸ਼ਹਿਰਾਂ ਨੂੰ

**ਹੁਕਮਨਾਮੇ ਤੇ ਬਚਨ**

ਗੁਰੂ ਤੇਗ ਬਹਾਦਰ ਜੀ ਤੇ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਹੁਕਮਨਾਮਿਆਂ ਵਿਚ ਦੇਸ਼ ਬਦੇਸ਼ ਦੇ ਵੱਡੇ ਸ਼ਹਿਰਾਂ ਤੇ ਸਿੱਖਾਂ ਨੂੰ ਉਚੇਚ ਕਰ ਜੋ ਪੱਤਰ ਲਿਖੇ, ਉਹ ਹੁਕਮਨਾਮੇ ਕਰ ਕੇ ਜਾਣੇ ਗਏ। ਉਨ੍ਹਾਂ ਹੁਕਮਨਾਮਿਆਂ ਵਿਚ ਵੱਖ-ਵੱਖ ਸ਼ਹਿਰਾਂ ਦੀਆਂ ਸੰਗਤਾਂ ਨੂੰ ਬੜੇ ਮਾਣ ਨਾਲ ਗੁਰੂ ਪਾਤਸ਼ਾਹਾਂ ਨੇ ਖ਼ਿਤਾਬ ਦਿੱਤੇ ਸਨ।

ਜਿਵੇਂ ਪਟਨਾ ਸਾਹਿਬ ਨੂੰ ਤਕਰੀਬਨ ਹਰ ਹੁਕਮਨਾਮੇ ਵਿਚ ਨੌਂਵੇਂ ਤੇ ਦਸਵੇਂ ਪਾਤਸ਼ਾਹ ਨੇ **'ਪਟਣਾ ਗੁਰੂ ਕਾ ਘਰੁ ਹੈ'** ਲਿਖਿਆ। ਢਾਕਾ ਨੂੰ **'ਗੁਰੂ ਕਾ ਕੋਠਾ'** ਕਹਿਆ। ਪਾਕ ਪਟਣ ਫਰੀਦ ਵਾਲਾ ਨੂੰ **'ਸ੍ਰੀ ਗੁਰੂ ਕੀ ਕਾ ਖਾਲਸਾ'** ਕਿਹਾ। ਚੋਲ੍ਹਾ ਸਾਹਿਬ (ਮਾਝਾ) ਨੂੰ **'ਮੇਰੀ ਕੋਠੜੀ'** ਕਿਹਾ। ਭਾਈ ਬੰਨੋ ਦੇ ਪਿੰਡ ਖਾਰਾ ਦੀ ਸੰਗਤ ਨੂੰ **'ਨਿਜ ਸੰਗਤਿ'** ਕਿਹਾ।

ਥਾਂ-ਥਾਂ ਦੀਆਂ ਸੰਗਤਾਂ ਨੂੰ ਖ਼ਾਸ-ਖ਼ਾਸ ਹੁਕਮ ਭੇਜੇ। ਜੋ ਉਥੋਂ ਦੀਆਂ ਸੰਗਤਾਂ ਦੀ ਮਨੋਂ ਦਸ਼ਾ ਸੀ, ਉਸ ਨੂੰ ਦੇਖ ਐਸੇ ਬਚਨ ਲਿਖੇ ਤਾਂਕਿ ਭਉ ਮਨੋਂ ਨਿਕਲ ਜਾਏ। ਫਿਰ ਮਸ਼ਵਰੇ ਲਈ ਵੀ ਬੁਲਾਂਦੇ ਸਨ। ਜਿਵੇਂ ਰਾਹ ਮੁਕਾਮ ਤੋਂ ਗੁਰੂ ਤੇਗ ਬਹਾਦਰ ਜੀ ਨੇ ਪਟਨਾ ਸ਼ਹਿਰ ਦੇ ਭਾਈ ਦਿਆਲ ਦਾਸ, ਭਾਈ ਦਰਬਾਰੀ ਨੂੰ ਲਿਖਿਆ ਕਿ

> **ਤੁਮਾਰੇ ਵਾਸਤੇ ਹਮੋ ਨੇ ਮੁਕਾਮ ਕੀਏ ਹੈ। ਰਾਤ ਰਾਤ ਕਰ ਕੇ ਬਹੁਤ ਸ਼ਿਤਾਬੀ ਸਾਥ ਹਮਾਰੇ ਪਾਸ ਆਏ ਪਹੁੰਚਣਾ।**
>
> **ਦਉੜਨ ਵਾਲਾ ਕੈਸਾ ਕਰ ਕੇ ਆਠ ਪਹਰ ਮੋ ਆਇ ਪਹੁੰਚਣਾ, ਢੀਲ ਪਾਉ ਘੜੀ ਕੀ ਨਾਹੀ ਕਰਣੀ।**

ਕਲਗੀਧਰ ਨੇ ਇਸੇ ਤਰ੍ਹਾਂ ਭਾਈ ਮੇਹਰ ਚੰਦ ਰੁਪੈ ਕੈ ਵਾਲਿਆਂ ਨੂੰ ਲਿਖਿਆ ਸੀ 'ਤੁਸੀਂ ਆਵਣਾ, ਰਹਣਾ ਨਾਹੀ, ਤੇਰੇ ਪਰ ਮੇਰੀ ਬਹੁਤ ਖੁਸ਼ੀ ਹੈ।' ਰਮਦਾਸ ਦੇ ਭਾਈ ਉਗਰ ਸੈਣ ਤੇ ਲਾਲ ਚੰਦ ਕਿਤਨੇ ਭਾਗਾਂ ਵਾਲੇ ਹੋਣਗੇ ਜਿਸ ਨੂੰ ਦਸਮੇਸ਼ ਪਿਤਾ ਨੇ ਲਿਖਿਆ ਸੀ : **'ਤੁਸਾਡਾ ਘਰ, ਗੁਰੂ ਕਾ ਹੈ।'**

'ਸੰਗਤ ਢਾਕੇ ਕੀ ਗਿਰਦ ਨਿਵਾਹੀ' ਨੂੰ ਲਿਖਿਆ : 'ਜੋ ਫ਼ਰਮਾਇਸ਼ ਚੰਗਾ ਜੰਗੀ ਹਾਥੀ, ਹਥਿਆਰ, ਢਾਲ ਦੀ ਭੇਜੀ ਹੈ, ਏਕਠੇ ਹੋ ਕੇ ਕਰਨਾ। **ਜਮ ਕਾ ਭਉ ਨ ਬਿਆਪੈ**

ਗਾ।' ਜਦ ਮਸੰਦ ਪ੍ਰਥਾ ਖ਼ਤਮ ਕਰ ਦਿੱਤੀ ਤਾਂ ਸੰਗਤ ਨਉਸ਼ਹਰਾ ਪੁਨੂਆਂ ਜੋਗ ਲਿਖਿਆ ਕਿ **ਘਰ ਘਰ ਗੋਲਕ ਕਰਣੀ ਅਤੇ ਹੋਲੀ ਨੂੰ ਦਰਸ਼ਨ (ਕਰਨ) ਹਥਿਆਰ ਬੰਨ੍ਹ ਕੇ ਆਵਣਾ**। ਗੁਰੂ ਕੇ ਨਵਿਤ ਕਾ ਹੋਰ ਕਿਸੈ ਨੋ ਨਾਹੀ ਦੇਵਣਾ ਜਾਂ ਆਪ ਹਜੂਰਿ ਆਵਣਾ ਤਾਂ ਆਪਿ ਹੀ ਲੈ ਆਵਣਾ। ਮਸੰਦ ਮਸੰਦੀਏ ਦੇ ਮਰਣੇ ਪਰਣੇ ਨਾਹੀਂ ਬੈਠਣਾ। ਇਕ ਹੁਕਮਨਾਮਾ ਵਿਚ, **ਜੋ ਭਾਈ ਮੇਹਰ ਚੰਦ ਪੇਸ਼ਕਾਰ ਲਖਨਊ** ਜੋਗ ਹੈ, ਉਸ ਵਿਚ ਕਿਤਨੀ ਉਦਾਰਚਿੱਤਤਾ ਦਰਸਾਂਦੇ ਲਿਖਿਆ ਸੀ :

**ਜੋ ਸਿਖ ਮਿਲੈ, ਸੋ ਮੇਲ ਲੈਵਣਾ, ਮੇਰੀ ਖੁਸ਼ੀ ਹੈ। ਦਿਕਤਿ ਨਾਹੀ ਕਰਣੀ।**

ਇਹ ਸਭ ਪੂਰਨੇ ਸਨ ਜੋ ਗੁਰੂ ਜੀ ਸਾਡੇ ਲਈ ਪਾ ਗਏ ਸਨ ਕਿ ਜਦ ਦੁਬਿਧਾ ਆਵੇ, ਕੁਝ ਸੁੱਝੇ ਨਾਹ, ਦੂਜਾ ਅੜੀ ਕਰ ਬੈਠੇ, ਘਬਰਾਹਟ ਜਾਂ ਦਬਾਉ ਵਿਚ ਕੋਈ ਕੁਹਝਾ ਕਰਮ ਕਰ ਬੈਠੇ, ਉਸ ਵੇਲੇ ਸਾਹਸ ਨਹੀਂ ਛੱਡਣਾ। ਨਿੰਮੋਝੂਣਾ ਹੋ ਨਹੀਂ ਬੈਠ ਜਾਣਾ ਕਿ ਦੂਜਾ ਸਾਥ ਨਹੀਂ ਦੇ ਰਹਿਆ।

ਪਟਨਾ ਸਾਹਿਬ ਦੇ ਕੁਝ ਲੋਕਾਂ ਨੇ ਗੁਰੂ ਤੇਗ਼ ਬਹਾਦਰ ਜੀ ਨੂੰ ਲਿਖਿਆ ਕਿ ਗੁਰੂ ਗੋਬਿੰਦ (ਸਿੰਘ) ਜੀ ਨੂੰ ਵਰਜੋ ਕਿ ਉਹ ਬੱਚਿਆਂ ਦੀਆਂ ਢਾਣੀਆਂ ਬਣਾ ਕੇ ਨਵਾਬ, ਮਨਸਬਦਾਰਾਂ ਤੇ ਅਹਿਲਕਾਰਾਂ ਦੇ ਚੀਂਡੇ ਨਾ ਲਗਾਏ ਤਾਂ 'ਭੈ ਕਾਹੂ ਕੋ ਦੇਤਿ ਨਹਿ, ਨਹਿ ਭੈ ਮਾਨਤ ਆਨਿ' ਦਾ ਆਦਰਸ਼ ਦ੍ਰਿੜ੍ਹਾਉਣ ਵਾਲੇ ਨੌਵੇਂ ਪਿਤਾ ਨੇ ਪਟਨਾ ਨੂੰ ਹੀ ਲਿਖਿਆ :

> ਜੋ ਗੋਬਿੰਦ ਰਾਇ ਕੀਆ ਭਲਾ ਕੀਆ। ਅਬਲ ਤੋਂ ਸਰਕਾਰੀ ਅਹਿਲਕਾਰ ਕੋ ਸਲਾਮ ਨਹੀਂ ਕਹਣੀ। ਅਗਰ ਆਏ ਹੀ ਬੈਠੇ ਤੋਂ ਪਵਾਂਦੀ ਦੇਣੀ, ਸਿਰਹਾਂਦੀ ਨਹੀਂ।

ਪਟਨਾ ਸਾਹਿਬ ਤੋਂ ਜਦ ਬਾਲਾ ਪ੍ਰੀਤਮ ਗੁਰੂ ਗੋਬਿੰਦ (ਸਿੰਘ) ਜੀ ਪੰਜਾਬ ਵੱਲ ਰਵਾਨਾ ਹੋਣ ਲੱਗੇ ਤਾਂ ਸੰਗਤਾਂ ਪੁੱਛਿਆ ਕਿ ਹੁਣ ਕਦ ਦਰਸ਼ਨ ਹੋਣਗੇ ? ਤਾਂ ਚੋਜੀ ਪ੍ਰੀਤਮ ਨੇ ਫ਼ਰਮਾਇਆ ਸੀ :

> **ਜੋ ਅੰਮ੍ਰਿਤ ਵੇਲੇ ਦੀਵਾਨ ਵਿਚ ਹਾਜ਼ਰ ਹੋਵੇਗਾ (ਆਸਾ ਦੀ) ਵਾਰ ਸੁਣੇਗਾ, ਉਸ ਨੂੰ ਮੰਦਰ ਵਿਚ ਹੀ ਦਰਸ਼ਨ ਹੋਣਗੇ।**

ਜਦ ਫ਼ਤਹ ਚੰਦ ਮੈਨੀ ਦੀ ਰਾਣੀ ਨੇ ਪੁੱਛਿਆ ਸੀ ਕਿ ਮੈਨੂੰ ਕਦ ਦੀਦਾਰ ਹੋਵੇਗਾ ਤਾਂ ਉਸ ਨੂੰ ਕਿਹਾ ਸੀ ਜਦ ਵੀ ਦੋਧੀ ਪੂੜੀਆਂ ਛੋਲਿਆਂ ਨਾਲ ਬੱਚਿਆਂ ਨੂੰ ਪੰਗਤਿ ਵਿਚ ਬਿਠਲਾ ਖਵਾਵੇਂਗੀ ਤਾਂ ਮੈਂ ਹੀ ਖਾਂਦਾ ਦਿਸਾਂਗਾ।

❑

ਸੱਤਰ

# ਗੁਰੁ ਦੀਪਕੁ ਤਹਿ ਲੋਇ

ਇਕ ਹੰਕਾਰੀ ਪੰਡਿਤ ਨੇ ਸਿੱਖ ਨੂੰ ਕਿਹਾ ਕਿ ਗੁਰੂ ਪਾਸ ਜਾਂਦਾ ਹੈਂ, ਉਨ੍ਹਾਂ ਕੋਲੋਂ ਪੁੱਛਣਾ, ਅਥਾਪ ਵਸਤੂ ਕਿਆ ਹੈ, ਮਨ ਕਾ ਮੇਰ ਕਉਣ ਹੈ ਅਤੇ ਜੀਅਰੈ ਕੀ ਕੋਠੀ ਕਿਹੜੀ ਹੈ।

**ਮਨ ਕਾ ਮੇਰ**

ਸਿੱਖ ਗੁਰੂ ਹਰਿ ਰਾਇ ਜੀ ਕੋਲ ਆਇਆ, ਦਰਸ਼ਨ ਕੀਤੇ। ਬਹੁਤ ਸੰਤੋਖਿਆ ਅਤੇ ਚਰਨੀਂ ਲੱਗ ਬੇਨਤੀ ਕੀਤੀ ਕਿ ਕ੍ਰਿਪਾ ਕਰ ਕੇ ਦੱਸੀਏ ਅਥਾਪ ਵਸਤੂ ਕਿਆ ਹੈ, ਮਨ ਕਾ ਮੇਰ ਕਉਣ ਹੈ ਤੇ ਜੀਐ ਕੀ ਕੋਠੜੀ ਕਿਹੜੀ ਹੈ।

ਸਤਵੇਂ ਪਾਤਸ਼ਾਹ ਬਚਨ ਕੀਤਾ :

**ਅਥਾਪ ਵਸਤੂ ਕਉ ਗਿਆਨ ਹੈ।**
**ਮਨ ਕਾ ਮੇਰ ਮਤਿ ਹੈ।**
**ਜੀਅ ਕੀ ਕੋਠੜੀ ਸੁਰਤਿ ਹੈ।**

ਸਿੱਖ ਨੇ ਜਦ ਪੰਡਿਤ ਨੂੰ ਆ ਦੱਸਿਆ ਤਾਂ ਉਸ ਦਾ ਹੰਕਾਰ ਟੁੱਟਾ ਅਤੇ ਬੋਲਿਆ : ਜੋ ਨਿਰਸੰਦੇਹ ਗੁਰੂ ਸੰਸਾਰ ਉਧਾਰਿਆ ਹੈ।

❑

# ਮਜਲਸ ਮੈ ਬੈਠੇ ਤੇ ਜੱਗ ਮੇਂ ਵਿਚਰੇ ਕੈਸੇ

ਕਰਤਾ ਪ੍ਰੇਮ ਸੁਮਾਰਗ ਨੇ **'ਧਿਆਇ ਦੇਹੀ ਦੀ ਕ੍ਰਿਤ ਦਾ'** ਅਸ਼ਟਮ ਬਚਨ ਲਿਖਿਆ ਹੈ :

**ਅਦਬ ਨਾਲਿ**

**ਬੈਠੇ ਮਜਲਸ ਮੋ ਅਦਬ ਨਾਲਿ।**

ਸਲਾਮ ਅਦਾਬ (ਵਾਹਿਗੁਰੂ ਜੀ ਕੀ ਫ਼ਤਹ) ਆਪ ਆਗੇ ਹੀ ਅਗਲੇ ਨੂੰ ਕਰੇ। ਇਹ ਨਾ ਮਨ ਬਿਖੈ ਲਿਆਵੈ ਜੋ ਉਹ ਸਲਾਮ ਮੈਨੂੰ ਕਰੇਗਾ ਤਾਂ ਮੈਂ ਕਰਾਂਗਾ। (ਕਲਗੀਧਰ ਪਾਤਸ਼ਾਹ ਨੇ ਵੀ ਇਕ ਵਾਰੀ ਫ਼ਰਮਾਇਆ ਸੀ ਜੋ ਪਹਿਲਾਂ ਆਂਦੇ ਸਿੱਖ ਨੂੰ ਵਾਹਿਗੁਰੂ ਜੀ ਕੀ ਫ਼ਤਹ ਬੁਲਾਏਗਾ, ਉਸ ਵੱਲ ਮੇਰਾ ਮੁੱਖ ਤੇ ਜੋ ਪਿਛੋਂ ਉਸ ਵੱਲ ਮੋਢਾ ਤੇ ਜੋ ਕੂਏਗਾ ਨਹੀਂ, ਉਸ ਵੱਲ ਪਿੱਠ।)

ਜਿਸ ਨੂੰ ਮਿਲੈ ਭਾਉ ਨਾਲਿ, ਪਿਆਰ ਨਾਲ ਮਿਲੈ।

ਹਿੰਮਤ ਆਪਣੀ ਭਲੀ ਰੱਖੈ।

ਕਿਸੇ ਕੰਮ ਤੇ ਬਿਇਸਤਕਲਾਲ (ਡਾਵਾਂ ਡੋਲ) ਨਾ ਹੋਵੈ।

ਮਿਲਾਪ ਆਪਣਾ, ਆਪ ਤੇ ਭਲੇ ਨਾਲ ਕਰੇ।

ਜੇਹੇ ਕੇਹੇ ਨਾਲ ਮਿਲੇ ਨਾਹੀ।

ਬਹੁਤ ਭੀ ਅਵੇਹੇ ਲੋਕਾਂ ਨਾਲ ਬੈਠੇ ਨਾਹੀ।

❑

ਬਹੱਤਰ

# ਗੁਰ-ਧਾਮਾਂ ਦੀ ਯਾਤਰਾ ਕਿਵੇਂ ਕਰੀਏ ?

**ਕੀਰਤਨ ਕਰਦਿਆਂ ਸੁਣਦਿਆਂ ਜਾਈਏ**

ਗੁਰੂ ਅਮਰ ਦਾਸ ਜੀ ਜਦ '**ਲੋਕ ਉਧਰਣ ਅਰਥਾ**' ਤੀਰਥਾਂ ਤੇ ਗਏ ਸਨ ਤਾਂ ਗੁਰੂ ਰਾਮਦਾਸ ਜੀ ਨੇ ਤੁਖਾਰੀ ਰਾਗ ਦੇ ਇਕ ਛੰਤ ਵਿਚ ਉਚਾਰ ਦੱਸਿਆ ਕਿ ਸੰਗਤਾਂ ਨਾਲ ਰਾਹ ਚਲਦੇ, ਸਤਿਗੁਰ (ਗੁਰੂ ਅਮਰਦਾਸ ਜੀ) ਨੇ ਐਸਾ ਪ੍ਰਬੰਧ ਕਰ ਦਿੱਤਾ ਸੀ ਕਿ ਹਰ ਵੇਲੇ, ਹਰ ਘੜੀ ਤੇ ਹਰ ਪਲ ਸਿਵਾਇ ਕੀਰਤਨ ਤੋਂ ਕੁਝ ਨਹੀਂ ਸੀ ਹੁੰਦਾ। ਇਕ ਭਗਤੀ ਦਾ ਰੰਗ ਹੀ ਸਭ ਨੂੰ ਚੜ੍ਹ ਗਿਆ ਸੀ :

**ਮਾਰਗਿ ਪੰਥਿ ਚਲੇ ਗੁਰ ਸਤਿਗੁਰ ਸੰਗਿ ਸਿਖਾ।**
**ਅਨਦਿਨੁ ਭਗਤਿ ਬਣੀ, ਖਿਨੁ ਖਿਨੁ ਨਿਮਖ ਵਿਖਾ।**

(ਤੁਖਾਰੀ ਮਹਲਾ ੪)

ਗੁਰੂ ਹਰਿ ਰਾਇ ਜੀ ਜਦ ਆਪੂੰ ਖਡੂਰ ਸਾਹਿਬ, ਗੋਇੰਦਵਾਲ, ਤਰਨਤਾਰਨ, ਹਰਿਮੰਦਰ ਸਾਹਿਬ ਤੇ ਨਨਕਾਣਾ ਸਾਹਿਬ ਸੰਗਤਾਂ ਨਾਲ ਗਏ ਤਾਂ ਸਾਡੇ ਲਈ ਪੂਰਨੇ ਪਾਉਣ ਲਈ ਆਸਣ ਜ਼ਮੀਨ ਤੇ ਲਗਾਇਆ ਤੇ ਬਿਸ੍ਰਾਮ ਵੀ ਭੁੰਜੇ ਕੀਤਾ। ਪਲੰਘ, ਮੰਜਾ ਨਾ ਵਰਤਿਆ।

ਜਦ ਸੰਗਤਾਂ ਪੁੱਛਿਆ ਕਿ ਗੁਰ-ਧਾਮਾਂ ਦੀ ਯਾਤਰਾ ਵੇਲੇ ਕੀ ਸੰਭਾਲਾਂ ਰੱਖਣੀਆਂ ਚਾਹੀਦੀਆਂ ਹਨ ਤਾਂ ਸਤਵੇਂ ਪਾਤਸ਼ਾਹ ਨੇ ਫ਼ਰਮਾਇਆ :

**ਜਾਂ ਗੁਰੂ ਕੇ ਜਾਈਐ ਤਾਂ ਇਕ ਮਨ, ਇਕ ਚਿਤਿ, ਗੁਰੂ ਅਰਾਧਦਿਆਂ, ਕੀਰਤਨ ਕਰਦਿਆਂ ਸੁਣਦਿਆਂ ਜਾਈਐ।** ਰਾਹਿ ਜਾਂਦਿਆਂ ਸਤ, ਜਤ, ਸੰਤੋਖ, ਧਰਮ, ਜਪੁ, ਤਪੁ, ਅਨੰਦ ਖਿਮਾ ਦੇ ਘਰਿ ਹੋਇ ਜਾਵੈ।

ਅਤੇ ਸਦਾ ਕੀਰਤਨ ਗੁਣ ਗੋਵਿੰਦ, ਕਥਾ ਸ਼ਬਦ ਸਾਖੀ ਕਾ ਪ੍ਰਗਾਸ ਹੁੰਦਾ ਜਾਇ।

ਹਾਸਾ, ਠੱਠਾ ਮੱਸ਼ਕਰੀ ਨਹੀਂ ਕਰਨੀ।

**ਜੋ ਕੋਈ ਚੇਸ਼ਟਾ, ਚੱਸਕੇ ਜਾਂ ਗਰਜ਼ਾਂ ਰੱਖ ਨਾਲ ਟੁਰੇ ਹਨ, ਉਨ੍ਹਾਂ ਨੂੰ ਕੋਈ ਢੋਈ ਨਹੀਂ।**

ਗਰਬ ਗੁਮਾਨ ਅਭਿਮਾਨ, ਨਜ਼ਰ ਬਿਕਾਰੀ ਨਹੀਂ ਰੱਖਣੀ। ਨਿੰਮ੍ਰਤਾ ਧਾਰ ਟੁਰਨਾ ਹੈ।

ਕਿਸੇ ਨੇ ਬਾਹਰੋਂ ਰੁਕ ਕੇ ਜਾਂ ਵੱਖਰਾ ਪਕਾਉਣ ਲਈ ਪ੍ਰਬੰਧ ਨਹੀਂ ਕਰਨਾ। ਜੋ ਲੰਗਰ ਪੱਕੇ, ਉਸ ਨੂੰ ਸ਼ਰਧਾ ਨਾਲ ਪੰਗਤਿ ਬੈਠ ਛਕਣਾ ਹੈ।

ਜਿਥੇ ਪੜਾਅ ਹੋਵੈ, ਦੀਵਾਨ ਸਜ ਜਾਣ।

ਵੱਧ ਤੋਂ ਵੱਧ ਸਮਾਂ ਗੁਰਬਾਣੀ ਸੁਣਨ ਤੇ ਉਪਦੇਸ਼ ਗ੍ਰਹਿਣ ਕਰਨ ਲਈ ਹੀ ਲਗਾਉਣਾ ਹੈ।

ਕਿਸੇ ਉਚੇਚੇ ਸੁਖ ਸਾਧਨ ਲਈ ਯਾਚਨਾ ਨਹੀਂ ਕਰਨੀ।

**ਜਿਥੋਂ ਤੱਕ ਹੋ ਸਕੇ ਸੇਵਾ ਵਿਚ ਹੱਥ ਸਫਲ ਕਰਨੇ ਹਨ।**

❑

ਤਿਹੱਤਰ

# ਸ਼ਬਦ ਕੀ ਪ੍ਰੀਤਿ, ਪ੍ਰਮੇਸ਼ਰ ਕੀ ਪ੍ਰੀਤਿ

ਗੁਰੂ ਹਰਿ ਰਾਇ ਜੀ ਨੇ ਬਚਨ ਕੀਤਾ :

**ਪ੍ਰਮੇਸ਼ਰ ਕੀ ਮੂਰਤ ਜੋ ਸ਼ਬਦ ਮਰੈ**

**ਸ਼ਬਦ ਗੁਰੂ ਹੈ। ਸੁਰਤਿ ਚੇਲਾ ਹੈ।**

**ਜੋ ਸ਼ਬਦੈ ਨੂੰ ਮਿਲਿਆ, ਸੋ ਗੁਰੂ ਪਾਰਬ੍ਰਹਮ ਪਰਮੇਸਰ ਨੋ ਮਿਲਿਆ।**

ਸੰਸਾਰ ਸ਼ਬਦੈ ਕਾ ਭੇਦ ਪਾਇਦਾ ਨਾਹੀ, ਫਿਰਦਾ ਰਹਿੰਦਾ ਹੈ। ਅਤੇ ਵਿਛੜ ਚੋਟਾਂ ਖਾਂਦਾ ਹੈ।

ਜੇ ਕੋਈ ਸ਼ਬਦੈ ਨਾਲ ਪ੍ਰੀਤਿ ਲਾਇ, ਸਿ ਪਰਮੇਸ਼ਰ ਨਾਲ ਪ੍ਰੀਤ ਲਾਇ।

**ਸ਼ਬਦ ਕੀ ਪ੍ਰੀਤਿ ਪਰਮੇਸ਼ਰ ਨਾਲ ਪ੍ਰੀਤਿ ਹੈ।**

ਪ੍ਰੀਤਿ ਲਾਇ ਕਰਿ ਅੰਮ੍ਰਿਤ ਪੀ ਅਘਾਵੈ।

ਉਸ ਨੋ ਕਿਤੈ ਹੋਰਥੈ ਬੋਲੈ ਦੀ ਤ੍ਰਿਸ਼ਨਾ ਰਹੈ ਨਾਹੀ।

ਉਸ ਪੁਰਖ ਨੋ ਸਭੁ ਤ੍ਰਿਭਵਣ ਕੀ ਸੋਝੀ ਹੋਇ ਆਵੈ।

ਉਹ ਪਰਮੇਸ਼ਰ ਕੀ ਮੂਰਤਿ ਹੋਵੈ ਅਤੇ ਸੰਸਾਰ ਸਭੁ ਉਸ ਪੁਰਖ ਕਾ ਸੇਵਕ ਹੋਵੈ।

ਜੇਤਾ ਪਰਮੇਸ਼ਰ ਕਾ ਪਰਤਾਪ, ਤੇਤਾ ਉਸ ਪੁਰਖ ਕਾ।

❑

ਚੁਹੱਤਰ

# ਚਰਨੀਂ ਨਹੀਂ ਹੱਥ ਲਗਾਣਾ

ਗੁਰੂ ਨਾਨਕ ਦੇਵ ਜੀ ਨੇ ਪੈਰੀ ਪੌਣਾ ਜੱਗ ਵਰਤਾਇਆ ਸੀ ਕਿ ਲੋਕਾਂ ਵਿਚੋਂ ਤਕੱਬਰ ਤੇ ਹੰਕਾਰ ਹਟੇ ਤੇ ਨਿੰਮ੍ਰਤਾ ਆਵੇ।

**ਖੰਡੇ ਕੀ ਪਾਹੁਲ ਹੁਕਮ ਫ਼ਰਮਾਯਾ**

ਗੁਰੂ ਗੋਬਿੰਦ ਸਿੰਘ ਜੀ ਨੇ ਇਕੋ ਬਾਟੇ, ਇਕੋ ਥਾਂ, ਇਕੋ ਵੇਲੇ, ਪਹਿਲਾਂ ਨੈਣਾਂ ਵਿਚ ਅੰਮ੍ਰਿਤ ਦੇ ਛੱਟੇ ਤੇ ਫਿਰ ਗਗਨ ਨਗਰ ਤੇ ਪਿਛੋਂ ਪਿਲਾ ਹਰ ਵਾਰੀ :

**'ਵਾਹਿਗੁਰੂ ਜੀ ਕਾ ਖਾਲਸਾ**
**ਵਾਹਿਗੁਰੂ ਜੀ ਕੀ ਫ਼ਤਹ'**

ਬੋਲ-ਬੁਲਵਾ ਹਉ ਮੂਲੋਂ ਮੁਕਾ ਦਿੱਤੀ ਪਰ ਨਾਲ ਹੀ ਦੇਖ ਲਿਆ ਸੀ ਕਿ ਮਤੇ ਨਿੰਮ੍ਰਤਾ, ਹੀਣਤਾ ਦਾ ਰੂਪ ਨਾ ਧਾਰ ਲਵੇ, ਸੋ ਹੁਕਮ ਕੀਤਾ ਕਿ ਇਕ ਗਾਗਰ ਸਤਲੁਜ ਦੇ ਪਾਣੀ ਨਾਲ ਭਰ ਲਿਆਵੋ। ਭਰੀ ਗਾਗਰ ਨੂੰ ਪਾਸ ਮੰਗਵਾ ਕੇ, ਚਰਨ ਧੋ ਕੇ ਦੂਜੀ ਗਾਗਰ ਵਿਚ ਪਾ ਕੇ, ਮੁਹਰਬੰਦ ਕਰ ਤੇ ਲਾਖ ਲਗਾ ਕੇ, ਸਤਲੁਜ ਵਿਚ ਹੀ ਸੁਟਵਾ ਦਿੱਤੀ ਤਾਂਕਿ ਹੁਣ ਕੋਈ ਚਰਨਾਂ ਤੇ ਨਾ ਝੁਕੇ ਤੇ ਹੁਕਮ ਕੀਤਾ ਕਿ ਖੰਡੇ ਦੀ ਪਾਹੁਲ ਹੀ ਲੈਣੀ।

ਮਹਿਮਾ ਪ੍ਰਕਾਸ਼ ਦੇ ਸ਼ਬਦਾਂ ਵਿਚ :

**ਖੰਡੇ ਕੀ ਪਾਹੁਲ ਭਈ ਤਯਾਰ।**
**ਤਬ ਸਿਖ ਮੁਖੀਆ ਪ੍ਰਭ ਲੀਏ ਹਕਾਰ।**
**ਨਿਜ ਚਰਨ ਪਖਾਲ ਗਾਗਰੇ ਧਰਾ।**
**ਕਰ ਬੰਦ ਲਖੌਟਾ ਮੁਹਰ ਮੁਖ ਕਰਾ।**
**ਸਤਰੁਦ੍ਰ ਮਾਹਿ ਅਮਾਨ ਧਰਾਇਆ।**
**ਖੰਡੇ ਕੀ ਪਾਹੁਲ ਹੁਕਮੁ ਠਹਿਰਾਇਆ। ੩।**

(ਸਾਖੀ ਪਾਤਸ਼ਾਹੀ ਦਸਵੀਂ, ਸਾਖੀ ੧੮)

ਸ਼ਹੀਦ ਬਿਲਾਸ ਕ੍ਰਿਤ ਭਾਈ ਸੇਵਾ ਸਿੰਘ, ਜਿਸ ਦਾ ਸੰਪਾਦ ਗਿਆਨੀ ਗਰਜਾ ਸਿੰਘ ਨੇ ਕੀਤਾ ਹੈ, ਵਿਚ ਵੀ ਐਸਾ ਹੀ ਦਰਜ ਹੈ :

ਦੋਹਰਾ

ਸਤ੍ਰਹ ਸੈ ਬਾਵਨ ਵਿਖੇ, ਪੰਥ ਖਾਲਸਾ ਸਾਜ।
ਵਿਸਾਖੀ ਕੇ ਦਿਵਸ ਮੈ ਕਲਗੀਧਰ ਮਹਾਰਾਜ। ੬੯।
ਚਰਨ ਪਹੁਲ ਗੋਬਿੰਦ ਗੁਰ, ਗਾਗਰ ਬੀਚ ਪਵਾਇ।
ਚੌਪਤ ਰਾਇ ਥੀਂ 'ਜਯੋਂ ਕਹਯੋਂ',
ਦਿਓ ਨਦੀ ਮਧ ਰਖਵਾਇ। ੭੭।

❑

ਪੰਝੱਤਰ

# ਗਾਂ ਸਬੰਧੀ ਗੁਰੂ ਰਵੱਯਾ

ਮਹਿਮਾ ਪ੍ਰਕਾਸ਼ ਵਾਰਤਕ ਵਿਚ ਵਾਰਤਾ ਹੈ :

**ਇਹ ਤੋ ਪਸ਼ੂ ਹੈ**

**ਰਾਜਿਆਂ ਪੈਗ਼ਾਮ ਕੀਆ।**

ਜੀ ਆਪ ਹਮਾਰੇ ਘਰ ਪਹਾੜ ਉੱਪਰ ਆਈਏ। ਅਨੰਦਪੁਰ ਛੋੜ। ਸਤਿਗੁਰ ਕਲਗੀਧਰ ਅੰਤਰਜਾਮੀ, ਸਭ ਕੇ ਚਿਤ ਕੀ ਜਾਨਣਹਾਰ ਨੇ ਸਭ ਬਿਧਿ ਬੁਝੀ। ਜੋ ਇਹ (ਰਾਜੇ) ਮਲੇਛਾਂ ਸਾਥ ਮਿਲ ਕੇ ਦਗ਼ਾ ਕੀਆ ਚਾਹਤੇ ਹੈਂ।

ਤਾਂ ਰਾਜਿਆਂ ਮਾਤਾ ਨਾਨਕੀ ਜੀ ਪਾਸ ਜੋ ਗੁਰੂ ਜੀ ਦੀ ਦਾਦੀ ਜੀ ਸੀ, ਪਾਸ ਪੈਗ਼ਾਮ ਕੀਯਾ :

ਜੋ ਹਮ ਗਊ ਵ ਬ੍ਰਹਮਣ ਵ ਜਨੇਊ ਦਰਮਿਆਨ ਦੇਤੇ ਹੈਂ।
ਆਪ ਸੇ ਦਗ਼ਾ ਨ ਕਰਹਿਗੇ।

ਤਬ ਮਾਤਾ ਜੀ ਨੇ ਗੁਰੂ ਜੀ ਪਾਸ ਕਹਾ :

ਇਹ ਰਾਜਿਆਂ ਕਾ ਪਰੋਹਤ ਪਮਾ ਨਾਮੇ ਆਇਆ ਹੈ। ਰਾਜੇ ਗਊ ਵ ਬ੍ਰਾਹਮਣ ਵ ਜਨੇਊ ਦਰਮਿਆਨ ਦੇਤੇ ਹੈਂ ਤੇ ਸ਼ਪਤ ਕਰਤੇ ਹੈਂ ਤਦ ਸਤਿਗੁਰ ਨੇ ਬਚਨ ਕੀਤਾ :

**ਜੋ ਇਸ ਗਊ ਕੋ ਛੋਡ ਦੇਹੁ, ਇਹ ਤੋ ਪਸ਼ੂ ਹੈ।**
**ਇਹ ਨਾ ਕਿਛੁ ਬੋਲੇ ਨ ਕਹੇ। ਇਸ ਕੀ ਕਿਆ ਕਸਮ।**

❑

ਛਿਹੱਤਰ

# ਅੰਮ੍ਰਿਤ ਛਕਣ ਤੇ ਛਕਾਉਣ ਵੇਲੇ ਕਲਗੀਧਰ ਦੇ ਕਹੇ ਬਚਨ

ਗੁਰਬਿਲਾਸ ਕ੍ਰਿਤ ਕੁਇਰ ਸਿੰਘ ਅਨੁਸਾਰ ਗੁਰੂ ਗੋਬਿੰਦ ਸਿੰਘ ਨੇ ਜਦ ਕ੍ਰਿਪਾਨ ਸੂਤ ਸਿਰ ਮੰਗੇ ਸਨ ਤਾਂ ਇਹ ਕਹਿਆ ਸੀ :

> ਜਾ ਵਿਧਿ ਅੰਮ੍ਰਿਤ ਤੁਮ ਗੁਰ ਪਾਯੋ।
> ਤੈਸੇ ਮੋਹਿ ਮਿਲਾਯੋ ਭਾਯੋ

**ਸਨਮੁਖ ਸਿਖ ਹੈ ਕੋਈ।**

**ਸੀਸ ਭੇਟ ਗੁਰ ਦੇਵੇ ਕੋਈ।**

ਉਨ੍ਹਾਂ ਦੀ ਆਵਾਜ਼ ਤੇ ਪੰਜ, ਦਇਆ (ਸਿੰਘ), ਧਰਮ (ਸਿੰਘ), ਹਿੰਮਤ (ਸਿੰਘ), ਮੁਹਕਮ (ਸਿੰਘ) ਤੇ ਸਾਹਿਬ (ਸਿੰਘ) ਨਿੱਤਰੇ ਸਨ।

ਪੂਰੀ ਰਹਤ ਦੱਸਣ ਉਪਰੰਤ ਕਲਗੀਧਰ ਨੇ ਕਿਹਾ ਸੀ :

ਸਦਾ ਉੱਜਲ ਬਸਤ੍ਰ ਪਹਿਨਣਾ, ਅਲਪ ਅਹਾਰ, ਕੇਸਾਂ ਦੀ ਸੰਭਾਲ ਕਰਨੀ

ਅਤੇ

**ਦਿਜੈ ਦਾਨ ਭੁਖੈ, ਲਹੋ ਜਾਇ ਪਯਾਰੇ।**
**ਦਿਵਾਨੰ ਲਗਾਵੈ, ਸੁਨੇ ਸ਼ਬਦ ਸਾਰੇ।**
**ਗੁਰੂ ਗ੍ਰੰਥ ਜਾਨੋ ਸਦਾ ਅੰਗ ਸੰਗੰ। ੪੪।**

(ਅਧਿਆਇ ਨੌਵਾਂ)

ਫਿਰ ਕਿਹਾ :

**ਜਹਾਂ ਧਰਮਸਾਲਾ ਤਹਾਂ ਨੀਤ ਜੈਯੈ।**
**ਗੁਰ ਦਰਸ ਕੀਜੈ, ਮਹਾਂ ਸੁਖ ਪੈਯੈ।**
**ਜਪੋ ਵਾਹਿਗੁਰੂ ਜਾਪ ਚੀਤੇ ਸਦਾ ਹੀ।**
**ਸਦਾ ਨਾਮ ਲੀਜੈ, ਗੁਰੂ ਗੀਤ ਗਾਹੀ। ੪੫।**

ਦੇਗ ਤੇਗ ਨੂੰ ਵਿਸਾਰਨਾ ਨਹੀਂ ਅਤੇ ਜ਼ੁਲਮ ਤੇ ਜ਼ਾਲਮ ਦੇ ਵਿਰੁੱਧ ਡਟੇ ਰਹਿਣਾ। ਜਿੱਤ ਕਦਮ ਚੁੰਮੇਗੀ। ਕਿਸੇ ਦੀ ਅਧੀਨਗੀ ਨੂੰ ਸਹਣ ਨਹੀਂ ਕਰਨਾ। ਸੁਤੰਤਰ ਵਿਚਰਨਾ। ਰੱਜ ਕੇ ਰਾਜ ਕਮਾਓ। ਝੂਠ ਤੇ ਚੰਚਲਤਾ ਨੂੰ ਨਿਕਟ ਨਹੀਂ ਆਉਣ ਦੇਣਾ :

**ਸਦਾ ਦੇਗ ਤੇਗੰ, ਤੁਮੈ ਜੀਤ ਹੋਈ।**
**ਸਫ਼ਾ ਮਾਰ ਯਾਮਨੀ, ਕਰੋ ਦੂਰ ਸੋਈ।**
**ਸਵੈਯਾ।**
**ਬਾਜ ਉਡਾਇ ਸਦਾ ਕਰ ਰਾਜ**
**ਨਹੀ ਮਨ ਚੰਚਲ ਝੂਠ ਲਖਾਹੀ।**

ਖੰਡੇ ਦਾ ਅੰਮ੍ਰਿਤ ਇਸ ਲਈ ਦਿੱਤਾ ਹੈ ਕਿ ਪਈਆਂ ਕਾਣਾਂ ਨਿਕਲ ਜਾਣ ਅਤੇ ਖੰਡੇ ਦੀ ਪਾਹੁਲ ਲੈ ਕੇ ਖੰਡੇ ਤੋਂ ਨਾ ਡਰਨ :

**"ਕਾਣ ਕੂਟ ਵਾਂਗ ਲੋਹੇ ਕਰੈਂ।**
**ਖੰਡੇ ਪਾਹੁਲ ਪੀ, ਖੰਡਯੋਂ ਨ ਟਰੈਂ।**

ਅੰਤ ਨੂੰ ਕਿਹਾ :

ਸਿੱਖਾਂ ਨੂੰ ਭਰਾ ਵਾਂਗ ਪਿਆਰ ਦੇਣਾ ਅਤੇ ਵੱਡਿਆਂ ਦਾ ਆਦਰ ਕਰਨਾ, ਬੁੜਿਆਂ ਦੀ ਲੋੜ ਪੂਰੀ ਕਰਨੀ, ਤੁਰਕਾਂ (ਰਾਜ) ਦਾ ਦਾਬਾ ਮਨ ਤੇ ਨਹੀਂ ਪੈਣ ਦੇਣਾ। ਇਹ ਹੀ ਵੱਡੀ ਰਹਿਤ ਹੈ :

**ਸਿਖ ਸੋ ਭ੍ਰਾਤ ਸਮ ਲਖੀਏ ਮਨ,**
**ਆਪ ਤੇ ਬ੍ਰਿਧ ਕੀ ਪੂਜ ਕਰਾਹੀ।**
**ਆਪ ਸਮਾਂ ਕਰੀਏ ਹਿਤ ਕਾਰਣ,**
**ਨੀਵ ਲਖੋ ਕਾਰੁਨੰ ਮਯ ਆਹੀ।**
**ਤੁਰਕ ਮਲੇਛ ਕੁਸੰਗੀ ਉਪੇਖਯ ਸੁ,**
**ਯਾ ਬਿਧਿ ਬਾਤ ਕਹੀ ਗੁਰ ਚਾਹੀ। ੧੩। ੪੭।**

ਇਤਨਾ ਆਖ ਕੇ ਗੁਰੂ ਪਾਤਸ਼ਾਹ ਸਿੰਘਾਸਨ ਤੋਂ ਹੇਠਾਂ ਉਤਰ ਆਏ ਅਤੇ ਸਭਨਾਂ ਦੇ ਦੇਖਦੇ ਹੀ ਦੇਖਦੇ ਦੋਵੇਂ ਹੱਥ ਜੋੜ ਬੇਨਤੀ ਕੀਤੀ ਕਿ ਅੰਮ੍ਰਿਤ ਦੀ ਦਾਤ ਮੈਨੂੰ ਵੀ ਬਖ਼ਸ਼ੋ। ਹੁਣ ਜਟ-ਗ਼ੈਰ ਜੱਟ, ਉੱਚੇ-ਨੀਵੇਂ, ਗੁਰੂ-ਚੇਲੇ ਦਾ ਕੋਈ ਅੰਤਰ ਨਹੀਂ ਰਹਿਆ। ਬਿਲਕੁਲ ਉਂਝੇ ਹੀ ਮੈਨੂੰ ਖਾਲਸਾ ਸਜਾਓ, ਜਿਵੇਂ ਗੁਰੂ ਨੇ ਤੁਹਾਨੂੰ ਬਣਾਇਆ ਹੈ :

**ਉਤਰ ਸਿੰਘਾਸਨ, ਜੁਗ ਕਰ ਜੋਰੀ।**
**ਅੰਮ੍ਰਿਤ ਲੇਤ ਆਪ ਸੁਖ ਗੋਰੀ।**
**ਬੈਸ ਸ਼ੂਦ੍ਰ ਏ ਜਾਟ ਅਪਾਰਾ।**
**ਤਾਕੋ ਪੰਥ ਮਾਹ ਮੈ ਧਾਰਾ।**
**ਸਭ ਜਗ ਰਾਜ ਤੋਹਿ ਕੇ ਦੀਨਾ।**
**ਪੁਨਿ ਬਿਧਿ ਸੋ ਤੁਮ ਕੋ ਗੁਰ ਕੀਨਾ। ੫੬।**

ਇਹ ਨਿੰਮ੍ਰਤਾ ਦੇ ਬਚਨ ਸੁਣ ਕੇ ਪੰਜ ਪਿਆਰੇ ਚੁੱਪ ਹੋ ਗਏ ਪਰ ਪੰਜਾਂ ਵਿਚੋਂ ਇਕ ਨੇ ਕਿਹਾ :

'ਪਾਤਸ਼ਾਹ! ਤੁਹਾਡੇ ਚਰਨਾਂ ਕਰ ਕੇ ਰਾਜ ਪਾਇਆ ਹੈ, ਇਹ ਅਸੀਂ ਕਿਵੇਂ ਕਰੀਏ :

ਗੁਰ-ਚੇਲੇ ਦੀ ਸੰਸਾ ਮਿਟਾਉਣ ਵਾਲੇ ਗੁਰੂ ਨੇ ਕਿਹਾ :

ਸਾਵਧਾਨ ਹੋ ਕੇ ਅੰਮ੍ਰਿਤ ਦੀ ਦਾਤ ਦਿਓ। ਸੰਸਾ ਨਾ ਕਰੋ। ਪੰਥ ਵਾਹਿਗੁਰੂ ਨੇ ਸਾਜਿਆ ਹੈ। **ਮੈਂ ਵੀ ਉਸਦਾ ਇਕ ਨਿਮਾਣਾ ਜਿਹਾ ਸੇਵਕ ਹਾਂ। ਅੰਮ੍ਰਿਤ ਉਸੇ ਤਰ੍ਹਾਂ ਪਿਲਾਓ, ਜਿਵੇਂ ਤੁਸਾਂ 'ਗੁਰੂ' ਕੋਲੋਂ ਲਿਆ ਹੈ।**

ਨਾਲ ਰਲਾ ਕੇ ਖਾਲਸਾ ਹੋਣ ਦੀ ਮੁਹਰ ਲਗਾਓ।

ਜਿਵੇਂ ਗੁਰੂ ਤੇਗ਼ ਬਹਾਦਰ ਤੇ ਮੇਰੇ ਵਿਚ ਅੰਤਰ ਨਹੀਂ, ਤਿਵੇਂ ਹੀ ਤੁਹਾਡੇ ਤੇ ਮੇਰੇ ਵਿਚ ਵਿੱਥ ਨਹੀਂ ਹੈ :

**ਜਾ ਵਿਧਿ ਅੰਮ੍ਰਿਤ ਤੁਮ ਗੁਰ ਪਾਯੋ।**
**ਤੈਸੇ ਮੋਹਿ ਮਿਲਾਯੋ ਭਾਯੋ।**
**ਓਤ ਪੋਤ ਗੁਰ ਸਿਖ ਜਗ ਜਾਨੋ।**
**ਜੈਸੇ ਨੋਮ ਗੁਰ ਸੰਗ ਸੋ ਮਾਨੋ।**

ਇਹ ਨਾ ਭੁੱਲਣਾ :

**ਸਿਖ ਹੋਣ ਕਠਨ ਪਛਾਣੀਐ,**
**ਗੁਰ ਰੂਪ ਸਿਖ ਸੰਸਾ ਨਹੀ।**
**ਤੁਮ ਤਜੋ ਸੰਸਾ ਆਦਿ ਹੀ**
**ਇਹ ਬਾਤ ਕਰਨੀ ਹੈ ਸਦਾ।**
**ਇਹ ਪੰਥ ਹੋ ਤੇ ਆਇ ਹੈ**
**ਯਾ ਭਾਂਤ ਹੀ ਧਾਰੋ ਮੁਦਾ। ੬੨।**

(ਅਧਿਆਇ ਨੌਵਾਂ, ਖਾਲਸਾ ਪੰਥ ਦੀ ਰਚਨਾ)

ਪੰਜਾਂ ਪਿਆਰਿਆਂ ਨੇ ਕਲਗੀਧਰ ਨੂੰ ਵੀ ਉਸੇ ਤਰ੍ਹਾਂ ਅੰਮ੍ਰਿਤ ਛਕਾਇਆ। ਨਾਮ ਗੋਬਿੰਦ ਸਿੰਘ ਰੱਖਿਆ ਤੇ ਰਹਿਤ ਵੀ ਉਸੇ ਤਰ੍ਹਾਂ ਦ੍ਰਿੜ੍ਹਾਈ ਪਰ ਨਾਲ ਇਹ ਵੀ ਕਿਹਾ ਤੁਹਾਡੇ ਲਈ ਇਕ ਇਹ ਵੀ ਰਹਿਤ ਹੈ :

ਸਿੱਖਾਂ ਦੇ ਸਦਾ ਅੰਗ ਸੰਗ ਰਹਿਣਾ ਤੇ ਜਦ ਕਦੇ ਭੀੜ ਬਣੇ ਪੰਥ ਕੋ ਤਾਂ ਆਪ ਖੰਡਾ ਉਠਾ ਕੇ ਸਹਾਇਤਾ ਕਰਣੀ :

**ਰਹਤ ਗੁਰੰ ਅਸ ਭਾਖਤ ਤੇ,**
**ਸਿਖ ਸੰਗ ਰਹੋ ਅਸਪਾਨ ਸੁ ਧਾਰੀ।**
**ਜੋ ਕਹੂੰ ਭੀੜ ਪੜੇ ਗੁਰ ਸਿਖ ਕੋ,**
**ਤਹਿ ਹੋਹੁ ਸਹਾਇ ਜਿਨੈ ਮਨ ਸਾਰੀ। ੬੫।**

**ਹੁਣ ਇਹ ਬਹਿਸ ਮੂਲੋਂ ਹੀ ਬੰਦ ਹੋ ਜਾਣੀ ਚਾਹੀਦੀ ਹੈ ਕਿ ਅੰਮ੍ਰਿਤ ਛਕਣਾ ਚਾਹੀਦਾ ਹੈ ਜਾਂ ਨਾਂਹ। ਜਿਸ ਦਾਤ ਦੀ ਕਲਗੀਆਂ ਵਾਲੇ ਨੇ ਹੱਥ ਜੋੜ ਯਾਚਨਾ ਕੀਤੀ ਅਸੀਂ ਕੌਣ ਵਿਚਾਰੇ ਹਾਂ ਕਿ ਉਸ ਬਾਰੇ ਦੋ ਰਾਵਾਂ ਰੱਖੀਏ।**

❑

ਸਤੱਤਰ

# ਪਾਉਂਟਾ ਸਾਹਿਬ

ਗੁਰੂ ਗੋਬਿੰਦ ਸਿੰਘ ਜੀ ਨੇ ਆਪ੍ਹੂੰ ਬਚਿਤ੍ਰ ਨਾਟਕ ਵਿਚ ਲਿਖਿਆ ਹੈ ਕਿ :

**ਸਬਜ਼ ਸੁਹਾਇ ਬਿਨ ਪੰਕ ਹੈ ਸੁਥਾਇ**

**ਦੇਸ ਚਾਲ ਹਮ ਤੇ ਪੁੰਨਿ ਭਈ।**

**ਸ਼ਹਰ ਪਾਉਂਟਾ ਕੀ ਸੁਧਿ ਲਈ।**

ਪਾਉਂਟਾ ਸਾਹਿਬ ਨੂੰ ਚੁਣਨ ਦਾ ਵੱਡਾ ਕਾਰਨ ਮਹਾਰਾਜ ਨੇ ਲਿਖਿਆ ਹੈ ਕਿ ਜਮਨਾ ਅਠਖੇਲੀਆਂ ਭਰਦੀ ਮਨ ਨੂੰ ਲੁਭਾਂਦੀ ਸੀ :

**ਕਾਲਿੰਦ੍ਰੀ ਤਟਿ ਕਰੇ ਬਿਲਾਸਾ।**

**ਅਨਿਕ ਭਾਂਤਿ ਕੇ ਪੇਖਿ ਤਮਾਸਾ। ੨।**

ਸੂਰਜ ਪ੍ਰਕਾਸ਼ ਵਿਚ ਲਿਖਿਆ ਹੈ ਕਿ ਮਹਾਰਾਜ ਨੂੰ ਮੇਦਨੀ ਪ੍ਰਕਾਸ਼ ਨੇ ਕਹਿਆ ਸੀ ਕਿ ਪਾਉਂਟਾ ਸਾਹਿਬ ਇਕ ਐਸਾ ਅਸਥਾਨ ਹੈ ਜਿੱਥੇ

**ਇਕ** ਤਾਂ ਜਮਨਾ ਦਾ ਪਰਵਾਹ ਸਦਾ ਚਲਦਾ ਰਹਿੰਦਾ ਹੈ,

**ਦੂਜੇ**, ਕਿਨਾਰੇ ਉੱਚੇ-ਉੱਚੇ ਹਨ। ਦਰਿਆ ਨਜ਼ਾਰਾ ਬਣਾਂਦਾ ਹੈ।

**ਤੀਜੇ**, ਪਹਾੜਾਂ ਦਾ ਸਿਲਸਿਲਾ ਜਿਧਰ ਨਜ਼ਰ ਮਾਰੋ ਮੁੱਕਣ ਤੇ ਨਹੀਂ ਆਉਂਦਾ,

**ਚੌਥੇ**, ਅੱਖਾਂ ਨੂੰ ਭਾਉਂਦੀ ਸੁੰਦਰ ਹਰਿਆਵਲੀ ਹੈ,

**ਪੰਜਵੇਂ**, ਬਗ਼ੈਰ ਚਿੱਕੜ ਤੋਂ ਪਹਾੜੀਆਂ ਹਨ,

**ਛੇਵੇਂ**, ਖੁਲ੍ਹੀ ਦੂਨ ਹੈ ਅਤੇ

**ਸੱਤਵੇਂ**, ਮੈਦਾਨੀ ਇਲਾਕਾ ਵੀ ਕਾਫ਼ੀ ਹੈ :

**ਜਮਨਾ ਪ੍ਰਵਾਹ ਇਕ**

**ਦੂਸਰੇ ਉਤੰਗ ਤਟ**

**ਤੀਸਰੇ ਤਰੁਨਿ ਠਟ**

**ਸਲਨ ਕੀ ਸੈਲ ਹੈ।**

**ਸਬਜ਼ੀ ਸੁਹਾਇ**

**ਬਿਨ ਪੰਕ ਹੈ ਸੁ ਥਾਇ**

**ਸੁਭ ਦੂਣ ਬਿਸਥਾਰ**
**ਸੁ ਉਦਾਰ ਚਲੈ ਗੈਲ ਹੈ।**

(ਰੁਤ ਪਾਲੀ, ਅੰ: ੪੬)

ਇਹ ਸੁਣ ਕੇ ਮਹਾਰਾਜ ਨੇ ਉਥੇ ਹੀ ਕਿਲ੍ਹਾ ਉਸਾਰਨ ਲਈ ਹੁਕਮ ਦਿੱਤਾ। ਆਪਣੇ ਹੱਥੀਂ ਨੀਂਹ ਰੱਖੀ। ਇਕ ਹਜ਼ਾਰ ਰੁਪੈ ਦਾ ਕੜਾਹ ਪ੍ਰਸ਼ਾਦ ਕਰਾ ਕੇ ਅਰੰਭਿਆ ਤੇ ੧੨ ਦਿਨਾਂ ਵਿਚ ਕਿਲ੍ਹਾ ਬਣ ਕੇ ਵੀ ਤਿਆਰ ਹੋ ਗਿਆ। **'ਦਿਨ ਦ੍ਵਾਦਸ਼ ਮੈ ਸਭ ਤਯਾਰ ਕਰਯੋ'** ਦੀ ਇਤਿਹਾਸਕ ਗਵਾਹੀ ਹੈ।

❑

# ਅਨੰਦਪੁਰ ਸਾਹਿਬ

> **ਆਦਿ ਰੂਪ ਖਾਲਸੇ ਵਾਸੀ**

ਦਰਬਾਰੀ ਕਵੀ ਹੰਸ ਰਾਮ ਜੀ, ਜਿਨ੍ਹਾਂ ਦੇ ਪੜੋਤੇ ਹਿੰਦੀ ਦੇ ਪ੍ਰਸਿੱਧ ਕਵੀ ਚੰਦ੍ਰ ਸ਼ੇਖਰ ਬਾਜਪਈ ਸਨ, ਨੇ ਸ੍ਰੀ ਅਨੰਦਪੁਰ ਸਾਹਿਬ ਦੀ ਮਹਿਮਾ ਗਾਂਦੇ ਲਿਖਿਆ ਹੈ ਕਿ **ਅਨੰਦਪੁਰ, ਅਨੰਦ ਦੀ ਜੜ੍ਹ** ਮੂਲ ਥਾਂ (ਅਨੰਦ ਕੋ ਕੰਦ) ਹੈ। ਦਰਿਆ ਵਿਚੋਂ ਉੱਠਦੀ ਮਿਰਗ ਜਲ ਦੀ ਲਹਿਰ ਤੇ ਅੱਖ ਨਹੀਂ ਟਿੱਕਦੀ। ਦਰਿਆ ਕਿਨਾਰੇ ਧਾਮ ਬਣਾ ਕੇ ਉੱਤੇ ਧਰਮ ਧੁਜਾਵਾਂ ਝੁਲਾ ਦਿੱਤੀਆਂ ਹਨ। ਬਾਗ਼ਾਂ ਦਾ ਨਗਰ ਹੈ। ਬਣ ਨਾਲ ਘਿਰਿਆ ਹੈ। ਖੂਹ ਤੇ ਸਰੋਵਰਾਂ ਦੀ ਇਤਨੀ ਭਰਮਾਰ ਹੈ ਕਿ ਸਾਗਰ ਦਾ ਭੁਲੇਖਾ ਪੈਂਦਾ ਹੈ। ਬਾਜ਼ਾਰ ਸੋਹਣੇ, ਦੁਕਾਨਾਂ ਉੱਚੀਆਂ ਤੇ ਉਨ੍ਹਾਂ ਵਿਚੋਂ ਹਰ ਸ਼ੈਅ ਮਿਲਦੀ ਹੈ। ਚਾਰ ਵਰਣ, ਚਾਰ ਆਸ਼ਰਮ ਹੀ ਅਨੰਦ ਪਾਉਂਦੇ ਹਨ। ਸਭ ਤੋਂ ਵੱਡੀ ਗੱਲ ਸੰਗਤ, ਸਿੱਖ ਤੇ ਮਸੰਦ ਤੱਕ ਜਿਥੇ ਦੁਖੀ ਨੂੰ ਦੇਖਦੇ ਹਨ, ਪੁੱਜ ਕੇ ਦੁੱਖ ਦੂਰ ਕਰਦੇ ਹਨ। ਉਸਾਰੀ ਦਾ ਕੰਮ ਹਰ ਵੇਲੇ ਲੱਗਾ ਹੋਇਆ ਹੈ। ਕਿਤਨੇ ਹੀ ਕਾਰੀਗਰ ਉਸਾਰੀ ਵਿਚ ਜੁਟੇ ਵੇਖੇ ਜਾ ਸਕਦੇ ਹਨ :

**ਤਾ ਕੇ ਕਿਹਿ ਬਿਧਿ ਬਰਨਿਯੇ,**<br>
**ਨਗਰ ਬਾਗ ਬਨ ਬ੍ਰਿੰਦ।**<br>
**ਕੂਪ ਤੜਾਗਨ ਕੇ ਲਖੇ,**<br>
**ਜਲ ਨਿਧਿ ਲਾਗਤ ਮੰਦ।**<br>
**ਹਾਟ ਘਾਟ ਬਾਂਧੇ ਸਭੇ,**<br>
**ਮਾਨਿਕ ਮੋਲ ਅਪਾਰ।**<br>
**ਤਾ ਮੈ ਜਟਿਤ ਭਲੇ ਕਿਯੇ,**<br>
**ਮਣਿ ਗਣ ਹੀਰਾ ਲਾਲ।**<br>
**ਰਚਨਾ ਰਚੀ ਰਚੈ ਅਜੋਂ,**<br>
**ਵਿਸੁ ਕਰਮਨ ਕੀ ਭੀਰ।**<br>
**ਧਾਮਨ ਧਰਮ ਧੁਜਾ ਬੰਧੀ,**<br>
**ਸ਼ਤ ਰੁਦ੍ਰਾ ਕੇ ਤੀਰ।**<br>
**ਚਾਰ ਬਰਣ ਚਾਰੋਂ ਜਹਾ**

**ਆਸ੍ਰਮ ਕਰਤ ਅਨੰਦ।**
**ਤਾ ਕੋ ਨਾਮ ਅਨੰਦਪੁਰ ਹੈ,**
**ਅਨੰਦ ਕੋ ਕੰਦ।**
**ਸੰਗਤ, ਸਿੰਘ, ਮਸੰਦ ਸਭ,**
**ਹੇਰ ਪਰੇ ਪਰ ਪੀਰ।**
**ਤਹਾਂ ਬਸਤ (ਗੁਰੂ) ਗੋਬਿੰਦ ਸਿੰਘ,**
**ਧਰਮ ਧੁਰੰਦਰ ਧੀਰ।**

ਗੁਰੂ ਤੇਗ਼ ਬਹਾਦਰ ਜੀ ਨੇ ਅਨੰਦਪੁਰ ਦੀ ਚੋਣ ਕਰਨ ਵੇਲੇ ਇਹ ਹੀ ਖ਼ਿਆਲ ਰੱਖਿਆ ਸੀ ਕਿ ਐਸਾ ਅਸਥਾਨ ਹੋਵੇ ਜੋ ਪਹਾੜੀਆਂ ਨਾਲ ਘਿਰਿਆ ਹੋਵੇ, ਕੁਦਰਤੀ ਨਜ਼ਾਰਿਆਂ ਨਾਲ ਰਮਣੀਕ ਵੀ ਹੋਵੇ ਅਤੇ ਰਣਨੀਤੀ ਅਨੁਸਾਰ ਅਗੰਮ, ਅਡਿੱਗ ਅਤੇ ਅਜਿੱਤ ਵੀ ਹੋਵੇ। ਇਸ ਦੀ ਨੀਂਹ 19 ਜੂਨ, ਸੰਨ 1665, ਮੁਤਾਬਕ 21 ਹਾੜ 1722 ਬਿਕ੍ਰਮੀ ਨੂੰ ਬਾਬਾ ਗੁਰਦਿੱਤਾ ਜੀ, ਪੋਤਰਾ ਬਾਬਾ ਬੁੱਢਾ ਜੀ ਨੇ ਰੱਖੀ ਸੀ।

**ਇਸ ਦਾ ਪਹਿਲਾ ਨਾਂ ਮਾਖੋਵਾਲ ਸੀ ਤੇ ਗੁਰੂ ਤੇਗ਼ ਬਹਾਦਰ ਜੀ ਵੇਲੇ 'ਨਾਨਕੀ ਚਕ' (ਨੌਵੇਂ ਪਾਤਸ਼ਾਹ ਦੀ ਮਾਤਾ ਜੀ) ਕਰ ਕੇ ਜਾਣਿਆ ਜਾਂਦਾ ਸੀ ਪਰ ਜਦ ਪਟਨਾ ਸਾਹਿਬ ਤੋਂ ਬਾਲਾ ਪ੍ਰੀਤਮ ਗੁਰੂ ਗੋਬਿੰਦ ਸਿੰਘ ਜੀ ਮਾਤਾ ਗੁਜਰੀ ਨਾਲ 'ਚਕ ਨਾਨਕੀ' ਆਏ ਤਾਂ ਪਿਤਾ ਗੁਰੂ ਤੇਗ਼ ਬਹਾਦਰ ਜੀ ਦੇ ਦਰਸ਼ਨ ਕਰਕੇ ਮਾਤਾ ਜੀ ਵੱਲ ਮੁੱਖ ਕਰਕੇ ਇਹ ਤੁਕ ਪੜ੍ਹੀ :**

**'ਅਨੰਦ ਭਇਆ ਮੇਰੀ ਮਾਇ**
**ਸਤਿਗੁਰੂ ਮੈ ਪਾਇਆ।'**

ਤਾਂ ਨੌਵੇਂ ਪਾਤਸ਼ਾਹ ਇਤਨੇ ਪ੍ਰਸੰਨ ਹੋਏ ਕਿ 'ਚਕ ਨਾਨਕੀ' ਦਾ ਨਾਮ ਹੀ 'ਅਨੰਦਪੁਰ' ਰੱਖ ਦਿੱਤਾ।

ਕਲਗੀ ਵਾਲੇ ਨੇ ਖਾਲਸਾ ਸਾਜਨ ਉਪਰੰਤ ਆਪੂੰ ਅਨੰਦਪੁਰ ਨੂੰ 'ਆਦਿ ਰੂਪ ਖਾਲਸੇ ਵਾਸੀ' ਕਿਹਾ।

ਅਕਾਲ ਬੁੰਗਾ, ਅਨੰਦਗੜ੍ਹ, ਸੀਸਗੰਜ, ਤਖ਼ਤ ਕੇਸਗੜ੍ਹ, ਗੁਰੂ ਕੇ ਮਹਲ, ਆਦਿ ਸਿੰਘਾਸਨ ਦਮਦਮਾ ਤੇ ਮੰਜੀ ਸਾਹਿਬ ਭੋਰਾ ਸਾਹਿਬ ਤੇ ਸਦਾ ਨਿਸ਼ਾਨ ਸਾਹਿਬ ਝੁਲਦੇ ਰਹਿੰਦੇ ਸਨ।

'ਖਾਲਸੇ ਦੀ ਵਾਸੀ' ਦਾ ਅਨੰਦਪੁਰ ਨੂੰ ਮਾਣ ਦੇਣ ਉਪਰੰਤ ਇਹ ਵੀ ਹੁਕਮ ਦਿੱਤੇ ਸਨ ਕਿ ਇਥੇ ਵਸੇਬਾ ਉਹ ਰੱਖੇ :

—ਜੋ ਕਾਇਰ ਨ ਹੋਵੇ।
—ਕੂੜਾ ਨ ਹੋਵੈ।
—ਕੂੜ ਨ ਬੋਲੇ।
—ਅਨਪੜ੍ਹ ਨ ਹੋਵੇ।

(ਜੇ ਕੋਈ ਹੈ ਤਾਂ ਸਭ ਮਿੱਥੇ ਸਮੇਂ ਵਿਦਿਆ ਸਿੱਖ ਲੈਣ। **'ਬਾਲ ਬ੍ਰਿਧ ਸਭ ਸੋਧ ਪਠਾਵਾ। ਕੋਈ ਅਨਪੜ੍ਹ ਰਹਿਣ ਨਾ ਪਾਵਾ)'**

—ਕਿਸੇ ਰੁਤਬੇ ਮਰਾਤਬੇ (ਰੈਂਕ) ਦੀ ਵਰਤੋਂ ਨਾ ਕਰੇ। ਸਭ ਵਾਹਿਗੁਰੂ ਦੇ ਖਾਲਸੇ ਹਨ।

—ਕੋਈ ਨਿੱਜੀ ਚੁੱਲ੍ਹਾ ਨ ਰੱਖੇ। ਸਭ ਲੰਗਰ ਥੀਂ ਪ੍ਰਸ਼ਾਦ ਪਾਉਣ।

—ਗ੍ਰਹਿਸਤੀ ਹੋਣਾ ਜ਼ਰੂਰੀ ਕੀਤਾ।

—ਤਿਆਗੀ ਨਹੀਂ, **ਮੁਕਤਾ** ਹੋਵੇ।

ਇਕ ਉਚੇਚਾ ਹੁਕਮ ਦਸਮ ਪਿਤਾ ਨੇ ਇਹ ਦਿੱਤਾ ਕਿ **ਅਨੰਦਪੁਰ ਸਾਹਿਬ ਪੰਚਾਂ ਦਾ ਰਾਜ ਹੋਵੇ ਅਤੇ ਨਿੱਜ ਦੀ ਪਾਤਸ਼ਾਹੀ ਦਾ ਤਿਆਗ ਹੋਵੇ।**

ਪੰਜਾਂ ਪਿਆਰਿਆਂ ਪਾਸੋਂ ਅੰਮ੍ਰਿਤਪਾਨ ਕਰਕੇ ਇਸ ਵਿਧਾਨ ਦੀ ਨੀਂਹ ਰੱਖ ਦਿੱਤੀ ਸੀ।

ਪ੍ਰਾਚੀਨ ਪੰਥ ਪ੍ਰਕਾਸ਼ ਵਿਚ ਹੀ ਲਿਖਿਆ ਹੈ ਕਿ ਜਦ ਬਾਬਾ ਬੰਦਾ ਸਿੰਘ ਬਹਾਦਰ ਨੂੰ ਕਲਗੀਆਂ ਵਾਲੇ ਨੇ ਉਹ ਖੰਡਾ, ਜਿਸ ਨਾਲ ਅੰਮ੍ਰਿਤ ਛਕਾਇਆ ਸੀ, ਬਖ਼ਸ਼ ਦਿੱਤਾ ਤਾਂ ਖਾਲਸੇ ਨੇ ਪੰਥ ਦੀ ਮਾਲਕੀ ਦੱਸ ਕੇ ਲੁਹਾ ਲਿਆ। ਬੰਦਾ ਸਿੰਘ ਜੀ ਨੇ ਕਲਗੀਆਂ ਵਾਲੇ ਪਾਸ ਸ਼ਿਕਾਇਤ ਕੀਤੀ ਤਾਂ ਮਹਾਰਾਜ ਨੇ ਸਗੋਂ ਅੱਗੋਂ ਕਿਹਾ ਕਿ ਖਾਲਸੇ ਨੂੰ ਆਪਣੇ ਹਕੂਕ ਦੀ ਰਾਖੀ ਕਰਨ ਦਾ ਵੱਲ ਆ ਗਿਆ ਹੈ :

**ਚੀਜ ਆਪਨੀ ਇਨ੍ਹੈਂ ਸੰਭਾਰੀ।**
**ਭਯੋ ਖਾਲਸੋ ਅਬ ਕਲ ਧਾਰੀ। ੧੨।**

ਤੂੰ ਵੀ ਇਨ੍ਹਾਂ ਨਾਲ ਵੰਡ ਖਾਈਂ। ਖਾਲਸਾ ਜੀ ਵੀ ਉਥੇ ਪੁੱਜ ਗਏ ਤੇ ਉਨ੍ਹਾਂ ਬਾਬਾ ਬੰਦਾ ਸਿੰਘ ਨੂੰ ਸੰਬੋਧਨ ਕਰਦੇ ਦਸਮੇਸ਼ ਪਿਤਾ ਸਾਹਮਣੇ ਕਿਹਾ :

**ਜੋ ਬੰਦਾ ਨਿਜ ਪਾਤਸ਼ਾਹੀ ਚਾਹੈ।**
**ਤਬ ਹਮ ਇਨ ਕੇ ਨਾਲ ਨ ਰਾਹੈਂ। ੨।**

**ਦੋਹਰਾ : ਸਤਿਗੁਰ ਸੁਨਿਓ ਖੁਸ਼ ਭਏ, ਸੋਊ ਬੰਦੇ ਕਹਿ ਦੀਨ।**
**ਤੂੰ ਨ ਮੰਨੇ ਜਬ ਖਾਲਸੈ, ਤਬ ਹੋਵੈਗੀ ਤੁਮਰੀ ਹੀਨ। ੩।**
**ਜੋ ਤੂੰ ਸਿੰਘਨ ਖੁਸ਼ ਰਖੈਂ, ਤੋ ਰਹੈਂ ਸਦਾ ਤੂੰ ਸੁੱਖਿ।**
**ਜੇ ਤੂੰ ਸਿੰਘਨ ਦੁਖ ਦੇਵੈਂ, ਤੋ ਤੂ ਪਾਵਹਿ ਦੁੱਖ ੪।**

❑

ਉਨਾਸੀ

# ਕਰਮ ਤੇ ਮਿਹਰ

ਇਕ ਵੇਰ ਸੰਗਤ ਜੁੜੀ। ਭੇਟਾਂ ਆ ਰਹੀਆਂ ਸਨ।

**ਭਾਵਨਾ ਸਿੱਧੀ ਹੁੰਦੀ ਹੈ**

**ਅਰਦਾਸੀਆ ਸਿੱਖ ਕਹੇ ਤਹਾਂ ਭਾਵਨਾ ਪੂਰੀਆਂ ਕਰੇ ਸਿੱਖਾਂ ਕੀਆ।**

ਉਥੇ ਬੈਠਾ ਸੀ ਇਕ ਕਾਜ਼ੀ ਸਲਾਰ ਦੀਨ ਪਰ ਸਾਈਂ ਵਾਲਾ ਸੀ। ਦੁਵੈਖੀ ਨਾ ਥਾ। ਜਦ ਸੰਗਤ ਦੀ ਭੀੜ ਦੂਰ ਹੋਈ ਤਾਂ ਪੁੱਛਿਆ :

> ਗੁਰੂ ਜੀ! ਤੁਮ੍ਹਾਰੇ ਸਿੱਖ ਅਰਦਾਸ ਕਿਉਂ ਕਰਦੇ ਹੈਨ। ਜੋ ਖ਼ੁਦਾਇ ਕਰੀ ਸੋ ਭੋਗਦਾ ਹੈ। ਸਭ ਜਾਣਦੇ ਹਨ ਕਿ ਕਰੀ ਹੋਈ ਰੱਬ ਦੀ ਕੌਣ ਮੋੜੇ। ਤਾਂ ਤੇ ਇਹ ਤੁਮ੍ਹਾਰਾ ਮਾਰਗ ਕੈਸਾ ਹੈ। ਖੁਸ਼ੀ ਹੋ ਪੁੱਤਰ ਧਨ ਦੇਂਦੇ ਹੋ ਤਾਂ ਝੂਠ ਕਿਉਂ ਕਹਿੰਦੇ ਹੋ?

ਇਹ ਸ਼ੰਕਾ ਸੁਣ ਕੇ ਗੁਰੂ ਜੀ ਨੇ ਕਾਜ਼ੀ ਨੂੰ ਮੁਹਰ ਹਾਥ ਦੀ ਦਿਖਾਈ ਅਤੇ ਲਗਾਇ ਦਿਖਾਈ ਕਾਗਜ਼ ਪਰ।

ਫਿਰ ਬਚਨ ਕੀਤੇ :

> ਸੁਣੋਂ ਕਾਜ਼ੀ ਜੀ! ਜਦ ਈਹਾਂ ਜਨਮਦਾ ਹੈ ਜੀਵ ਤਾਂ ਕਰਮ ਹੋਣੀ ਲਿਖੀ ਜਾਂਦੀ ਹੈ। ਜੈਸੇ ਮੁਹਰ ਵਾਲੇ ਪੁੱਠੇ ਹਰਫ਼ ਲਿਖੇ ਥੇ। ਲਗਾਵਣ ਵਾਲਾ ਜਦ ਲਗਾਵੇ ਸਿੱਧੇ ਹੋਇਗੇ ਟੇਕ ਤੇ।

ਤੈਸੇ ਹੀ ਕਰਮ ਦਾਤਾ ਬਿਧਾਤਾ ਮਸਤਕ ਪਰ ਲਿਖ ਕੇ ਕਹਾ ਕਿ ਜਾਂ ਇਹ ਮਨੁੱਖ ਗੁਰ ਪੀਰ ਅੱਗੇ ਮੱਥਾ ਨਿਵਾਏਗਾ ਤਾਂ ਸ਼ੁੱਧ ਅੱਖਰ ਹੋਇਗੇ। ਫਲ ਹੋਇਗਾ। ਨਹੀਂ ਟੇਕੇਗਾ ਤਾਂ ਪੁੱਠੇ ਰਹਿਣਗੇ ਕਰਮ। ਗੁਰੂ ਭਾਵਨਾ ਸਿੱਖਾਂ ਦੀ ਸੁਧੀ ਹੋਂਦੀ ਹੈ।

> ਕਾਜ਼ੀ ਨੇ ਸਲਾਮ ਕੀਤੀ। ਸੰਸਾ ਦੂਰ ਹੂਆ ਅਤੇ ਬੋਲਿਆ : ਵਾਹਿ ਵਾਹਿ ਜੀ!

**ਐਨ ਖੁਦਾਇ ਅਬਲ ਗੁਰੂ ਆਮਦਹ।**
**ਕਦਮ ਮਿਸ਼ਤ ਬੰਦਹ, ਜਹਾਨ ਪਾਰ ਕਰਦਮ।**

❑

ਅੱਸੀ

# ਭਾਈ ਨੰਦ ਲਾਲ ਜੀ

ਭਾਈ ਨੰਦ ਲਾਲ ਜੀ ਨੂੰ ਗੁਰੂ ਗੋਬਿੰਦ ਸਿੰਘ ਜੀ ਇਤਨਾ ਮਾਣ ਦੇਂਦੇ ਸਨ ਕਿ ਸਦਾ **ਭਾਈ ਸਾਹਿਬ** ਕਹਿ ਕੇ ਬੁਲਾਂਦੇ ਸਨ। ਇਤਨਾ ਆਦਰ ਉਨ੍ਹਾਂ ਦਾ ਹੋਣ ਲੱਗ ਪਿਆ ਸੀ ਕਿ ਉਨ੍ਹਾਂ ਦੀਆਂ ਰਚਨਾਵਾਂ ਦੀ ਕਥਾ ਦਰਬਾਰ ਵਿਚ ਹੋਣ ਲੱਗ ਪਈ ਸੀ। ਗੁਰੂ ਗੋਬਿੰਦ ਸਿੰਘ ਜੀ ਨੇ ਵਰ ਦੇਂਦੇ ਕਿਹਾ ਸੀ : ਭਾਈ ਸਾਹਿਬ ਗੁਰਮੁਖਿ ਹਨ। ਇਨ੍ਹਾਂ ਦੀ ਰਚਨਾ ਤੇ ਕਲਮ ਭੈ ਸਾਗਰ ਤੋਂ ਪਾਰ ਕਰਨ ਲਈ ਚੱਪੂ ਨਿਆਈਂ ਹਨ।

**ਨੰਦ ਲਾਲ ਤੋ ਹਮਰਾ ਦਾਤਾ**

ਜਿਵੇਂ ਗੁਰੂ ਹਰਿਗੋਬਿੰਦ ਜੀ ਦੇ ਸਮੇਂ ਭਾਈ ਗੁਰਦਾਸ ਜੀ ਨੇ ਉਠਾਏ ਜਾ ਰਹੇ ਸੰਸਿਆਂ ਤੇ ਪ੍ਰਸ਼ਨਾਂ ਦਾ ਉੱਤਰ ਦੇਣਾ ਆਪਣੇ ਜ਼ਿੰਮੇਂ ਲੈ ਲਿਆ ਸੀ, ਇਸੇ ਤਰ੍ਹਾਂ ਭਾਈ ਨੰਦ ਲਾਲ ਜੀ ਨੇ ਹੁਣ ਜ਼ਿੰਮੇਵਾਰੀ ਨਿਭਾਹੀ।

ਭਾਈ ਸਾਹਿਬ ਨਿਰੇ ਵਿਦਵਾਨ ਹੀ ਨਹੀਂ ਸਨ, ਨਿੰਮ੍ਰਤਾ ਤੇ ਲੰਗਰ ਦੀ ਸੇਵਾ ਵਿਚ ਉਨ੍ਹਾਂ ਦੇ ਤੁਲ ਹੋਰ ਕੋਈ ਨਹੀਂ ਸੀ। ਅਨੰਦਪੁਰ ਦੇ ਚਲ ਰਹੇ ਲੰਗਰਖਾਨਿਆਂ ਦੀ ਜਦ ਆਪੂੰ ਦਸਮੇਸ਼ ਪਿਤਾ ਨੇ ਪਰਖ ਕੀਤੀ ਸੀ ਤਾਂ ਇਕੋ ਭਾਈ ਜੀ ਦੀ ਨਿਗਰਾਨੀ ਹੇਠ ਚੱਲ ਰਹੇ ਲੰਗਰ ਨੂੰ ਐਸਾ ਪਾਇਆ ਸੀ ਜਿਥੇ ਬਿਨਾਂ ਵਿਤਕਰੇ ਦੇ, ਊਚ-ਨੀਚ, ਰਾਜਾ-ਰੰਕ, ਗ਼ਰੀਬ-ਅਮੀਰ, ਅਭਿਆਗਤ-ਅਤਿਥੀ ਨੂੰ ਇਕੋ ਜਿਹਾ, ਪੂਰੇ ਆਦਰ ਨਾਲ ਅਤੇ ਸਮੇਂ ਘੁਥਿਓਂ ਵੀ ਲੰਗਰ ਛਕਾਇਆ ਜਾਂਦਾ ਸੀ।

ਗੁਰੂ ਗੋਬਿੰਦ ਸਿੰਘ ਜੀ ਨੇ ਭਰੇ ਦੀਵਾਨ ਵਿਚ ਕਹਿਆ ਸੀ :

> ਭਾਈ ਸਾਹਿਬ ਹੀ ਇਕ ਐਸਾ ਡਿੱਠਾ ਹੈ ਜੋ ਲੋੜਵੰਦ ਨੂੰ ਕਦੇ ਨਾਂਹ ਨਹੀਂ ਕਰਦਾ। ਜੋ ਸਰੇ ਹਾਜ਼ਰ ਕਰ ਦੇਂਦੇ ਹਨ। ਲੋੜਵੰਦ ਦੀ ਲੋੜ ਨੂੰ ਲੋੜਵੰਦ ਵਾਂਗ ਹੀ ਜਾਣਨਾ ਤੇ ਉਹ ਹੀ ਤੜਪ ਮਹਿਸੂਸ ਕਰਨੀ। ਆਤਮ ਦ੍ਰਿੜ੍ਹਤਾ ਦੀ ਨਿਸ਼ਾਨੀ ਹੈ ਤੇ ਉਹ ਭਾਈ ਸਾਹਿਬ ਵਿਚ ਪਾਈ ਹੈ :

**ਨੰਦ ਲਾਲ ਤੋ ਹਮਰਾ ਦਾਤਾ।**
**ਭਗਤਨ ਭਾਵ ਸੰਤਨ ਮਨ ਰਾਤਾ।**
**ਛੁਦਿਤ ਨ ਦੇਖ ਸਕੈ ਚਿਤ ਭਾਰੇ।**
**ਦੇਗ ਕਰਤ ਮਮ ਸੋਇ ਪਿਆਰੇ।**

ਭਾਈ ਸਾਹਿਬ ਵਿਚ ਨਿੰਮ੍ਰਤਾ ਇਤਨੀ ਸੀ ਕਿ ਉਹ ਆਪਣੇ ਆਪ ਨੂੰ 'ਰੋਜ਼ਹ ਚੀਨ ਖ੍ਵਾਨ'। (ਗੁਰੂ ਦੇ ਥਾਲ ਵਿਚੋਂ ਡਿੱਗੇ ਭੋਰਿਆਂ ਨੂੰ ਖਾਣ ਵਾਲਾ) ਕਹਿੰਦੇ ਸਨ :

**ਵਸ ਲਗਦੇ ਦਾਸ ਬਣ, ਸਾਹਿਬ ਨ ਬਣ।**

**(ਤਾ ਤਵਾਨ ਬੰਦਹ ਸ਼ੋ, ਸਾਹਿਬ ਮਬਾਸ)**

ਕਿਸ ਸਾਦਗੀ ਨਾਲ ਇਕ ਵਾਰੀ ਰੱਬ ਦੇ ਦੀਦਾਰ ਪਾਉਣ ਦਾ ਰਾਹ ਦਰਸਾ ਗਏ ਸਨ ਜਦ ਕਿਹਾ ਸੀ :

ਸਵੇਰ ਦੀ ਨੀਂਦ ਹਰਾਮ ਕਰ ਤਾਂ ਦੇਖੇਂਗਾ ਕਿ ਵਾਹਿਗੁਰੂ ਵੀ ਘੁੰਡ ਉਤਾਰ ਪਰਤੱਖ ਦਰਸ਼ਨ ਦੇ ਰਹਿਆ ਹੈ :

**"ਬੇਦਾਰ ਅਸਤ ਜ਼ਿੰਦਗੀ ਏ ਸਾਹਿਬ ਏ ਸ਼ੌਕ।**
**ਗੋਯਾ ਹਰਾਮ ਕਰਦਮ ਅਜ਼ ਆਇੰਦਾ ਖ਼੍ਵਾਬੇ ਸੁਬਹ।'**

❑

ਇਕਾਸੀ

# ਪੀਰ ਬੁੱਧੂ ਸ਼ਾਹ

ਇਕੋ ਪੀਰ ਬੁੱਧੂ ਸ਼ਾਹ ਐਸੇ ਹਨ ਜਿਨ੍ਹਾਂ ਆਪਾ, ਆਪਣਾ ਭਰਾ ਤੇ ਤਿੰਨ ਬੇਟੇ ਤੇ ਇਕ ਭਤੀਜਾ ਕਲਗੀਧਰ ਦੇ ਆਦਰਸ਼ਾਂ ਤੇ ਘੋਲ ਘੁਮਾਇਆ।

**ਪੀਰ ਸਾਚ ਕੋ ਆਹਾ**

ਪੀਰ ਬੁੱਧੂ ਸ਼ਾਹ ਦੀ ਸਤਵੀਂ ਪੀੜ੍ਹੀ ਨਿਜ਼ਾਮ-ਉਦ-ਦੀਨ ਔਲੀਆ ਨਾਲ ਜਾ ਮਿਲਦੀ ਸੀ। ਇਸੇ ਹੀ ਸਿਲਸਿਲੇ ਦੇ ਸ਼ੈਖ਼ ਸੈਫ਼ੁਦੀਨ ਕਿਹਾ ਕਰਦੇ ਸਨ :

> ਚਰਚਾ ਕਰਦੇ ਖਿਝਣਾ ਨਹੀਂ ਚਾਹੀਦਾ ਅਤੇ ਦੂਜੇ ਨੂੰ ਗੁੱਝੀਆਂ ਚੋਟਾਂ ਨਹੀਂ ਮਾਰਨੀਆਂ ਚਾਹੀਦੀਆਂ। ਜੇ ਸਮਝਦੇ ਹੋ ਕਿ ਅਗਲਾ ਪੁਰਸ਼ ਠੀਕ ਕਹਿ ਰਿਹਾ ਹੈ ਤਾਂ ਉਸਦੀ ਗੱਲ ਮੰਨ ਲਵੋ ਜੇ ਉਸ ਦੀ ਕਹੀ ਗੱਲ ਨੂੰ ਸਹੀ ਨਹੀਂ ਸਮਝਦੇ ਤਾਂ ਇਕ ਦੋ ਵਾਰੀ ਸਮਝਾਓ। ਜੇ ਉਹ ਫਿਰ ਵੀ ਨਾ ਮੰਨੇ ਤਾਂ ਇਹ ਹੀ ਜਾਣੋਂ ਕਿ ਜੋ ਉਹ ਕਹਿ ਰਹਿਆ ਹੈ, ਸ਼ਾਇਦ ਠੀਕ ਹੋਵੇ, ਸੋਚਣ ਦੀ ਗੁੰਜਾਇਸ਼ ਰੱਖੋ।
>
> ਐਸੇ ਮਿਲਾਪ ਵਾਲੇ ਹੁੰਦੇ ਸਨ, ਇਹ ਸੂਫ਼ੀ ਫ਼ਕੀਰ।

ਸਯਦ ਗ਼ੁਲਾਮ ਸ਼ਾਹ ਦੇ ਘਰ ੧੩ ਜੂਨ, ੧੬੪੭ ਈ: ਨੂੰ ਇਹਨਾਂ ਦਾ ਜਨਮ ਹੋਇਆ ਸੀ। ਇਨ੍ਹਾਂ ਦਾ ਨਾਮ ਬਦਰ-ਉਦ-ਦੀਨ ਸੀ। ਬੁੱਧੂ ਸ਼ਾਹ ਕਰਕੇ ਪ੍ਰਸਿੱਧ ਹੋਏ।

ਜਦ ਪਹਿਲੀ ਵਾਰੀ ਗੁਰੂ ਗੋਬਿੰਦ ਸਿੰਘ ਜੀ ਨਾਲ ਮੇਲ ਹੋਇਆ ਸੀ ਤਾਂ ਆਪ ਜੀ ਨੇ ਪੁੱਛਿਆ ਸੀ ਕਿ ਖ਼ੁਦਾ ਦਾ ਦੀਦਾਰ ਕਿਵੇਂ ਪਾਈਏ ਤਾਂ ਦਸਮ ਪਿਤਾ ਨੇ ਕਹਿਆ ਸੀ :

> ਖ਼ੁਦਾ ਦੇ ਦੀਦਾਰ ਵਿਚ **'ਅਗਿਆਨਤਾ ਤੇ ਤੰਗ-ਦਿਲੀ'** ਹੀ ਦੋ ਰੁਕਾਵਟਾਂ ਹਨ। ਅਗਿਆਨਤਾ ਕਾਰਨ ਪਦਾਰਥ, ਪੁੱਤਰ, ਮਹਲ ਮਾੜੀਆਂ ਆਪਣੇ ਲਗਦੇ ਹਨ ਤੇ ਤੰਗ ਦਾਇਰੇ ਵਿਚ ਹੋਣ ਕਾਰਨ, ਆਤਮਾ ਉਡਾਰੀ ਨਹੀਂ ਲੈ ਸਕਦੀ।
>
> 'ਖ਼ੁਦਾ ਨਾਲ ਮਿਲਣ ਐਸਾ ਹੈ ਜਿਵੇਂ ਇਕ ਰਾਤ ਦਾ ਮੇਲ ਦਿਨ ਨਾਲ ਹੁੰਦਾ ਹੈ। ਅਸਲੀਅਤ ਦਾ ਪਤਾ ਲਗਦੇ ਹੀ ਖ਼ੁਦੀ ਦਾ ਅੰਧੇਰਾ ਮਿਟ ਜਾਂਦਾ ਹੈ।

ਫਿਰ ਪੂਰਾ ਦਿਨ ਚੜ੍ਹ ਜਾਂਦਾ ਹੈ। ਹਕੀਕਤ ਹੱਕ ਵਿਚ ਰਲ ਜਾਂਦੀ ਹੈ। ਮਲੱਮਾ ਲਹਿ ਜਾਂਦਾ ਹੈ। ਪਾਜ, ਪੂਜਾ ਤੇ ਪਖੰਡ ਖ਼ਤਮ ਹੋ ਜਾਂਦੇ ਹਨ।

'ਮਨ ਕਿਵੇਂ ਕਾਬੂ ਕਰੀਏ' ਦੀ ਪੁੱਛ ਜਦ ਬੁੱਧੂ ਸ਼ਾਹ ਨੇ ਪਾਈ ਤਾਂ ਮਹਾਰਾਜ ਦਾ ਫ਼ਰਮਾਉਣਾ ਸੀ ਕਿ ਜਿਸ ਘੋਰ ਤੱਪ ਨਾਲ ਮਨ ਕਾਬੂ ਕਰਨਾ ਚਾਹਿਆ, ਉਹ ਕਦੇ ਸਫ਼ਲ ਨਹੀਂ ਹੋਇਆ। ਤੱਪ ਤਾਂ ਖ਼ੁਦੀ ਦੀ ਖ਼ੁਰਾਕ ਹੀ ਬਣ ਜਾਂਦਾ ਹੈ। ਉਸ ਤੱਕ ਪੁੱਜਣ ਦਾ ਰਾਹ ਕੇਵਲ ਰਜ਼ਾ ਵਿਚ ਰਾਜ਼ੀ ਰਹਿਣਾ ਹੈ ਅਤੇ ਇਸ ਰਾਹ ਦੀ ਦੱਸ ਪਾਉਂਦਾ ਹੈ 'ਕਾਮਿਲ ਮੁਰਸ਼ਦ'।

ਭਾਈ ਸੰਤੋਖ ਸਿੰਘ ਜੀ ਨੇ ਰਾਸ ਬਾਰ੍ਹਵੀਂ, ਰੁੱਤ ਪਹਿਲੀ ਅਤੇ ਅੱਸੂ ੭ਵੇਂ ਵਿਚ ਪੀਰ ਬੁੱਧੂ ਸ਼ਾਹ ਨਾਲ ਪਾਉਂਟਾ ਸਾਹਿਬ ਵਿਖੇ ਹੋਈ ਮਿਲਣੀ ਦਾ ਵੇਰਵਾ ਦਿੱਤਾ ਹੈ। ਉਹ ਲਿਖਦੇ ਹਨ ਜਦ ਗੁਰੂ ਜੀ ਨੇ ਪੁੱਛਿਆ ਕਿ 'ਕਿਸ ਕਾਰਜ ਤੇ ਆਵਨ ਇਹਾਂ' ਤਾਂ ਬੁੱਧੂ ਸ਼ਾਹ ਨੇ ਕਿਹਾ :

ਮਨ ਟਿਕਦਾ ਨਹੀਂ ਸੀ
ਦਰਸ਼ਨਾਂ ਨੂੰ ਆਇਆ ਸਾਂ

ਪਰ ਆਪ ਜੀ ਦੇ ਬਿਨਾਂ ਤੋਲੇ ਤੇ ਮੁੱਖੋਂ ਬੋਲੇ ਹੀ ਦਰਸ਼ਨ ਲੈ ਕੇ ਮਨ ਦਾ ਦੇਣਾ ਹੋ ਗਿਆ ਹੈ।

ਸਭ ਭਟਕਨਾ ਮੁੱਕ ਗਈਆਂ ਹਨ ਅਤੇ ਮਨ ਹੁਣ ਉੱਡਦਾ ਨਹੀਂ :

**'ਐਸੀ ਮਿਲਣੀ ਅਬਿ ਮਿਲ ਗਯੋ।**
**ਲੈ ਦਰਸ਼ਨ ਕੋ, ਮਨ ਦੇ ਦਿਯੋ।**
**ਅਸ ਬਿਵਹਾਰ ਬਿਨਾ ਮੁਖ ਬੋਲੇ।**
**ਹੋਇ ਚੁਕਯੋ ਤੂਰਨ ਬਿਨ ਤੋਲੇ। ੧੭।**
**ਜਿਸ ਤੇ ਫੇਰਨ ਫਿਰਨਾ ਹੋਇ।**
**ਬਹੁਤ ਦਿਨ ਕੇ ਦਾਰਦ ਦੂਖ ਖੋਇ।'**

ਪੀਰ ਬੁੱਧੂ ਸ਼ਾਹ ਨੂੰ ਜਦ ਗੁਰੂ ਜੀ ਨੇ ਦਸਤਾਰ ਬਖ਼ਸ਼ੀ ਤਾਂ ਉਨ੍ਹਾਂ ਚਰਨਾਂ ਤੇ ਛੁਹਾ ਕੇ ਸਿਰ ਤੇ ਰੱਖ ਲਈ।

ਕਈ ਵਾਰੀ ਪਾਉਂਟਾ ਸਾਹਿਬ ਆਉਂਦੇ ਰਹੇ। ਜਦ ਔਰੰਗਜ਼ੇਬ ਨੇ ਪਠਾਣਾਂ ਨੂੰ ਆਪਣੀ ਫੌਜ ਤੋਂ ਕੱਢ ਦਿੱਤਾ ਤਾਂ ਦਾਮਲਾ (ਯਮਨਾ ਨਗਰ) ਦੇ ਪੰਜ ਸੌ ਪਠਾਣਾਂ ਨੇ ਪੀਰ ਬੁੱਧੂ ਸ਼ਾਹ ਦੀ ਸ਼ਰਨ ਲਈ। ਔਰੰਗਜ਼ੇਬ ਨੇ ਇਨ੍ਹਾਂ ਨੂੰ ਨੌਕਰੀ ਤੋਂ ਕੱਢਣ ਵੇਲੇ ਇਹ ਫ਼ਰਮਾਨ ਵੀ ਕੱਢਿਆ ਸੀ ਕਿ ਇਨ੍ਹਾਂ ਨੂੰ ਕੋਈ ਚਾਕਰ ਨਾ ਰੱਖੇ। ਜੋ ਰੱਖੇਗਾ ਉਹ 'ਖਤਾਵੰਦ ਪਾਤਸ਼ਾਹੀ' ਹੋਵੇਗਾ। ਪੀਰ ਜੀ ਨੇ ਪਠਾਣਾਂ ਨੂੰ ਕਿਹਾ ਕਿ ਇਕ ਕਲਗੀ ਵਾਲੇ ਹੀ ਅਜਿਹੇ ਹਨ ਜਿਨ੍ਹਾਂ ਨੂੰ ਕਿਸੇ ਦਾ ਤ੍ਰਾਸ ਨਹੀਂ। ਸੋ ਕਲਗੀ ਵਾਲੇ ਦੀ ਫੌਜ ਵਿਚ ਭਰਤੀ ਕਰਵਾ ਆਏ।

ਭੰਗਾਣੀ ਦੇ ਯੁੱਧ ਵੇਲੇ ਪੰਜ ਸੌ ਪਠਾਣਾਂ ਵਿਚੋਂ ਚਾਰ ਸੌ ਦਗ਼ਾ ਦੇ ਗਏ। ਇਕੋ ਕਾਲੇ ਖ਼ਾਨ ਸਾਬਤ ਕਦਮ ਰਹਿਆ। ਪੀਰ ਜੀ ਨੇ ਜਦ ਸੁਣਿਆ ਤਾਂ 700 ਮੁਰੀਦਾਂ,

ਚਾਰੇ ਪੁੱਤਰਾਂ, ਦੋ ਭਰਾਵਾਂ ਸਮੇਤ ਸਿੱਧਾ ਭੰਗਾਣੀ ਦੇ ਯੁੱਧ ਆ ਭਿੜਣ ਲੱਗੇ। ਜੰਗ ਵਿਚ ਦੋ ਬੇਟੇ ਸ਼ਹੀਦ ਹੋ ਗਏ ਅਤੇ ਕਈ ਮੁਰੀਦ ਕੰਮ ਆਏ ਪਰ ਇਨ੍ਹਾਂ ਕੋਈ ਮਲਾਲ ਨਾ ਕੀਤਾ।

ਜੰਗ ਪਿਛੋਂ ਸੰਗਤ ਵਿਚ ਇਕ ਪਾਸੇ ਬੈਠਿਆਂ ਦੇਖ ਮਹਾਰਾਜ ਨੇ ਉੱਚੀ ਆਵਾਜ਼ ਨਾਲ **'ਤੁਮ ਪੀਰ ਸਾਚ ਕੋ ਆਹਾ'** ਕਹਿ ਕੇ ਨਿਕਟ ਬੁਲਾਇਆ ਅਤੇ ਕਿਹਾ ਕਿ ਤੁਸੀਂ ਧੰਨ ਹੋ ਜਿਨ੍ਹਾਂ ਬਚਨਾਂ ਤੇ ਪੁੱਤਰ ਵਾਰੇ।

ਪੀਰ ਜੀ ਨੇ ਕਿਹਾ : ਮਰਨਾ ਸਭਨਾਂ ਹੈ। ਉਹ ਆਪਣੇ ਆਪ ਨੂੰ ਖੁਸ਼ਨਸੀਬ ਸਮਝਦੇ ਹਨ ਕਿ ਦੋ ਪੁੱਤਰ ਸ਼ੁੱਭ ਕਾਰਜ ਲਈ ਸ਼ਹੀਦ ਹੋ ਗਏ। ਰਤਾ ਵੀ ਅਫ਼ਸੋਸ ਦਾ ਮਕਾਮ ਨਹੀਂ :

**ਮਮ ਪੁਤਰ ਮਰੇ ਸੁਭ ਥਾਨਾ।**
**ਇਕ ਤੋ ਰਨ ਖੇਤ ਮਹਾਨਾ।**
**ਪੁਨ ਕਾਰਜ ਤੁਮਰੇ ਆਏ।**
**ਇਕ ਕਰਿ ਵੈ ਭਿਸਤ ਸਿਧਾਏ। ੨੭।**
**ਇਹ ਜਾਨਯੋ ਲਾਭ ਬਡੇਰਾ।**
**ਨਹਿ ਸ਼ੋਕ ਕਰੇ ਮਨ ਮੇਰਾ। ੨੮।**

(ਸੂਰਜ ਪ੍ਰਕਾਸ਼ ਰਾਸ ਬਾਰ੍ਹਵੀਂ, ਰੁਤ ਦੂਜੀ)

ਪੀਰ ਜੀ ਨੂੰ ਜਦ ਗੁਰੂ ਜੀ ਨੇ ਸਿਰੋਪਾ ਦੇਣਾ ਚਾਹਿਆ ਤਾਂ ਕਹਿਣ ਲੱਗੇ ਕਿ ਜੇ ਤਰੁੱਠੇ ਹੋ ਤਾਂ 'ਕੰਘੇ ਵਿਚ ਅੜੇ ਕੇਸ' ਬਖ਼ਸ਼ੋ ਤਾਕਿ ਮੂਏ ਮੁਬਾਰਕ ਦਾ ਦੀਦਾਰ ਕਰ ਕੇ ਸਦਾ ਫ਼ੈਜ਼ਯਾਬ ਹੋਵਾਂ।

ਗੁਰੂ ਜੀ ਪਾਸੋਂ ਇਹ ਦਾਤ ਲੈ ਕੇ ਸਾਢੋਰਾ ਮੁੜ ਆਏ। ਔਰੰਗਜ਼ੇਬ ਨੇ ਉਚੇਚਾ ਉਸ਼ਮਾਨ ਖਾਨ ਨੂੰ ਸਾਢੋਰਾ ਤਬਾਹ ਕਰਨ ਲਈ ਭੇਜਿਆ। ਉਸ ਜ਼ਾਲਮ ਨੇ ਪੀਰ ਬੁੱਧੂ ਸ਼ਾਹ ਨੂੰ ਪਕੜ ਸਰੀਰ ਦੇ ਟੋਟੇ ਕਰ ਕੇ ਸ਼ਹੀਦ ਕੀਤਾ। ਪੀਰ ਜੀ ਨੇ ਜਾਨ ਦੇ ਦਿੱਤੀ ਪਰ ਅਕੀਦਤ ਪ੍ਰਗਟਾਉਣ ਦੀ ਇੰਤਹਾ ਦੱਸ ਦਿੱਤੀ। ਕਲਗੀਧਰ ਨੇ ਵੀ ਜਦ ਬਾਬਾ ਬੰਦਾ ਸਿੰਘ ਨੂੰ ਪੰਜਾਬ ਵੱਲ ਭੇਜਿਆ ਤਾਂ ਜਿਥੇ ਹੋਰ ਕਈ ਹੁਕਮ ਕੀਤੇ ਉਥੇ ਇਹ ਖ਼ਾਸ ਹਦਾਇਤ ਦਿੱਤੀ :

'ਜਿਨ੍ਹਾਂ ਨੇ ਸਾਡੇ ਕਾਰਨ ਸਾਡੇ ਮਿੱਤਰ ਫ਼ਕੀਰ ਬੁੱਧੂ ਸ਼ਾਹ ਨੂੰ ਤਸੀਹੇ ਦੇ ਸ਼ਹੀਦ ਕੀਤਾ ਹੈ, ਉਨ੍ਹਾਂ ਨੂੰ ਸਜ਼ਾਵਾਂ ਦਿਓ।'

(ਕਨ੍ਹਈਆ ਲਾਲ)

❑

# ਭਾਈ ਕਨ੍ਹਈਆ

> ਜਿਮ ਸਿੰਘਨ ਕੋ
> ਜਾਇ ਪਿਲਾਵੈ
> ਤਿਮ ਤੁਰਕਨ ਕੋ
> ਨਿਤ ਤ੍ਰਿਪਤਾਵੈ

ਦਰਿਆ ਚਨਾਬ ਕਿਨਾਰੇ, ਵਜ਼ੀਰਾਬਾਦ ਤੋਂ ਪੰਜ ਮੀਲ ਦੀ ਵਾਟ ਇਕ ਪਿੰਡ ਸੋਧਰਾ ਹੈ। ਸੌ ਦਰਵਾਜ਼ੇ ਹੋਣ ਕਾਰਨ ਨਗਰ ਦਾ ਨਾਂ 'ਸੌ ਦਰਾ' ਪਿਆ, ਪਿਛੋਂ ਇਹ 'ਸੋਧਰਾ' ਕਹਿਲਾਇਆ। ਉਥੇ ਹੀ ਇਕ 'ਨੌ ਲਖਾ' ਬਾਗ਼ ਵੀ ਹੈ, ਜਿਸ ਤੇ ਉਸ ਸਮੇਂ ਨੌਂ ਲੱਖ ਖ਼ਰਚ ਆਉਣ ਕਾਰਨ ਨੌਲਖਾ ਬਾਗ ਸਦਵਾਇਆ। ਉਥੇ ਹੀ ਇਕ ਕੀਮਤੀ ਜਿੰਦ ਭਾਈ ਕਨ੍ਹਈਆ ਜੀ ਦਾ ਜਨਮ ਸੰਨ ੧੬੪੭ ਈ: ਨੂੰ ਹੋਇਆ ਜੋ ਸੇਵਾ ਪੰਥੀ ਸੰਪ੍ਰਦਾਇ ਦੇ ਮੁਖੀ ਦੇ ਤੌਰ ਤੇ ਜਗਤ ਭਰ ਵਿਚ ਪ੍ਰਸਿੱਧ ਹੋਏ।

ਗੋਬਿੰਦ ਪਾਉਣ ਲਈ ਘਰੋਂ ਨਿਕਲੇ। ਮਨ ਨੂੰ ਐਸਾ ਮਾਰਿਆ ਕਿ ਹਰਖ-ਸੋਗ ਤੋਂ ਨਿਆਰੇ ਹੋ ਗਏ। ਇਕ ਗੁਰਸਿੱਖ ਨਾਲ ਮੇਲ ਹੋਇਆ ਤਾਂ ਉਸ ਨੇ ਭਾਈ ਜੀ ਨੂੰ ਕਿਹਾ:

> 'ਤੁਸਾਂ ਗ੍ਰਿਹਿਸਤ ਤਿਆਗ ਕੇ ਅਤੀਤ ਦਾ ਭੇਖ ਜ਼ਰੂਰ ਲਿਆ ਹੈ ਪਰ ਸੱਚੀ ਬੁੱਧ ਦਾ ਵੀਚਾਰ ਨਹੀਂ ਕੀਤਾ। ਸੱਚੀ ਵਿਚਾਰ ਤੋਂ ਬਗੈਰ ਮਮਤਾ ਨਹੀਂ ਛੁੱਟਦੀ। ਅਸਲ ਫ਼ਕੀਰ ਉਹ ਹੀ ਹੈ ਜੋ ਬੰਦਗੀ ਦੇ ਜ਼ੋਰ ਨਾਲ ਮਾਇਆ ਦੀ ਲਾਲਸਾ ਤਿਆਗਦਾ ਹੈ। ਅੰਤਰ ਦਾ ਪਰਚਾ ਨਾਮ ਸਿਉਂ ਕਰਦਾ ਹੈ। ਚਿਤਵਨੀਆਂ ਹੀ ਤਿਆਗ ਦੇਂਦਾ ਹੈ। ਐਸੇ ਫ਼ਕੀਰ ਪਾਸ ਬੈਠ ਸਭ ਮੁਕਤ ਹੋ ਜਾਂਦੇ ਹਨ। ਪਰ ਜੋ ਫ਼ਕੀਰ ਦਾ ਭੇਖ ਪਹਣ ਮਨ ਦਾ ਕਿਹਾ ਕਰਦਾ ਹੈ, **ਚੋਰ-ਉਚੱਕਾ ਹੈ। ਫ਼ਕੀਰ ਹੋ ਕੇ ਮਾਇਆਧਾਰੀ ਢੂੰਡਦਾ ਹੈ, ਉਹ ਬਾਜ਼ਾਰੀਆ ਹੈ।'**

ਉਸੇ ਗੁਰਸਿੱਖ ਦੀ ਦੱਸ ਤੇ ਅਨੰਦਪੁਰ ਸਾਹਿਬ ਆਏ। ਗੁਰੂ ਤੇਗ਼ ਬਹਾਦਰ ਜੀ ਨੇ ਲਗਾਤਾਰ ਤਿੰਨ ਮਹੀਨੇ ਜਲ ਦੀ ਸੇਵਾ ਤੇ ਲਗਾਈ ਰੱਖਿਆ। ਕਈ ਵਾਰੀ ਭਾਈ ਜੀ ਸਾਹਮਣੇ ਹੀ ਉਂਝੇ ਹੀ ਬਗ਼ੈਰ ਵਰਤੇ ਜਲ ਡੋਲ੍ਹ ਦਿੰਦੇ ਤੇ ਤੱਕਦੇ ਰਹਿੰਦੇ ਕਿ ਉਸ ਤੇ ਕੀ ਪ੍ਰਭਾਵ ਪੈਂਦਾ ਹੈ। ਜਦ ਨੌਵੇਂ ਪਾਤਸ਼ਾਹ ਡਿੱਠਾ ਕਿ ਉਹ ਗੁਰੂ ਦੀ ਕਾਰ ਕਮਾਉਂਦੇ ਰੱਤਾ ਭਰ ਵੀ ਸ਼ੰਕਾ ਨਹੀਂ ਕਰਦੇ ਤਾਂ ਇਕ ਦਿਨ ਉਨ੍ਹਾਂ ਨਜ਼ਰ ਭਰ ਤੱਕਿਆ ਤੇ 'ਸਰੀਰ ਮਹਿ ਅਸਰੀਰ ਦਿਖਾਇ ਦਿੱਤਾ।' ਮਹਾਰਾਜ ਨੇ ਕਿਹਾ : **'ਇਹ ਭਰੋਸਗੀ ਦੀ ਦਾਤ ਤੁਹਾਨੂੰ ਮਿਲੀ ਹੈ, ਹੋਰਨਾਂ ਨੂੰ ਵੀ ਵੰਡੋ।'**

ਜਦ ਭਾਈ ਸਾਹਿਬ ਨੇ ਚਰਨਾਂ ਪਾਸ ਹੀ ਟਿਕੇ ਰਹਿਣ ਦੀ ਬੇਨਤੀ ਕੀਤੀ ਤਾਂ ਗੁਰੂ ਜੀ ਨੇ ਕਿਹਾ :

**ਗੁਰੂ ਵਸਤੂ ਬਿਬੇਕ ਹੈ।**
**ਬਿਬੇਕ ਸਹਿਤ ਜੋ ਕਰਮ ਕਰਨੇ ਹਨ, ਇਹ ਹੀ ਚਰਨਾਂ ਪਾਸ ਰਹਿਣਾ ਹੈ।**
**ਕਿਸੇ ਜੀਵ ਦਾ ਹਿਰਦਾ ਪ੍ਰਸੰਨ ਕਰਨਾ, ਕਿਸੇ ਨੂੰ ਗੁਰਮਤਿ ਦੀ ਘਾਸੀ ਪਾਉਣੀ, ਇਹ ਹੀ ਗੁਰੂ-ਸੇਵਾ ਹੈ।**

ਭਾਈ ਸਾਹਿਬ ਕੁਝ ਚਿਰ ਅਟਕ ਨੇੜੇ ਕਵੇ ਪਿੰਡ ਧਰਮਸਾਲ ਬਣਾ ਹਰ ਇਕ ਦੀ ਸੇਵਾ ਕਰਦੇ ਰਹੇ। ਭਾਈ ਜੀ ਦਾ ਕਹਿਣਾ ਸੀ :

'ਸਾਡਾ ਪੰਥ ਏਕਤਾ ਦਾ ਹੈ।
ਸਭ ਜੀਅ ਸਾਡੇ ਹਨ।
ਜਲ ਭਰਨ ਵਾਲਾ ਤੇ ਪੀਣ ਵਾਲਾ ਇਕ ਹੀ ਹੈ।'

ਸੇਵਾ ਦੀ ਮਹੱਤਾ ਦ੍ਰਿੜ੍ਹਾਉਂਦੇ ਕਹਿੰਦੇ :

'ਜਿਸ ਤਰ੍ਹਾਂ ਕੋਈ ਸਰਾਫ਼ ਪਾਸੋਂ ਸਰਾਫ਼ੀ ਸਿੱਖਣਾ ਲੋੜੇ ਤਾਂ ਸਿਰਫ਼ ਉਪਦੇਸ਼ ਸੁਣਨ ਨਾਲ ਸਰਾਫੀ ਨਹੀਂ ਆ ਜਾਣੀ। ਰਹਿਤ ਨਾਲ ਹੀ ਪ੍ਰਮਾਤਮਾ ਮਿਲਦਾ ਹੈ। ਨਿਰੇ ਉਪਦੇਸ਼ ਨਾਲ ਤਾਂ ਮਨ ਸਗੋਂ ਢੀਠ ਹੋ ਜਾਂਦਾ ਹੈ, ਠਠਿਆਰਾਂ ਦੀ ਬਿੱਲੀ ਵਾਂਗ। ਮਨ ਦੀ ਮੈਲ ਸੇਵਾ ਹੀ ਉਤਾਰੇਗੀ।'

ਜਦ ਜੰਗਾਂ ਦਾ ਦੌਰ ਕਲਗੀਆਂ ਵਾਲੇ ਵੇਲੇ ਚੱਲ ਪਿਆ ਤਾਂ ਆਪ ਜੀ ਨੇ ਜੰਗ ਵਿਚ ਲੜਦਿਆਂ ਤੇ ਫੱਟੜ ਹੋ ਡਿੱਗਿਆਂ ਨੂੰ ਪਾਣੀ ਪਿਲਾਉਣ ਦੀ ਕਠਿਨ ਕਾਰ ਸੰਭਾਲ ਲਈ। ਖੱਬੇ ਹੱਥ ਚਿੱਟਾ ਝੰਡਾ ਰੱਖ ਲਿਆ। ਕੱਪੜੇ ਵੀ ਸਫੈਦ ਪਹਿਨ ਲਏ ਤੇ ਮਸ਼ਕ ਚੁੱਕ ਪਾਣੀ ਪਿਲਾਉਣ ਹਰ ਥਾਂ ਪੁੱਜਣ ਲੱਗੇ। ਉਨ੍ਹਾਂ ਦੀ ਦ੍ਰਿਸ਼ਟੀ ਵਿਚ ਹਿੰਦੂ-ਮੁਸਲਮਾਨ-ਸਿੱਖ ਦੀ ਲੀਕ ਮਿੱਟ ਚੁੱਕੀ ਸੀ। ਸੂਰਜ ਪ੍ਰਕਾਸ਼ ਨੇ ਲਿਖਿਆ ਹੈ :

**'ਜਿਮ ਸਿੰਘਨ ਕੋ ਜਾਇ ਪਿਲਾਵੈ।**
**ਤਿਮ ਤੁਰਕਨ ਕੋ ਨਿਤ ਤ੍ਰਿਪਤਾਵੈ।'**

ਸ਼ਿਕਾਇਤਾਂ ਹੋਈਆਂ ਤਾਂ ਆਪ ਜੀ ਨੇ ਕਿਹਾ ਕਿ ਉਸ ਨੇ ਤਾਂ ਕਦੇ ਕਿਸੇ ਤੁਰਕ ਜਾਂ ਸਿੱਖ ਨੂੰ ਨਹੀਂ ਪਿਲਾਇਆ। ਉਹ ਤਾਂ ਹਰ ਥਾਂ ਆਪ ਜੀ ਦਾ ਹੀ ਰੂਪ ਦੇਖਦਾ ਹੈ :

**"ਜਹਾਂ ਕਹਾਂ ਇਕ ਰੂਪ ਤੁਮਾਰਾ।**
**ਨਹ ਦੂਸਰ ਮੈ ਕੋਊ ਨਿਹਾਰਾ। ੩੩।**
**ਸਭ ਮਹਿ ਰਹਿ ਬਿਰਾਜ ਸਮਾਨਾ।**
**ਸਤ੍ਰੂ ਮਿਤ੍ਰੂ ਕੋ ਜਾਇ ਨ ਜਾਨਾ।**
**ਸਭ ਥਲ ਤੁਮਰੋ ਰੂਪ ਨਿਹਾਰੋ।**
**ਭੇਦ ਭਿੰਨ ਕੋ ਨ ਬਿਚਾਰੋ। ੩੪।**

**ਮੋ ਕੋ ਤੋ ਇਮ ਹੀ ਦ੍ਰਿਸ਼ਟਾਵੈ।**

**ਤੁਮ ਬਿਨ ਦੂਸਰ ਨਦਰ ਨ ਆਵੈ। ੩੫।**

(ਰੁਤ ਛੇਵੀਂ, ਅਧਿਆਇ ੨੯)

ਮਹਾਰਾਜ ਪ੍ਰਸੰਨ ਹੋਏ ਤੇ ਸਭ ਨੂੰ ਕਿਹਾ ਕਿ ਇਸ ਨੂੰ ਕੋਈ ਨਾ ਵਰਜੇ ਤੇ ਨਾ ਹੀ ਕੋਈ ਇਨ੍ਹਾਂ ਦੀ ਕਰਣੀ ਤੇ ਸ਼ੱਕ ਕਰੇ :

**ਇਸ ਕੋ ਕਿਸ ਬਿਧ ਕਹੋ ਨ ਕੋਈ।**

**ਕਰੈ ਜਥੋ ਚਿਤ ਜਿਮ ਉਰ ਹੋਈ।**

ਰਤਨ ਮਾਲ ਦੇ ਸ਼ਬਦਾਂ ਵਿਚ : ਭਾਈ ਜੀ ਸਿੰਘਾਂ ਬੀਚ ਭੀ ਅਤੇ ਤੁਰਕਾਂ ਬੀਚ ਭੀ ਬਿਚਰਦੇ।

"ਕੋਈ ਇਸ ਕੋ ਅਟਕਾਵੈ ਨਾਹੀ।

ਨਿਸ਼ੰਕ ਹੀ ਫਿਰੇ।

ਇਕ ਸਮਾਨ ਸਭੀ ਕੋ ਜਾਣ ਕੈ ਸੇਵਾ ਬੜੇ ਪ੍ਰੇਮ ਸੇ ਕਰਹਿ। ਅਰ ਸਾਧ ਜਾਣਕੈ ਸਭੀ ਨਮਸਕਾਰ ਕਰੈਂ। ਕੋਈ ਇਸ ਕੋ ਦੁਖਾਵੈ ਨਾਹੀ।'

ਗੁਰ ਬਿਲਾਸ ਪਾਤਸ਼ਾਹੀ ਦਸਵੀਂ ਦੇ ਅਧਿਆਇ ਚੌਦਵੇਂ ਵਿਚ ਲਿਖਿਆ ਹੈ ਕਿ ਜਦ ਸਿੱਖਾਂ ਸ਼ਿਕਾਇਤ ਕੀਤੀ **'ਅਰਿਗੁਨ (ਦੁਸ਼ਮਣਾਂ) ਕੋ ਜਲ ਹੇਤ ਪਿਆਏ'** ਤਾਂ ਮਹਾਰਾਜ ਨੇ ਸੱਦ ਘਲਿਆ ਕਿ ਤੂੰ ਤਾਂ ਪੁਰਾਤਨ ਸਿੱਖ ਹੈਂ ਜਿਸ ਨੇ ਨੌਵੇਂ ਗੁਰਾਂ ਤੋਂ ਸਿੱਖੀ ਪ੍ਰਾਪਤ ਕੀਤੀ ਹੈ। ਜੀਵਨ ਵੀ ਤੇਰਾ ਸ਼ੁੱਧ ਹੈ, ਐਸਾ ਕਿਉਂ ਕਰਦਾ ਹੈਂ? ਇਤਨਾ ਸੁਣ ਕੇ ਭਾਈ ਘਨ੍ਹਈਆ ਜੀ ਨੇ ਹੱਥ ਜੋੜ ਕੇ ਕਿਹਾ : ਪਾਤਸ਼ਾਹ! ਮੈਨੂੰ ਤਾਂ ਤੁਹਾਡਾ ਹੀ ਸਭ ਪਾਸੇ ਪਸਾਰਾ ਦਿੱਸਦਾ ਹੈ। ਮਾਰਨ ਵਾਲੇ ਵੀ ਤੁਸੀਂ ਹੋ ਤੇ ਜੀਵਾਲਣ ਵਾਲੇ ਵੀ। ਮੈਂ ਤਾਂ ਸਿਰਫ਼ ਤੁਹਾਡੇ ਸੇਵਕਾਂ ਨੂੰ ਜਲ ਪਿਲਾਈ ਜਾਂਦਾ ਹਾਂ।

**"ਬਾਜ ਰਸਰੇ ਅਗ੍ਰ ਪਿਛਾਰੀ।**

**ਬਾਟਤ ਹੈ ਹਮ ਸੇਵਕ ਬਾਰੀ।**

**ਤੁਮ ਯਹਿ ਕੌਤਕ ਕੀਨ ਅਪਾਰਾ।**

**ਸ੍ਰਿਜ ਪਾਲਨ ਤੁਮ ਪਲਨ ਸੰਘਾਰਾ।'**

ਇਤਨਾ ਸੁਣ ਕੇ ਮਹਾਰਾਜ ਨੇ 'ਕਹਯੋ ਨਿਹਾਲਾ' ਕਿ ਇਸ ਨੂੰ ਪੂਰਨ ਗਿਆਨ ਹੋ ਗਿਆ ਹੈ। ਇਸ ਨੇ ਵੈਰਾਗ ਦੀ ਆਖ਼ਰੀ ਮੰਜ਼ਲ ਪਾ ਲਈ ਹੈ। ਖਿਮਾ ਦੇ ਘਰ ਚਲਾ ਗਿਆ ਹੈ। ਸਭ ਸ਼ੰਕੇ ਮੁੱਕ ਗਏ ਹਨ। ਬਾਣੀ ਅੰਦਰ ਵੱਸ ਗਈ ਹੈ ਤੇ ਸਮਾਧੀ ਦੀ ਉਹ ਅਵਸਥਾ ਮਿਲ ਗਈ ਹੈ ਜਿਸ ਵਿਚ ਧਿਆਨ ਨਹੀਂ ਉਖੜਦਾ।

**ਸਮਾਧਾਨ ਮੋਖ ਅਪਾਰਾ।**

**ਮਹਾਂਵਾਕ ਸ੍ਰਵਨਨ ਰੁਚਧਾਰਾ।**

**ਖਟ ਸਮਾਧ ਨਿਧਆਸਨ ਆਦਾ।**

**ਸੋ ਸਭ ਫਲਤਾ ਗੁਰਪਰਸਾਦਾ।**

ਆਪ ਜੀ ਕਿਹਾ ਕਰਦੇ ਕਿ 'ਤਨ ਮਨ ਧਨ' ਨਾਲ ਸਿਮਰਨ ਕਰਨਾ ਹੀ ਸਿੱਖੀ

ਹੈ। ਇਸ ਦੀ ਵਿਆਖਿਆ ਕਰਦੇ ਕਹਿੰਦੇ :

**ਤਨ ਦਾ ਸਿਮਰਨ ਹੈ**, ਸੰਗਤ ਵਿਚ ਜਾ ਕੇ ਕੀਰਤਨ ਸੁਣਨਾ, ਸੁਣਾਉਣਾ, ਇੰਦਰੀ ਵੱਸ ਕਰਨਾ, ਕਾਮਾਦਿਕ ਨੂੰ ਰੋਕਣਾ, ਸੰਜਮ ਵਿਚ ਵਿਚਰਨਾ। ਸੁਆਦਾਂ ਪਿਛੇ ਨਾ ਜਾਣਾ। ਜੋ ਕਮਾਉਣਾ, ਜਿਹਾ ਆਪਣੇ ਲਈ ਵਰਤਣਾ ਤੇਹਾ ਦੂਜੇ ਦੀ ਲੋੜ ਪੂਰਿਆਂ ਕਰਨ ਲਈ ਲਗਾਉਣਾ :

**'ਭਗਵਤ ਅਰਥ ਉਤਾਰੈ ਧਨਾ।**
**ਕਿਆ ਪਰ ਕਾ, ਕਿਆ ਅਪਨਾ ਤਨਾ।'**

**ਮਨ ਦਾ ਸਿਮਰਨ ਹੈ** : ਜੋ ਤਨ ਰੁਕੇ ਵੀ, ਆਲਸ ਵਿਚ ਆਏ, ਨਿਸਲ ਨਾ ਹੋਣ ਦੇਵੇ। ਮਨ ਨੂੰ ਹੱਲਾਸ਼ੇਰੀ ਦੇਹ ਤਨ ਨੂੰ ਵਾਹਿਗੁਰੂ ਵੱਲ ਲਗਾਵੇ। ਜਿਵੇਂ ਜੰਗ ਵਿਚ ਜੂਝਣ ਸਮੇਂ ਜੋਧਾ ਸਿਰਫ਼ ਲੜਨ-ਭਿੜਨ ਦੀ ਸੋਚਦਾ ਹੈ। ਉਹ ਚੂਕਿਆ ਨਹੀਂ ਤੇ ਮਰਿਆ ਨਹੀਂ। ਇਸ ਤਰ੍ਹਾਂ ਮਨ ਨੂੰ ਪ੍ਰਮਾਤਮਾ ਵਲੋਂ ਚੂਕਣ ਨਾ ਦੇਵੇ।

ਦਿਲ ਦੀ ਕਿਤਾਬ ਤੇ ਦੂਜਾ ਹੋਰ ਹਰਫ਼ ਲਿਖਣ ਨਾ ਦੇਵੇ। ਸਫਲ ਪੁਰਖ ਉਹ ਹੀ ਹੈ ਜਿਸ ਤਨ ਮਨ ਧਨ ਨਾਲ ਸਿਮਰਨ ਕੀਤਾ ਹੈ।

❑

# ਨਦੌਣ ਦੀ ਜੰਗ ਵੇਲੇ ਉਚਾਰੇ ਦਸਮੇਸ਼ ਪਿਤਾ ਦੇ ਬਚਨ

**ਕੁਹਾੜੇ ਦਾ ਦਸਤਾ ਨਾ ਬਣੋ**

ਇਬ੍ਰਾਹੀਮ ਨੇ ਦਿਲਾਵਰ ਖ਼ਾਨ ਨੂੰ ਪਹਾੜੀ ਰਾਜਿਆਂ ਕੋਲੋਂ ਖਿਰਾਜ ਉਗ੍ਰਾਹੁਣ ਲਈ ਫੌਜਾਂ ਦੇ ਕੇ ਭੇਜਿਆ। ਗੁਰੂ ਜੀ ਦੀ ਪ੍ਰੇਰਨਾ ਤੇ ਸਭ ਪਹਾੜੀਆਂ ਏਕਾ ਕਰ ਲਿਆ ਕਿ ਇਕ ਝੰਡੇ ਹੇਠ ਲੜੀਏ। ਪਰ ਜਦ ਦਿਲਾਵਰ ਨੇ ਕ੍ਰਿਪਾਲ ਚੰਦ ਕਟੋਚੀਏ ਨੂੰ ਕਰ ਤਾਰਨ ਲਈ ਕਿਹਾ ਤਾਂ ਉਸ ਕਿਹਾ :

'ਉਹ ਤਾਂ ਖਿਰਾਜ ਭਰਨ ਲਈ ਤਿਆਰ ਬੈਠਾ ਹੈ ਪਹਿਲਾਂ ਭੀਮ ਚੰਦ ਕੋਲੋਂ ਲਵੋ।'

ਉਹ ਦਿਲਾਵਰ ਨਾਲ ਰਲ ਨਦੌਣ ਆ ਪਹੁੰਚਿਆ। ਭੀਮ ਚੰਦ ਨੂੰ ਜਦ ਕਟੋਚੀਏ ਦੀ ਗ਼ਦਾਰੀ ਦੀ ਖ਼ਬਰ ਪੁੱਜੀ ਤਾਂ ਉਸ ਗੁਰੂ ਗੋਬਿੰਦ ਸਿੰਘ ਜੀ ਨੂੰ ਮਦਦ ਦੇਣ ਲਈ ਲਿਖਿਆ ਤੇ ਨਾਲ ਕਿਹਾ ਕਿ ਬਿਝੀਏ ਤੇ ਕਟੋਚੀਏ ਮੁਗ਼ਲਾਂ ਨਾਲ ਹੋ ਲੜ ਰਹੇ ਹਨ। ਇਹ ਸੁਣ ਮਹਾਰਾਜ ਨੇ ਕਿਹਾ :

> **ਚੰਗਾ ਨਹੀਂ ਕੀਤਾ ਨੇ, ਏਕਾ ਤੋੜਿਆ ਨੇ। ਜ਼ੁਲਮੀਆਂ ਨਾਲ ਜਾ ਰਲੇ ਹਨ।**
>
> **ਭਰਾਵਾਂ ਨੂੰ ਮਾਰਨ ਲਈ, ਕੁਹਾੜੇ ਦਾ ਦਸਤਾ ਬਣੇ ਹਨ। ਸੋ ਹੁਣ ਉਪਦੇਸ਼ ਨਾਲ ਨਹੀਂ, ਦੰਡ ਨਾਲ ਹੀ ਸਿੱਧੇ ਹੋਣਗੇ। ਲੋੜ ਇਸ ਬਾਤ ਦੀ ਹੈ ਕਿ ਆਪਣਾ ਨਫ਼ਾ ਵਾਰ ਏਕਾ ਕਰਨ ਦਾ ਵੱਲ ਆਵੇ।**

❑

# ਤੱਤ-ਸਾਰ ਗੁਰੂ ਗ੍ਰੰਥ ਸਾਹਿਬ

ਗੁਰੂ ਗ੍ਰੰਥ ਸਾਹਿਬ ਵਿਚ ਤੇਤੀ (33) ਵਾਰੀ :

**ੴ ਸਤਿਗੁਰ ਪ੍ਰਸਾਦਿ॥**

ੴ ਸਤਿ ਨਾਮੁ ਕਰਤਾ ਪੁਰਖ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ, ਦਾ ਰੂਪ ਦੇਖਣ ਨੂੰ ਮਿਲਦਾ ਹੈ।

ਅੱਠ (8) ਵਾਰੀ : ੴ ਸਤਿਨਾਮੁ ਕਰਤਾ ਪੁਰਖੁ ਗੁਰ ਪ੍ਰਸਾਦਿ ਦੀ ਸ਼ਕਲ ਵਿਚ ਦਰਜ ਹੈ।

ਪੰਜ ਸੌ ਪੈਂਤੀ (535) ਵਾਰੀ : ੴ ਸਤਿਗੁਰ ਪ੍ਰਸਾਦਿ ਕਰ ਕੇ ਅੰਕਤ ਹੈ ਅਤੇ ਕੇਵਲ ਇਕੋ ਵਾਰ 'ੴ' ਲਿਖਿਆ ਹੈ।

ਇਸ ਤੋਂ ਪ੍ਰਤੀਤ ਹੁੰਦਾ ਹੈ ਕਿ ਇਹ **ਮੂਲ ਮੰਤ੍ਰ** ਬੜੀ ਕੀਮਤੀ ਸ਼ੈ ਹੈ।

ਸਾਧੂ ਸਦਾ ਨੰਦ ਨੇ ਆਪਣੀ ਕ੍ਰਿਤ 'ਵਿਗਿਆਨ ਅਰਕ' ਵਿਚ ਇਸ ਭਾਵ ਦੀ ਇਕ ਸਾਖੀ ਇਸ ਤਰ੍ਹਾਂ ਲਿਖੀ ਹੈ :

'ਐਸੇ ਹੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸ਼ਿਕਾਰ ਚਲੇ ਥੇ। ਤਬ ਕਹਤੇ ਭਏ ਕਿ ਕੋਊ ਐਸਾ ਸਿੱਖ ਹੋਇ ਜੋ ਹਮਾਰੇ ਚਰਨ ਰਕਾਬ ਧਰਨ ਮਾਤ੍ਰ ਕਾਲ ਬਿਖੇ ਸੰਪੂਰਨ ਗੁਰੂ ਗ੍ਰੰਥ ਸਾਹਿਬ ਕਾ ਭੋਗ ਪਾਵੇ।

ਤਬ ਸੰਪੂਰਨ ਸਿੱਖ ਅਸਚਰਜਮਾਨ ਹੂਏ। ਜੋ ਯਹ ਅਸੰਭਵ ਬਾਤ ਹੈ।

ਤਬ ਏਕ ਸਿੱਖ ਜੋ ਗੁਰੂ ਜੀ ਕੇ ਰਿਦੇ ਕਾ ਭੇਦੀ ਥਾ ਕਹਤੇ ਭਯਾ ਕਿ ਹੇ ਸਰਵਗਯ ਪੁਰਖ! ਦਾਸ ਕੋ ਆਗਿਆ ਹੋਇ ਤੋ ਐਸੋ ਹੀ ਕਰੋਂ।

ਤਬ ਗੁਰੂ ਜੀ ਆਗਿਆ ਦੀਨੀ।

ਤਬ ਸਿੱਖ ਕਹਾ : ੴ ਸਤਿਗੁਰ ਪ੍ਰਸਾਦਿ।

ਏਤੇ ਕਹਣੇ ਮਾਤ੍ਰ ਵਿਖੇ ਸ੍ਰੀ ਗੁਰੂ ਜੀ ਤੁਰੰਗ ਪਰ ਆਰੂਢ ਹੂਏ।

ਅਰ ਬਚਨ ਕੀਆ : ਨਿਹਾਲ ਸਿੱਖਾ!

ਤਬ ਸਿੱਖੋਂ ਅਰਦਾਸ ਕਰੀ : ਹੇ ਅਨੰਤ ਪੁਰਖ!

ਗੁਰੂ ਗ੍ਰੰਥ ਸਾਹਿਬ ਤੌਂ ਜਿਉਂ ਕਾ ਤਿਉਂ ਰਹਯਾ।

ਤਬ ਸ੍ਰੀ ਗੁਰੂ ਜੀ ਕਹਾ ਕਿ (ਗੁਰੂ) ਗ੍ਰੰਥ ਸਾਹਿਬ ਏਤਾ ਹੀ ਮਾਤ੍ਰ ਹੈ। ਆਗੈ ਇਸ ਕਾ ਪਰਮਾਰਥ ਹੈ। ਅਰਥ ਯਹ ਕਿ ਟੀਕਾ ਹੈ। ❑

# ਗੁਰਮਤਿ ਸਾਰ

ਇਕ ਵਾਰੀ ਗੁਰੂ ਗੋਬਿੰਦ ਸਿੰਘ ਬੈਠੇ ਥੇ। ਆਗਿਆ ਹੋਈ ਜਲ ਲਿਆਉਣ ਦੀ।

**ਸੇਵ-ਉਦਾਰ**

ਇਕ ਸਰਦੇ ਪੁਜਦੇ ਘਰ ਦਾ ਬੇਟਾ ਉੱਠਿਆ। ਜਲ ਪ੍ਰੀਤ ਸਾਥ ਲੈ ਪਹੁੰਚਾ। ਕਟੋਰਾ ਗੁਰੂ ਜੀ ਦੇ ਹੱਥ ਦਿੱਤਾ। ਲੈ ਕੇ ਕਟੋਰਾ ਸਿੱਖ ਦੇ ਹੱਥੋਂ, ਹੱਥ ਦੇਖ ਕੇ ਬੋਲੇ :

ਸਿੱਖਾ ਹੱਥ ਬੜੇ ਮਲੂਕ-ਕੂਲੇ ਬਹੁਤ ਬਰੀਕ ਹੈਨ। ਕਿਆ ਕੰਮ ਕਰਦਾ ਹੁੰਦਾ ਹੈਂ। ਤਾਂ ਸਿੱਖ ਬੋਲਿਆ : ਜੀ ਪਾਤਸ਼ਾਹ ਮੈਂ ਕੁਛ ਕਿਰਤ ਨਹੀਂ ਕਰਦਾ। ਕਦੇ ਕਿਸੇ ਦੀ ਟਹਿਲ ਵੀ ਨਹੀਂ ਕਰੀ। ਏਕ ਜਲ ਕਾ ਕਟੋਰਾ ਆਜ ਆਪ ਲਈ ਲਿਆਇਆ ਹਾਂ।

ਇਹ ਸੁਣਦੇ ਸਾਰ ਹੀ ਗੁਰੂ ਜੀ ਨੇ ਜਲ ਸੁੱਟ ਦਿੱਤਾ ਅਤੇ ਕਹਿਣ ਲੱਗੇ :

**ਕੁਸਿੱਖ ਦਾ ਹੱਥ ਛੋਹਿਆ।**

ਉਹ ਸ਼ਰਮਿੰਦਾ ਹੋਇ ਬੋਲਿਆ :

ਮੈਂ ਸਿੱਖ ਆਦੀ ਹਾਂ। ਚਰਨ ਪਾਹੁਲ ਵੀ ਲਈ ਹੈ।

ਤਾਂ ਬਚਨ ਹੋਇਆ :

**ਪੜ੍ਹੇ ਤੇ ਸਿੱਖ ਨਹੀਂ।**

**ਸਿਦਕ ਟਹਲ ਹੈ।** ਸੋ ਤੋ ਕਿਸੇ ਦੀ ਕਰੀ ਨਹੀਂ। ਹੱਥ ਤਾਂ ਹੀ ਪਵਿੱਤ੍ਰ ਹੋਇ ਸਿੱਖਾ, ਜੇ ਟਹਲ ਕੀਤੀ ਹੈ। ਬਗ਼ੈਰ ਸੇਵਾ ਦੇ ਹੱਥ ਐਸੇ ਹਨ, ਜੈਸੇ ਮੁਰਦੇ ਕੇ ਅੰਗ ਅਪਵਿੱਤ੍ਰ ਹੁੰਦੇ ਹਨ। ਕੋਈ ਨੇੜੇ ਨਹੀਂ ਢੁਕਣਾ ਚਾਹੁੰਦਾ। ਸਭ ਸੰਕੋਚ ਕਰਦੇ ਹਨ :

**'ਸੁਣ ਸਿਖਾ, ਗੁਰਮਤਿ ਇਹੁ ਸਾਰ।**
**ਸਤਿ ਸੰਗਤਿ ਕੀ ਸੇਵ ਉਦਾਰ।**
**ਜਿਉਂ ਮੁਰਦੇ ਕੇ ਅੰਗ ਅਪਾਵਨ।**
**ਸੁਕਚਿਓ ਸਭ ਨਹਿ ਕਰਹਿ ਛੁਹਾਵਨ।'**

ਸਿੱਖ ਨੇ ਬਖ਼ਸ਼ਾਇ ਕੇ ਟਹਿਲ ਉਠਾਈ। ਮਨ, ਤਨ, ਧਨ ਕੀ ਭਗਤ ਲੱਗਾ ਕਰਨ। ਗੁਰੂ ਕੀ ਖੁਸ਼ੀ ਹੂਈ। ਸੰਗਤਾਂ ਉਸਤਤਿ ਲੱਗੀਆਂ ਕਰਨ। ❑

ਛਿਆਸੀ

# ਸ਼ਬਦ ਹਜ਼ਾਰੇ ਦਾ ਮੁੱਢ

ਹਰ ਗੁਟਕੇ ਵਿਚ ਜਪੁ ਸਾਹਿਬ ਉਪਰੰਤ '**ਸ਼ਬਦ ਹਜ਼ਾਰੇ**' ਦੇ ਸਿਰਲੇਖ ਹੇਠਾਂ 'ਮੇਰਾ ਮਨੁ ਲੋਚੈ ਗੁਰ ਦਰਸਨ ਤਾਈ' ਤੋਂ ਅਰੰਭ ਹੋ ਕੇ 'ਮਨੁ ਮੰਦਰੁ ਤਨੁ ਵੇਸ ਕਲੰਦਰੁ ਘਟ ਹੀ ਤੀਰਥ ਨਾਵਾ' ਤੱਕ ਸੱਤ ਸ਼ਬਦ ਦਰਜ ਹਨ। ਇਨ੍ਹਾਂ ਦੇ ਮੁੱਢ ਬਾਰੇ ਮਹਾਨਕੋਸ਼ ਦੇ ਵਿਦਵਾਨ ਲਿਖਾਰੀ ਨੇ '**ਹਜ਼ਾਰੇ ਸ਼ਬਦ**' ਹੇਠ ਲਿਖਿਆ ਹੈ :

**ਸੱਤ ਸ਼ਬਦਾਂ ਦੀ ਪਉੜੀ**

> ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ 7 ਸ਼ਬਦ, ਪ੍ਰੇਮੀ ਸਿੱਖ ਤੋਂ '**ਹਜ਼ਾਰੇ**' ਕਹੇ ਜਾਂਦੇ ਹਨ। ਹਜ਼ਾਰ ਤੋਂ ਪ੍ਰਧਾਨ ਮੁੱਖ ਚੁਣੇ ਹੋਏ। ਨਾਲ ਹੀ ਨੰਬਰ 2, ਹੇਠ ਅਰਥ ਕਰਦੇ ਲਿਖਿਆ ਹੈ ਕਿ ਕਈ ਪ੍ਰੇਮੀ ਹਿਜਰ ਤੋਂ ਹਜ਼ਾਰੇ ਮੰਨਦੇ ਹਨ।
>
> ਗੁਰੂ ਗ੍ਰੰਥ ਸਾਹਿਬ ਵਿਚ ਰਾਗਾਂ ਅਨੁਸਾਰ ਇਹ ਮਾਝ, ਧਨਾਸਰੀ, ਤਿਲੰਗ, ਸੂਹੀ ਅਤੇ ਬਿਲਾਵਲ ਦੇ ਸ਼ਬਦ ਹਨ।

ਕਈ ਇਨ੍ਹਾਂ ਨੂੰ 'ਹਜ਼ਾਰਾ' (ਸਰਹੱਦ) ਤੋਂ ਆਈ ਸੰਗਤ ਨੇ ਜੋ ਵੈਰਾਗ ਦੇ ਸ਼ਬਦ ਗੁਰੂ ਅਰਜਨ ਦੇਵ ਜੀ ਦੇ ਦਰਸ਼ਨਾਂ ਵੇਲੇ ਪੜ੍ਹੇ, ਉਨ੍ਹਾਂ ਦੇ ਸੰਗ੍ਰਹਿ ਨੂੰ ਕਹਿੰਦੇ ਹਨ ਪਰ ਅਕਾਲੀ ਕੌਰ ਸਿੰਘ ਜੀ ਨੇ ਇਕ ਪੁਰਾਤਨ ਲਿਖਤ ਦੇ ਹਵਾਲੇ ਨਾਲ ਲਿਖਿਆ ਹੈ :

ਏਕ ਸਮੇਂ ਪੰਚਮ ਪਾਤਸ਼ਾਹ ਨੇ ਅਰਾਕੀ ਤੇ ਪਲਾਕੀ ਮਾਰ ਰਕਾਬ ਵਿਚ ਚਰਣ ਟਿਕਾਉਣ ਤੱਕ, ਸੱਤਾਂ ਸ਼ਬਦਾਂ ਦਾ ਜੋੜ ਇਕ ਪਉੜੀ ਵਿਚ ਸੁਣਨਾ ਚਾਹਿਆ ਤਾਂ ਭਾਈ ਗੁਰਦਾਸ ਜੀ ਨੇ ਉਸੇ ਸਮੇਂ ਇਹ ਪੜ੍ਹ ਸੁਣਾਈ :

**'ਤੂ ਸੁਲਤਾਨ ਕਹਾ ਹਉ ਮੀਆ',**<br>
**'ਜੀਉ ਡਰਤ ਹੈ ਆਪਣਾ।'**<br>
**'ਇਆਨੜੀਏ ਮਾਨੜਾ ਕਾਇ ਕਰੇਹਿ',**<br>
**'ਇਹੁ ਤਨੁ ਮਾਇਆ' ਸੁਪਨਾ।**<br>
**'ਮੇਰਾ ਮਨੁ ਲੋਚੈ ਗੁਰ ਦਰਸਨ ਤਾਈ',**<br>
**'ਕਉਣ ਤਰਾਜੀ' ਹੋਇ।**<br>
**'ਮਨ ਮੰਦਰ ਤਨ ਵੇਸ',**<br>
**'ਮੈ ਪੇਖ ਰਮਈਆ ਸੋਇ।'**

ਸਤਾਸੀ

# ਭਵ-ਸਾਗਰ ਤਰਨ ਦਾ ਸੁਖਾਲਾ ਰਾਹ

ਇਕ ਵੇਰ ਗੁਰੂ ਕਲਗੀਆਂ ਵਾਲੇ ਦਿਵਾਨ ਵਿਚ ਬੈਠੇ ਸਨ। ਇਕ ਸਿੱਖ ਕਹਿਆ :

**'ਰਾਮ ਕਹਹੁ ਚਿਤ ਲਾਇ ਤੇ ਮਰਣਾ ਚੀਤ ਰੱਖ'**

**ਤਰਨ ਦਾ ਉਪਾਇ ਸੁਖਾਲਾ, ਗੁਰੂ ਜੀ ਕਹੀਏ।**
**ਸ਼ਾਸਤ੍ਰ ਪੰਡਤਿ ਵਿੱਖਮ ਮਾਰਗ ਬਤਾਂਵਦੇ ਹੈਨ।**

ਗੁਰੂ ਜੀ ਨੇ ਬਚਨ ਕੀਤਾ : ਤਰਣਾ ਬਹੁਤ ਸੁਖਾਲਾ ਹੈ।

**ਪ੍ਰਿਥਮੇ :** ਧੰਧਾ ਨਹੀਂ, ਕਿਰਤ ਕਰਣੀ।

**ਦੁਤੀਏ :** ਮਨ ਸਦਾ ਸੀਤਲ ਰੱਖਣਾ।

**'ਛਾਤੀ ਸੀਤਲ ਮਨੁ ਸੁਖੀ**
**ਛੰਤ ਗੋਬਿੰਦ ਗੁਨ ਗਾਇ।'**

**ਤ੍ਰਿਤੀਏ :** ਵਿਚਕਾਰ ਜੋ ਹਉਮੈ ਦਾ ਪਰਦਾ ਹੈ ਹਟਾਉਣਾ।

**'ਭਾਂਭੀਰੀ ਕੇ ਪਾਤ ਪਾਰਦੋ**
**ਬਿਨ ਪੇਖੇ ਦੂਰਾਇਓ।'**

**ਚਤੁਰਥ :** ਰਾਮ ਕਹਹੁ ਚਿਤੁ ਲਾਇ
ਅਤੇ

**ਪੰਜਵਾਂ :** ਮਰਣਾ ਚੀਤ ਰੱਖਣਾ।

❑

ਅਠਾਸੀ

# ਦਾਨ ਦਿੱਤੇ ਕਲਗੀਆਂ ਵਾਲੇ ਸਿੱਖਾਂ

**ਸੱਤ ਰਹਿਮਤਾਂ**

ਮੀਰੀ
ਪੀਰੀ
ਫ਼ਕੀਰੀ
ਅਮੀਰੀ
ਤਦਬੀਰੀ
ਦਾਨ ਕੀ ਦਹੀਰੀ
ਬੰਦੂਕ ਤਰਕਸ਼ਗੀਰੀ।

❑

ਉਣਾਨਵੇਂ

# ਬਾਬੇ ਕੇ ਬਾਬਰ ਕੇ ਦੋਊ

ਭਾਈ ਗੁਰਦਾਸ ਜੀ ਨੇ ਬਾਬੇ ਕੇ (ਗੁਰੂ ਨਾਨਕ ਦੇ ਘਰ) ਦੀ ਉਪਮਾ ਕਰਦੇ ਲਿਖਿਆ :

**ਬਾਬਰ ਕੇ ਬਾਬੇ ਮਿਲੇ**

**ਬਾਬਰ ਕੇ ਬਾਬੇ ਮਿਲੇ, ਨਿਵ ਨਿਵ ਸਭ ਨਬਾਬ ਨਿਵਾਯਾ।**
**ਦੀਨ ਦੁਨਯਾ ਕਾ ਪਾਤਸ਼ਾਹ, ਬੇਮੁਹਤਾਜ ਰਾਜ ਘਰ ਆਯਾ।**

ਅਤੇ

ਗੁਰੂ ਗੋਬਿੰਦ ਸਿੰਘ ਜੀ ਨੇ ਬਚਿੱਤ੍ਰ ਨਾਟਕ ਦੇ ਅਧਿਆਇ 13ਵੇਂ ਵਿਚ ਇਕ ਬੜੀ ਭਾਵ ਪੂਰਤ ਤੁਕ ਲਿਖੀ ਕਿ

**'ਬਾਬੇ ਕੇ ਬਾਬਰ ਕੇ ਦੋਊ।**
**ਆਪ ਕਰੇ ਪਰਮੇਸਰ ਸੋਊ।'**

ਇਹ ਢੋਹੁ ਸੱਚ ਮੁੱਚ ਆਪ ਅਕਾਲ ਪੁਰਖ ਨੇ ਬਣਾਇਆ ਕਿ ਉਧਰੋਂ ਬਾਬਰ ਕਾਬਲੋਂ ਧਾਇਆ ਇਧਰੋਂ ਗੁਰੂ ਨਾਨਕ ਜੱਗ ਮਾਹਿ ਪਠਾਯਾ।

ਕੈਸੀ ਟੱਕਰ ਵਾਪਰਦੀ ਰਹੀ ਕਿ ਜੇ ਜਹਾਂਗੀਰ ਦੀ ਕੱਟੜਤਾ ਵਿਰੁੱਧ ਡਟ ਗੁਰੂ ਅਰਜਨ ਦੇਵ ਜੀ ਨੇ ਸ਼ਹਾਦਤ ਦਿੱਤੀ ਤਾਂ ਜਹਾਂਗੀਰ ਦੇ ਪੋਤਰੇ ਔਰੰਗਜ਼ੇਬ ਦਾ ਤੁਅੱਸਬੀ ਖ਼ਦੰਗ (ਤੀਰ) ਖੁੰਡਾ ਕਰਨ ਲਈ ਗੁਰੂ ਅਰਜਨ ਦੇਵ ਜੀ ਦੇ ਪੋਤਰੇ ਗੁਰੂ ਤੇਗ਼ ਬਹਾਦਰ ਜੀ ਸਾਹਮਣੇ ਆ ਡਟੇ।

ਪੁਰਾਤਨ ਜਨਮ ਸਾਖੀ ਵਿਚ ਲਿਖਿਆ ਹੈ :

> ਸੈਦਪੁਰ ਦੇ ਹਮਲੇ ਗੁਰੂ ਨਾਨਕ ਨੇ 'ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨ ਡਰਾਇਆ' ਦਾ ਸ਼ਬਦ ਰਾਗ ਆਸਾ ਵਿਚ ਕੀਤਾ। ਜਾਂ ਇਹ ਸ਼ਬਦ ਮੀਰ ਬਾਬਰ ਸੁਣਿਆ ਤਾਂ ਆਖਿਆ ਸੁ : 'ਯਾਰੋ ਇਸ ਫ਼ਕੀਰ ਕਉ ਲੈ ਆਵਹੁ।' ਤਾਂ ਆਦਮੀ ਗੁਰ ਬਾਬੇ ਕਉ ਲੈ ਕਰ ਹਾਜ਼ਰ ਕੀਤਾ।
>
> **ਬਾਬਾ ਬੰਦੀਵਾਨਾਂ ਵਲੋਂ ਦੇਖ ਕੇ ਬਹੁਤ** ਗ਼ਮ ਖਾਵੈ। ਤਾਂ ਬਾਬੇ ਆਖਿਆ ਮਰਦਾਨਿਆ ਰਬਾਬ ਵਜਾਇ। ਤਾਂ ਮਰਦਾਨੇ ਰਬਾਬ ਵਜਾਇਆ। ਬਾਬੇ ਸ਼ਬਦ ਬੋਲਿਆ ਰਾਗ ਆਸਾ ਵਿਚ। ਸ਼ਬਦ ਬੋਲਦੇ 'ਹਾਲਤ' ਵਿਚ ਆਇ ਗਇਆ।

ਬਾਬਾ ਪੈ ਰਹਿਆ ਤਾਂ ਬਾਬਰ ਆਇ ਉੱਪਰ ਖੜਾ ਹੋਆ। ਆਖਿਓ ਸੁ : ਫ਼ਕੀਰ ਕਉ ਕਿਆ ਹੂਆ।

ਤਾਂ ਲੋਕਾਂ ਕਹਿਆ : 'ਜੀ ਇਹ **ਫ਼ਕੀਰ ਦਰਦਵੰਦ ਹੈ। ਖ਼ੁਦਾਇ ਕਾ ਗਜ਼ਬ ਦੇਖ ਕੇ 'ਹਾਲਤ' ਵਿਚ ਆਇਆ ਹੈ।'**

ਤਾਂ ਬਾਬਰ ਕਹਿਆ : 'ਯਾਰੋ ਖ਼ੁਦਾ ਅੱਗੇ ਹੱਥ ਜੋੜਹੁ ਜੋ ਇਹ ਫ਼ਕੀਰ ਖੜਾ ਹੋਵੈ।'

ਤਬ ਬਾਬਾ ਉੱਠ ਬੈਠਾ। ਬਾਬੇ ਦੇ ਉਠਣ ਨਾਲ ਐਸਾ ਚਾਨਣਾ ਹੋਆ ਆਖੀਐ ਕਈ ਹਜ਼ਾਰ ਸੂਰਜ ਚੜ੍ਹੇ ਹਨ।

ਬਾਬਰ ਨੇ ਬਾਬੇ ਨੂੰ ਸਲਾਮ ਕੀਤਾ : ਜੀ ਤੂੰ ਮੇਹਰਬਾਨ ਹੋਹੁ। ਤਾਂ ਬਾਬੇ ਕਹਿਆ : **'ਮੀਰ ਜੀ! ਜੇ ਤੂੰ ਮੇਹਰ ਚਾਹੁਤਾ ਹੈਂ ਤਾਂ ਬੰਦੀਵਾਨ ਛੋਡ ਦੇਹ।'**

ਬਾਬਰ ਕਹਿਆ : ਜੀ ਇਕ ਬਚਨ ਦੇਹੁ ਤਾਂ ਛੱਡਾਂ।

ਤਾਂ ਬਾਬੇ ਕਹਿਆ : ਕਿਛੁ ਤੂੰ ਮੰਗ।

ਤਾਂ ਬਾਬਰ ਕਹਿਆ : 'ਜੀ ਮੈਂ ਏਹੀ ਮੰਗਦਾ ਹਾਂ ਜੋ ਮੇਰੀ ਕੁਰਸੀ ਬ ਕੁਰਸੀ ਚੱਲੀ ਜਾਏ।'

ਤਾਂ ਬਾਬੇ ਕਹਿਆ : ਫ਼ੈਸਲਾ ਨਿਆਂ ਨਾਲ ਕਰੀਂ। ਯਾਦ ਰੱਖੀ :

**ਜਬ ਛੁਟੈ ਅਦਾਲਤ, ਹੋਇ ਬਿ ਅਦਲ।**
**ਛੁਟੈ ਨਿਆਉ, ਰਾਜ ਹੋਇ ਬਦਲ।**

ਭਲੇ ਪੁਰਸ਼ਾਂ ਦਾ ਸਨਮਾਨ ਕਰੀਂ।

ਸ਼ਰਾਬ ਪੀਣੀ ਤੇ ਜੂਆ ਖੇਡਣਾ, ਉੱਕਾ ਹੀ ਕਸਮ ਪਾ ਛੱਡ ਦੇਹ। ਜਿਹੜਾ ਬਾਦਸ਼ਾਹ ਬਦੀਆਂ ਵਿਚ ਸਮਾਂ ਗੁਜ਼ਾਰਦਾ ਹੈ, ਉਹ ਪਿਛੋਂ ਰੋਂਦਾ ਹੈ। ਹਾਰੇ ਤੇ ਤਰਸ ਤੇ ਪਰਮਾਤਮਾ ਨੂੰ ਸੱਚੇ ਦਿਲੋਂ ਧਿਆਉਣਾ ਹੀ ਜੇਤੂ ਦਾ ਧਰਮ ਹੈ :

**'ਤਬ ਬਾਬਰ ਕਰੀ ਬੰਦ ਖਲਾਸ।**
**ਤਹਾਂ ਇਮਨਾਬਾਦ ਵਸਾਇਆ ਬਾਸ।'**

ਬਾਬਰ ਤੇ ਬਾਬੇ ਦੇ ਉਪਦੇਸ਼ਾਂ ਦਾ ਇਤਨਾ ਪ੍ਰਭਾਵ ਪਿਆ ਕਿ ਉਸ ਮਰਨ ਸੇਜਾ ਤੋਂ ਬੇਟੇ ਹਿਮਾਯੂੰ ਨੂੰ ਕਹਿਆ :

'ਉਹ ਪਿਆਰੇ ਬੇਟੇ! ਹਿੰਦੁਸਤਾਨ ਰਾਜ ਵਿਚ ਕਈ ਤਰ੍ਹਾਂ ਦੇ ਮਜ਼ਹਬ ਹਨ। ਸ਼ੁਕਰ ਕਰ ਅਲਾਹ ਦਾ ਜਿਸ ਤੈਨੂੰ ਇਸ ਹਿੰਦੁਸਤਾਨ ਤੇ ਰਾਜ ਕਰਨ ਦਾ ਮੌਕਾ ਦਿੱਤਾ। ਤੇਰੇ ਸਿਰ ਤੇ ਇਹ ਜ਼ਿੰਮੇਵਾਰੀ ਹੈ ਕਿ ਲੋਕਾਂ ਦੇ ਦਿਲ ਦੀ ਤਖ਼ਤੀ ਤੋਂ ਵਿਤਕਰੇ ਵਾਲਾ ਹਰਫ਼ ਮਿਟਾ ਦੇਹ। ਹਰ ਇਕ ਨੂੰ ਉਸ ਦੇ ਅਕੀਦੇ ਮੁਤਾਬਕ ਇਨਸਾਫ਼ ਦੇਹ।

'ਖ਼ਾਸ ਕਰ ਗਊ ਕਸ਼ੀ ਬਿਲਕੁਲ ਨਾ ਕਰੀਂ। ਫ਼ਰਮਾਨ ਜਾਰੀ ਕਰ ਕੇ ਹਟਾ

ਦੇਹ, ਇਸ ਨਾਲ ਲੋਕਾਂ ਦੇ ਦਿਲ ਜਿੱਤੇ ਜਾਣਗੇ। ਕਿਸੇ ਜਾਤੀ, ਧਰਮ ਦੇ ਮੰਦਰ ਨੂੰ ਤਬਾਹ ਨਾ ਕਰੀਂ। ਐਸਾ ਇਨਸਾਫ਼ ਦੇਈਂ ਕਿ ਲੋਕ ਖ਼ੁਸ਼ ਹੋ ਕੇ ਤੇਰੀ ਉਪਮਾ ਕਰਨ। ਇਸਲਾਮ ਦੀ ਇਸ਼ਆਇਤ (ਪਰਚਾਰ) ਜਬਰ ਦੀ ਤਲਵਾਰ ਨਾਲੋਂ ਹਮਦਰਦੀ ਦੀ ਤੇਗ ਹੱਥ ਰੱਖ ਕੇ ਜ਼ਿਆਦਾ ਹੋਵੇਗੀ।'

**ਹਿਮਾਯੂੰ** ਨੇ ਐਸਾ ਹੀ ਸੁਭਾਅ ਬਣਾਇਆ ਪਰ ਸ਼ੇਰ ਸ਼ਾਹ ਹੱਥੋਂ ਹਾਰ ਖਾ ਕੇ ਜਦ ਪੰਜਾਬੋਂ ਲੰਘ ਰਹਿਆ ਸੀ ਤਾਂ ਉਸ ਆਪਣੇ ਅਮੀਰਾਂ ਨੂੰ ਪੁੱਛਿਆ ਕਿ ਕੋਈ ਐਸਾ ਫ਼ਕੀਰ ਕਾਬਲ ਹੋਏ ਜਿਸ ਦੀ ਦੁਆ ਸੇ ਮੇਰੀ ਪਾਤਸ਼ਾਹੀ ਫੇਰ ਹੋਵੈ। ਤਬ ਕੋਲੋਂ ਕਿਸੇ ਕਿਹਾ: ਜੋ ਬਾਬਾ ਅੰਗਦ ਜੀ, ਬਾਬਾ ਨਾਨਕ ਦੀ ਜਗਹ ਹਨ, ਉਨ ਸੇ ਦੁਆ ਲੀਜੀਏ।

ਤਬ ਬਾਦਸ਼ਾਹ ਹਿਮਾਯੂੰ ਦਰਸ਼ਨਾਂ ਕੋ ਖਡੂਰ ਕੋ ਚਲਾ। ਵਹਾਂ ਪਹੁੰਚਾ ਜਹਾਂ ਸਾਹਿਬ ਲੜਕਿਉਂ ਸੇ ਖੇਲ੍ਤੇ ਥੇ ਤਾਂ ਆਇ ਦੋਇ ਘੜੀ ਖੜਾ ਰਹਾ। ਸਾਹਿਬ ਲੜਕਿਉਂ ਸੇ ਪਰਚੇ ਰਹੇ। ਹਿਮਾਯੂੰ ਕੀ ਤਰਫ਼ ਤਾਕਿਓ ਨਹੀਂ। ਤਬ ਹਮਾਯੂੰ ਕੇ ਮਨ ਮੇਂ ਹੰਕਾਰ ਆਇਆ। ਮਨ ਮੇਂ ਕੋਪ ਕਰਕੇ ਤਲਵਾਰ ਪਰ ਹਾਥ ਰੱਖਾ। ਤਬ ਸਾਹਿਬ ਨੇ ਦੇਖਾ। ਹਾਥ ਤਲਵਾਰ ਸੇ ਬੱਝ ਗਏ। ਅਉਰ ਖੜੇ ਸੇ ਖੜੇ ਰਹੇ। ਤਬ ਸਾਹਿਬ ਨੇ ਕਹਾ :

> **'ਭਾਈ ਮੁਗ਼ਲਾ। ਤਲਵਾਰ ਸ਼ੇਰ ਸ਼ਾਹ ਪਰ ਕੱਢਨੀ ਥੀ ਕਿ ਅਸਾਉ ਪਰਿ।'**
>
> ਤਬ ਹਮਾਯੂੰ ਨੇ ਕਹਾ : 'ਮੇਰੇ ਸੇ ਚੂਕ ਭੂਲ ਹੋਈ ਹੈ। ਮੇਰੇ ਪਰ ਮੇਹਰ ਹੋਵੇ।'
>
> ਤਬ ਆਗਿਆ ਹੋਈ : ਤੇਰੀ ਪਾਤਸ਼ਾਹੀ ਅਜੇ ਹੈਗੀ। ਵਲਾਇਤ ਤੇ ਫਿਰ ਕੇ ਆਓ। ਤੇਰੀ ਪਾਤਸ਼ਾਹੀ ਹੋਵੇਗੀ।
>
> ਤਬ ਹਮਾਯੂੰ ਸਲਾਮ ਕਰ ਕੇ ਗਇਆ ਵਲਾਇਤ ਕੋ। ਜਬ ਫਿਰ ਆਇਆ ਤਬ ਪਾਤਸ਼ਾਹੀ ਹੋਈ ਬਚਨ ਕੇ ਸਦਕੇ ਸੇ।

(ਮਹਿਮਾ ਪ੍ਰਕਾਸ਼ ਵਾਰਤਿਕ)

**ਅਕਬਰ** ਦੇ ਤਖ਼ਤ ਬੈਠਣ ਤੋਂ ਕੁਝ ਚਿਰ ਪਿਛੋਂ ਗੁਰੂ ਅਮਰਦਾਸ ਜੀ ਵਿਰੁੱਧ ਸ਼ਕਾਇਤਾਂ ਪੁਜਾਈਆਂ ਗਈਆਂ। ਅਕਬਰ ਨੇ ਸੁਣੀ ਅਣਸੁਣੀ ਕਰ ਦਿੱਤੀ ਕਿਉਂਕਿ ਨਵਾਬ ਲਾਹੌਰ ਖ਼੍ਵਾਜਾ ਖ਼ਾਨ ਨੇ ਆਗਰੇ ਇਹ ਇਤਲਾਹ ਪਹੁੰਚਾ ਦਿੱਤੀ ਸੀ ਕਿ ਗੁਰੂ ਅਮਰ ਦਾਸ ਬੜੇ ਮੁੱਤਕੀ, ਪਰਹੇਜ਼ਗਾਰ, ਸੁਲਹਕੁਲ, ਖ਼ੁਦਾ-ਪ੍ਰਸਤ, ਬਨੀ ਨੌ-ਇਨਸਾਨ ਦੇ ਦੋਸਤ ਤੇ ਮਦਦਗਾਰ ਹਨ। ਲੰਗਰਖਾਨਾ ਹਰ ਵੇਲੇ ਖੁੱਲ੍ਹਾ ਰਹਿੰਦਾ ਹੈ। ਹਿੰਦੂ, ਮੁਸਲਮਾਨ, ਸਾਧ, ਗ੍ਰਿਹਿਸਤੀ, ਫ਼ਕੀਰ ਹਰ ਕੋਈ ਬਿਨਾਂ ਮੁੱਲ ਤੇ ਜਾਤ-ਪਾਤ, ਖਾਣਾ ਪਾਂਦਾ ਹੈ। ਬਨਾਵਟ ਵਰਗੀ ਉਥੇ ਕੋਈ ਥਾਂ ਨਹੀਂ। ਗੁਰੂ ਰਾਮਦਾਸ ਜੀ ਨੇ ਬਾਣੀ ਵਿਚ ਵੀ ਜ਼ਿਕਰ ਕੀਤਾ ਹੈ ਕਿ ਸ਼ਕਾਇਤ ਕਰਨ ਵਾਲਿਆਂ ਦੋਹਾਂ ਦਾ 'ਮੂੰਹ ਕਾਲਾ' ਵੀ ਕਰਵਾਇਆ ਕਿ ਐਸੀਆਂ ਗ਼ਲਤ ਸ਼ਿਕਾਇਤਾਂ ਕਿਉਂ ਕਰਦੇ ਹੋ।

ਦੂਜੀ ਵਾਰ ਸ਼ਿਕਾਇਤ ਕੁਝ ਚੁੱਕੇ ਚੁਕਾਇਆਂ ਨੇ ਅਕਬਰ ਪਾਸ ਲਾਹੌਰ ਆ ਕੀਤੀ। ਭਾਈ ਜੇਠਾ (ਗੁਰੂ ਰਾਮ ਦਾਸ ਜੀ) ਨੇ ਸਭ ਉਠਾਈਆਂ ਗੰਦੀਆਂ। ਤਰਕਾਂ ਦਾ ਉੱਤਰ ਸੀ। ਅਕਬਰ ਨੇ ਫਿਰ ਫ਼ੈਸਲਾ ਸੁਣਾਂਦੇ ਕਿਹਾ ਕਿ ਦਰਵੇਸ਼ ਫ਼ਕਰ ਮੌਲਾ ਦੀ ਹੀ ਜ਼ਾਤ ਹੁੰਦੇ ਹਨ। ਇਨ੍ਹਾਂ ਨਾਲ ਚਰਚਾ ਕਰਨੀ ਵੀ ਨਹੀਂ ਸੋਭਦੀ। ਮੌਲਾ ਤੇ ਵਲੀ ਦਾ ਕੋਈ

ਭੇਦ ਨਹੀਂ ਹੁੰਦਾ। ਵੇਦ ਪਾਠ ਤਾਂ ਸੰਸਾਰੀ ਰੀਤ ਹੁੰਦੀ ਹੈ। ਇਹ ਵੇਦਾਂ ਤੋਂ ਉੱਚੇ ਹੁੰਦੇ ਹਨ :

**ਯਹ ਫ਼ਕੀਰ ਮੌਲਾ ਜਾਤ।**
**ਨਹੀ ਚਲੇ ਇਨ ਸੋ ਬਾਤ।**
**ਮੌਲਾ ਵਲੀ ਨਹੀਂ ਭੇਦ।**
**ਕਿਆ ਹੋਇਐ ਪੜਿਐ ਵੇਦ।** (ਮਹਿਮਾ ਪ੍ਰਕਾਸ਼)

ਅਤੇ

ਗੁਰੂ ਨਾਨਕ ਤਾਂ **'ਆਰਫ਼ ਕਾਮਲ ਵਲੀ ਅਲਾਹ।**
**ਨਾਨਕ ਸਮਾਨ ਦੂਜਾ ਘਰ ਨਾਹ।'**

ਅਕਬਰ ਆਪੂੰ ਸੰਨ 1566 ਦੇ ਅੰਤ ਨੂੰ ਗੋਇੰਦਵਾਲ ਗੁਰੂ ਅਮਰਦਾਸ ਜੀ ਦੇ ਦਰਸ਼ਨਾਂ ਨੂੰ ਆਇਆ। ਉਮਰ ਉਸ ਦੀ ਕੇਵਲ 24 ਕੁ ਸਾਲ ਸੀ। ਟੋਡਰ ਮੱਲ ਨੇ ਅਕਬਰ ਨੂੰ ਕਿਹਾ ਸੀ ਕਿ ਗੁਰੂ ਅਮਰਦਾਸ ਜੀ ਨੂੰ 'ਰਵਿ ਸਮ ਜਾਨਤ ਸਭ ਹੈ।'

ਅਕਬਰ ਨੰਗੇ ਪੈਰੀਂ ਗੋਇੰਦਵਾਲ ਵੱਲ ਚੱਲ ਪਿਆ। ਖੁਸ਼ਾਮਦੀਆਂ ਰਾਹ ਵਿਚ ਰੇਸ਼ਮੀ ਕੱਪੜਾ (ਪਾਂਵਡੇ) ਵਿਛਾਇਆ ਹੋਇਆ ਸੀ।

ਅਕਬਰ ਨੇ ਜਦ ਰਾਹ ਵਿਚ ਰੇਸ਼ਮੀ ਕੱਪੜਾ ਵਿਛਿਆ ਹੋਆ ਡਿੱਠਾ ਤਾਂ ਮਹਿਮਾ ਪ੍ਰਕਾਸ਼ ਦੇ ਸ਼ਬਦਾਂ ਵਿਚ :

**ਅਕਬਰ ਸੁਜਾਨ ਤਹਾ ਪਗ ਨਹੀ ਧਰਾ।**
**ਨਿਜ ਹਾਥ ਉਠਾਇ ਕਿਨਾਰੇ ਕਰਾ।**
**ਪਗ ਪਿਆਦਾ ਚਲ ਆਇਆ ਗੁਰ ਪਾਸ।**
**ਦੇਖ ਦਰਸਨ ਜੋਤ ਪ੍ਰਕਾਸ਼।** (ਸਾਖੀ 25ਵੀਂ, ਮਹਲਾ ੩)

ਮਹਿਮਾ ਪ੍ਰਕਾਸ਼ ਵਾਰਤਕ ਦੇ ਸ਼ਬਦ ਹਨ :

ਰਾਹ ਮੇਂ ਦਰਿਆਈ ਬਿਛੀ ਥੀ, ਉਨ੍ਹਾਂ ਕੋ ਉਠਾਇ ਲੀਆ। ਪਾਉ ਦਰਿਆਈ ਪਰ ਨਹੀਂ ਦੀਆ।

ਲੰਗਰ ਤੋਂ ਪ੍ਰਸ਼ਾਦ ਪਾ ਕੇ, ਉਹ ਗੁਰੂ ਦੇ ਦਰ ਹਾਜ਼ਰ ਹੋਆ ਤਾਂ ਚੇਹਰੇ ਤੇ ਅਥਾਹ ਨੂਰ ਡਲ੍ਹਕਾਂ ਮਾਰਦਾ ਤੱਕ ਪੁੱਛ ਬੈਠਾ ਕਿ ਕੀ ਖਾਂਦੇ ਹੋ ਕਿ ਚਿਹਰੇ ਤੇ ਇਤਨਾ ਜਲਾਲ ਹੈ। ਮਹਾਰਾਜ ਨੇ ਨਿੰਮ੍ਹਾ ਨਿੰਮ੍ਹਾ ਮੁਸਕਰਾ ਕੇ ਕਿਹਾ : ਇਹ ਖਾਣ ਨਾਲ ਨਹੀਂ, **'ਯਹ ਯਾਦਿ ਹਕ ਫਲ ਹੈ।'** ਅਲਾਹ ਦੀ ਯਾਦ ਦਾ ਮਿੱਠਾ ਫਲ ਹੈ।

ਕਿਤਨਾ ਹੀ ਚਿਰ ਅਕਬਰ ਸ਼ਰਧਾ ਵਿਚ ਬੈਠਾ ਗੁਰੂ-ਵਾਕ ਸੁਣਦਾ ਰਹਿਆ। ਕਨਿੰਘਮ ਦਾ ਕਹਿਣਾ ਹੈ ਕਿ ਗੁਰੂ ਜੀ ਨੇ ਸ਼ੀਲ ਅਕਬਰ ਵਿਚ ਸ਼ਰਧਾਵਾਨ ਸਰੋਤਾ ਪਾਯਾ। (ਫ਼ਾਊਂਡ ਐਨ ਐਟੈਂਟਿਵ ਲਿਸਨਰ ਇਨ ਦੀ ਟਾਲਰੈਂਟ ਅਕਬਰ)

ਅਕਬਰ ਗੁਰੂ ਘਰ ਆਉਣਾ ਆਪਣੀ ਖੁਸ਼ਨਸੀਬੀ ਗਿਣਦਾ ਸੀ। ਸੁਜਾਨ ਰਾਇ ਭੰਡਾਰੀ ਦੇ ਲਿਖੇ ਅਨੁਸਾਰ ਜਦ ਅਕਬਰ ਗੋਇੰਦਵਾਲ ਗੁਰੂ ਨਾਨਕ ਦੇਵ ਜੀ ਨੂੰ ਮਿਲਿਆ

ਤਾਂ ਬਾਬਾ ਨਾਨਕ ਦੇ ਬ੍ਰਹਮ ਗਿਆਨ ਸਬੰਧੀ ਉਚਾਰਨ ਕੀਤੇ ਸ਼ਬਦਾਂ ਨੂੰ ਗੁਰੂ ਜੀ ਦੇ ਮੁਖੋਂ ਸੁਣ ਕੇ ਮੁੱਗਧ ਹੋਆ।

ਕਿਤਨਾ ਪ੍ਰਭਾਵ ਉਸ ਦੇ ਮਨ ਤੇ ਸੀ, ਉਸ ਦੀ ਪ੍ਰਤੱਖ ਉਦਾਹਰਣ ਉਹ ਸ਼ਬਦ ਹਨ ਜੋ ਉਸ ਨੇ ਦਰਬਾਰੀਆਂ ਨੂੰ ਕਹੇ :

> 'ਜਜ਼ੀਆ ਪ੍ਰਾਪਤ ਕਰ ਕੇ ਗ਼ਰੀਬਾਂ ਤੇ ਅਧੀਨਾਂ ਨੂੰ ਤੰਗ ਕਰਨਾ ਚੰਗਾ ਪ੍ਰਤੀਤ ਨਹੀਂ ਹੁੰਦਾ। ਧਾਰਮਿਕ ਫ਼ਰਕ ਨੂੰ ਮਿਟਾ ਕੇ ਪ੍ਰਮਾਤਮਾ ਦੇ ਸਾਰੇ ਬੰਦਿਆਂ ਨੂੰ ਇਕੋ ਅੱਖ ਨਾਲ ਵੇਖਣਾ ਚਾਹੀਦਾ ਹੈ। ਜਿਵੇਂ ਸੂਰਜ ਦੀ ਰੌਸ਼ਨੀ ਤੋਂ ਭਲੇ, ਬੁਰੇ, ਸਭ ਆਸਤਕ, ਨਾਸਤਕ, ਫੈਜ਼ਯਾਬ ਹੁੰਦੇ ਹਨ, ਤਿਵੇਂ ਬਾਦਸ਼ਾਹ ਵੀ ਪ੍ਰਮਾਤਮਾ ਦੇ ਬੰਦਿਆਂ ਨਾਲ ਇਕ ਸਾਰ ਵਰਤਾਉ ਕਰੇ। **ਹਿੰਦੂਆਂ ਮੁਸਲਮਾਨਾਂ ਦਾ ਵੈਰ ਕਿਉਂ ਹੈ** ? ਜਦ ਕਿ ਇਕ ਹੀ ਪ੍ਰਕਾਸ਼ ਤੋਂ ਮੱਕਾ ਤੇ ਮੰਦਰ ਰੌਸ਼ਨ ਹਨ। ਮਾਮਲਾ ਉਗ੍ਰਾਹਣ ਵਿਚ ਵੀ ਕਰੜਾਈ ਨਾ ਕਰੋ ਕਿਉਂਕਿ ਕਰੜਾਈ ਕਰਨ ਵਾਲਾ ਭੈੜੀ ਮੌਤ ਮਰਦਾ ਹੈ। ਲੋਕਾਂ ਨਾਲ ਨਰਮੀ ਦਾ ਵਰਤਾਓ ਕਰੋ।'

ਉਹ ਇਹ ਵੀ ਕਹਿਣ ਲੱਗ ਪਿਆ ਸੀ ਕਿ 'ਅੰਧ-ਵਿਸ਼ਵਾਸ ਦੀ ਹਨ੍ਹੇਰੀ ਵਿਚ, ਸਤਿ ਦੀ ਭਾਲ ਅਤੇ ਅਸਤਿ ਦਾ ਫ਼ਰਕ ਦੱਸਣ ਦਾ ਦੀਵਾ ਬੁੱਝ ਗਿਆ ਹੈ। ਮਨੁੱਖ ਅਸਲ ਗੱਲ ਨੂੰ ਵਿਚਾਰਨ ਜਾਂ ਧਰਮਾਂ ਨੂੰ ਚੰਗੀ ਤਰ੍ਹਾਂ ਸਮਝਣ ਦੀ ਥਾਵੇਂ ਉਨ੍ਹਾਂ ਤੇ ਸ਼ਰਧਾ ਤੇ ਰੀਤਾਂ ਨੂੰ ਸੱਚਾ ਧਰਮ ਸਮਝ ਲੈਂਦਾ ਹੈ ਜੋ ਮਾਤਾ-ਪਿਤਾ, ਮਿੱਤਰਾਂ ਗਵਾਂਢੀਆਂ ਤੋਂ ਉਸ ਸੁਣ ਰੱਖੀਆਂ ਹੁੰਦੀਆਂ ਹਨ।'

ਬੂਟੇ ਸ਼ਾਹ ਨੇ ਇਥੋਂ ਤੱਕ ਲਿਖਿਆ ਹੈ ਕਿ ਜਦ ਤੱਕ ਅਕਬਰ ਜੀਵਤ ਰਹਿਆ ਹਰ ਵੈਸਾਖੀ ਨੂੰ **'ਇਕ ਲੱਖ ਦਸ ਹਜ਼ਾਰ'** ਰੁਪਏ ਭੇਟਾ ਵਜੋਂ ਭੇਜਦਾ ਰਹਿਆ।

ਪਰ ਉਸ ਦਾ ਬੇਟਾ ਜਹਾਂਗੀਰ, ਤੁਅੱਸਬ ਦੀ ਪੱਟੀ ਅੱਖਾਂ ਤੇ ਬੰਨ੍ਹੀ, ਆਪਣੀ ਤੁਜ਼ਿਕ ਵਿਚ ਇਹ ਲਿਖ ਰਹਿਆ ਸੀ :

'ਕਿ ਚੁਨਾਂਚਿ ਬਹੁਤ ਸਾਰੇ ਭੋਲੇ ਹਿੰਦੂਆਂ, ਬਲਕਿ ਮੂਰਖ ਤੇ ਕਮੀਨੇ ਮੁਸਲਮਾਨਾਂ ਨੂੰ ਵੀ ਉਸ (ਗੁਰੂ ਜੀ) ਨੇ ਆਪਣੀ ਰਹੁ-ਰੀਤੀ ਦੇ ਅਨੁਸਾਰੀ ਬਣਾ ਕੇ ਪੀਰੀ ਤੇ ਵਲੀਪੁਣੇ ਦੀ ਉੱਚੀ ਡੌਂਡੀ ਪਿਟਵਾਈ ਹੋਈ ਸੀ।

**ਸਾਰੇ** ਉਸ ਨੂੰ ਗੁਰੂ ਕਹਿੰਦੇ। ਲਾਂਭੇ-ਸਾਂਭੇ ਤੋਂ ਗੁਆਰ ਤੇ ਗੁਆਰਾਂ ਦੇ ਪੁਜਾਰੀ ਲੋਕ ਉਸ ਪਾਸ ਆਉਂਦੇ ਅਤੇ ਪੂਰੀ ਸ਼ਰਧਾ ਉਸ ਤੇ ਪ੍ਰਗਟ ਕਰਦੇ। ਤਿੰਨ ਚਾਰ ਪੀੜ੍ਹੀਆਂ ਤੋਂ ਇਹ ਦੁਕਾਨ ਜਾਰੀ ਸੀ। ਚਿਰਾਂ ਤੋਂ ਮੇਰਾ ਚਿੱਤ ਸੀ ਕਿ ਇਸ ਕੂੜ ਦੀ ਹੱਟੀ (ਦੁਕਾਨਿ ਬਾਤਿਲ) ਨੂੰ ਬੰਦ ਕਰ ਦੇਵਾਂ ਜਾਂ ਉਸ ਨੂੰ ਮੁਹੰਮਦੀ ਉਮੱਤ (ਇਸਲਾਮ) ਵਿਚ ਲੈ ਆਵਾਂ।'

ਬੜਾ ਦਿਲ ਦੁਖਿਆ ਸੀ ਉਸਦਾ ਜਦ ਅਕਵਾਮਿ-ਮੁਖ਼ਤਲਿਫ਼ (ਵੱਖ-ਵੱਖ ਕੌਮਾਂ) ਦੇ ਲੋਕਾਂ ਨੂੰ ਵੱਡੀ ਗਿਣਤੀ ਵਿਚ ਤਰਨਤਾਰਨ ਸਾਹਿਬ ਦੀ ਸੇਵਾ ਕਰਦੇ ਡਿੱਠਾ।

ਗੁਰੂ ਅਰਜਨ ਦੇਵ ਜੀ ਮੁਗ਼ਲ ਪਾਤਸ਼ਾਹ ਦੀ ਬਦਲੀ ਹੋਈ ਨੀਤੀ ਤੇ ਨਿੱਯਤ ਤੋਂ ਜਾਣੂੰ ਸਨ। ਉਨ੍ਹਾਂ ਸੰਗਤ ਨੂੰ ਕਹਿ ਦਿੱਤਾ ਸੀ :

'ਸਾਡਾ ਲੱਗੇਗਾ ਸੀਸ
ਇਹ ਨਿਸ਼ਚਾ ਆਇਆ।
ਅਸਾਂ ਹੋਆ ਤੁਰਕਾਂ ਵਿਚ ਜਾਣਾ
ਉਹਨਾਂ ਕਰਣੀ ਹੈ ਹੁੱਜਤ,
ਤੁਸੀਂ ਦੁਆਬੇ ਵਿਚ ਕਰਨਾ ਟਿਕਾਣਾ।
ਸਰੀਰ ਹੈ ਛੁੱਟਣਾ, ਇਸ ਵਿਚ ਸ਼ੰਕਾ ਨਹੀਂ ਕੋਈ।
ਰਜ਼ਾਇ ਖਾਵੰਦ ਹੈ, ਇਸ ਤਰ੍ਹਾਂ ਹੋਈ।' (ਬੰਸਾਵਲੀ ਨਾਮਾ)

ਆਪ ਜੀ ਨੂੰ ਜਹਾਂਗੀਰ ਦੇ ਉਚੇਚੇ ਹੁਕਮ ਨਾਲ ਗ੍ਰਿਫਤਾਰ ਕੀਤਾ ਗਿਆ :

'ਸਾਹਿਬ ਟੇਕ ਮੱਥਾ (ਅੰਮ੍ਰਿਤਸਰ ਤੋਂ) ਵਿਦਿਆ ਹੋਇ ਗਏ।
**ਦੁਸ਼ਟ ਚਉਕੜੀ ਵਿਚ ਆਵਤ ਭਏ।**
**ਜਵਾਬ ਸਵਾਲ ਬਹੁਤ ਹੀ ਹੋਆ।**
**ਭਏ ਕੈਦ, ਸੂਮ ਪਾਇਆ, ਸੁਖ ਸਭ ਖੋਹਿਆ।** (ਬੰਸਾਵਲੀ ਨਾਮਾ)

ਪਹਿਲੀ ਹੁੱਜਤ ਇਹ ਸੀ ਕਿ ਤੁਸੀਂ ਬਾਗੀ ਬੇਟੇ ਖੁਸਰੋ ਦੀ ਜ਼ਿਆਫ਼ਤ ਕੀਤੀ ਹੈ।

ਮਹਾਰਾਜ ਦਾ ਕਹਿਣਾ ਸੀ : ਇਸੇ ਲੰਗਰ ਦੀ ਪੰਗਤ ਵਿਚ ਬੈਠ ਤੇਰਾ ਬਾਪ ਅਕਬਰ ਛਕ ਗਿਆ ਅਤੇ ਅੱਜ ਤੇਰੇ ਬੇਟੇ ਖੁਸਰੋ ਨੇ ਖਾਯਾ ਹੈ ਤਾਂ ਆਫਤ ਕੀ ਆ ਗਈ?

ਦੂਜੀ, ਹੁੱਜਤ ਇਹ ਉਠਾਈ ਕਿ (ਗੁਰੂ ਗ੍ਰੰਥ ਸਾਹਿਬ) ਵਿਚ ਹਜ਼ਰਤ ਮੁਹੰਮਦ ਦੀ ਖੁਸ਼ਾਮਦ ਦੇ ਦੋ ਸ਼ਬਦ ਲਿਖੋ। ਗੁਰੂ ਜੀ ਦਾ ਆਖਣਾ ਸੀ : ਇਸ ਵਿਚ ਕੋਈ ਰਲਾ ਨਹੀਂ ਪਾ ਸਕਦਾ। ਇਹ ਧੁਰ ਕੀ ਬਾਣੀ ਹੈ।

ਜਦ ਮੁਹੰਮਦੀ ਉਮਤਿ ਵਿਚ ਦਾਖ਼ਲ ਹੋਣ ਦੀ ਗੱਲ ਕਹੀ ਤਾਂ ਆਪ ਜੀ ਨੇ ਫ਼ਰਮਾਯਾ :

'ਇਹ ਸਰੀਰ ਨਾਸਵੰਤ ਹੈ। ਸਾਡਾ ਮੂਲ ਮੰਤ੍ਰ ਸੱਚ ਦਾ ਪ੍ਰਕਾਸ਼ ਕਰਨਾ ਹੈ ਅਤੇ ਝੂਠ ਦਾ ਨਾਸ਼। ਜੇ ਇਸ ਮਨਰੋਥ ਨੂੰ ਪੂਰਿਆਂ ਕਰਦਿਆਂ, ਇਹ ਖਾਕੀ ਸਰੀਰ ਜਾਂਦਾ ਹੈ ਤਾਂ ਧੰਨ ਭਾਗ ਹਨ।'

ਆਪ ਜੀ ਨੂੰ ਯਾਸਾ (ਚੰਗੇਜ਼ ਕਾਨੂੰਨ) ਹੇਠ ਤਸੀਹੇ ਦਿੱਤੇ ਗਏ। ਮਿੱਤ੍ਰ ਮੀਆਂ ਮੀਰ ਤੜਪਿਆ ਤਾਂ ਉਸ ਨੂੰ ਕਿਹਾ : ਸਾਈਂ ਜੀ, ਸਾਈਂ ਦੇ ਪਿਆਰਿਆਂ ਨੂੰ ਭਾਣੇ ਵਿਚ ਹੀ ਰਸ ਲੈਣਾ ਚਾਹੀਦਾ ਹੈ। **'ਆਤਮਾ ਸਦਾ ਅਸੰਗ ਹੈ। ਤਨ ਮਿਥਿਆ ਪ੍ਰਪੰਚ।'** ਇਹ ਕਸ਼ਟ ਇਸ ਲਈ ਸਹਾਰ ਰਹੇ ਹਾਂ ਤਾਂਕਿ ਵਾਹਿਗੁਰੂ ਦੇ ਸੱਚੇ ਨਾਮ ਦਾ ਪ੍ਰਚਾਰ ਕਰਨ ਵਾਲਿਆਂ ਲਈ ਆਦਰਸ਼ ਬਣ ਜਾਣ।

'ਭਾਣਾ ਮਿੱਠਾ ਕਰ ਕੇ ਮੰਨੇ। ਵਾਹਿਗੁਰੂ ਨੂੰ ਬੁਰਾ ਭਲਾ ਨਾ ਕਹਣ। ਡੋਲ ਨਾ ਜਾਣ। ਆਮ ਮਨੁੱਖਾਂ ਦੀ ਅਗਵਾਈ ਲਈ ਉੱਚੇ ਆਦਰਸ਼ ਦੀ ਹੀ ਲੋੜ ਹੁੰਦੀ ਹੈ। ਮਾਣ ਹੁੰਦੇ

ਹੋਇ ਨਿਮਾਣਾ, ਤਾਣ ਹੁੰਦੇ ਹੋਏ ਨਿਤਾਣਾ, ਭਗਤਾਂ ਨੂੰ ਸੋਭਦਾ ਹੈ। ਆਤਮਿਕ ਸ਼ਾਂਤੀ ਨੂੰ ਸਰੀਰ ਦੀ ਰੱਖਿਆ ਲਈ ਵਰਤਣਾ ਨਹੀਂ ਚਾਹੀਦਾ।' ਅਕਾਲ ਚਲਾਣੇ ਵੇਲੇ ਆਖ ਗਏ :

**ਬਹੁ ਤੁਰਕਨ ਕੋ ਜੁੱਧ ਕਰੋ।** (ਗੁਰ ਬਿਲਾਸ ਪਾਤਸ਼ਾਹੀ ਛੇਵੀਂ)

ਜਹਾਂਗੀਰ ਨੇ ਗੁਰੂ ਹਰਿਗੋਬਿੰਦ ਜੀ ਨੂੰ ਵੀ ਗ੍ਰਿਫ਼ਤਾਰ ਕੀਤਾ ਪਰ ਛੇਤੀ ਹੀ ਰਿਹਾ ਕਰ ਦਿੱਤਾ :

**'ਨੂਰ ਜਹਾਨ ਖਾਵੰਦ ਕੋ ਕਹੈ ਐਸੇ,**
**ਸਾਈਂ ਦੀ ਜਾਤ ਹੈ ਸਾਂਈ ਜੈਸੇ।'**

ਪਸ਼ਚਾਤਾਪ ਕਰਨ ਜਹਾਂਗੀਰ ਆਪੂੰ ਸ੍ਰੀ ਹਰਿਮੰਦਰ ਸਾਹਿਬ, ਅਕਾਲ ਤਖ਼ਤ ਅਤੇ ਗੁਰੂ ਕੇ ਮਹਲ ਮਾਤਾ ਗੰਗਾ ਜੀ ਕੋਲ ਆਇਆ।

ਗੁਰ ਬਿਲਾਸ ਪਾਤਸ਼ਾਹੀ ਛੇਵੀਂ ਨੇ ਬੜੇ ਵਿਸਥਾਰ ਨਾਲ ਲਿਖਿਆ ਹੈ। ਅਕਾਲ ਤਖ਼ਤ ਹਾਜ਼ਰੀ ਭਰੀ। ਕੜਾਹ ਪ੍ਰਸ਼ਾਦ ਚੜ੍ਹਾਇਆ।

**ਚੌਪਈ : ਕੜ੍ਹਾਹ ਚਾੜ੍ਹ ਬਹੁ ਬੰਦਨ ਕੀਨੀ।**
**ਦਰਸ ਤੱਖ਼ਤ ਕਰ ਆਨੰਦ ਚੀਨੀ।**

ਫਿਰ ਦਰਬਾਰ ਸਾਹਿਬ ਬੜੀ ਨਿੰਮ੍ਰਤਾ ਨਾਲ ਗਿਆ।
ਪੰਜ ਸੌ ਮੋਹਰਾਂ ਤੇ ਫਿਰ ਕੜਾਹ ਪ੍ਰਸ਼ਾਦ ਚੜ੍ਹਾਇਆ।
ਸੰਗਤ ਵਿਚ ਬੈਠ ਭਾਈ ਬਲਵੰਡ ਤੇ ਸਤੇ ਜੀ ਦਾ ਕੀਰਤਨ ਨੇੜੇ ਤੋਂ ਸੁਣਿਆ।
ਕੀਰਤਨ ਸੁਣ ਨਿਹਾਲ ਹੋਆ ਤੇ ਕੀਰਤਨ ਭੇਟ ਮਾਇਆ ਰੱਖੀ :

**ਪੁਨ ਦਰਬਾਰ ਗੁਰ ਅੰਚਰ ਡਾਰ।**
**ਗਯੋ ਸ਼ਾਹ ਅਤਿ ਸੈ ਹਿਤ ਧਾਰ।**
**ਮੁਹਰ ਪਾਂਚ ਸੈ, ਪੂਜ ਧਰ, ਪੁਨਾ ਕੜਾਹ ਧਰਾਇ।**
**ਬੰਦਨ ਕਰ ਬੈਠਤ ਭਯੋ ਬਲਵੰਡ ਸਤੈ ਨਿਕਟਾਇ।**
**ਬਾਦਸ਼ਾਹ ਤਬ ਸ਼ਬਦ ਸੁਨਿ, ਦੀਨਾ ਦਰਬ ਅਪਾਰ।**
**ਬਲਵੰਡ ਸਤੈ ਕੋ ਤਿਹ ਸਮੈ,**
**ਗੁਰ ਕੋ ਬੰਧਨ ਧਾਰ। ੫੪੨।**

ਦਰਬਾਰ ਸਾਹਿਬ ਤੋਂ ਬਾਹਰ ਆਉਂਦਿਆਂ ਪਹਿਲੀ ਅਰਜ਼ ਜਹਾਂਗੀਰ ਨੇ ਇਹ ਗੁਜ਼ਾਰੀ ਕਿ ਉਸ ਨੂੰ 'ਗੁਰ ਕੇ ਮਹਲ' ਮਾਤਾ ਗੰਗਾ ਜੀ ਕੋਲ ਲੈ ਜਾਇਆ ਜਾਏ, ਖਿਮਾ ਮੰਗਣੀ ਹੈ। ਮਾਤਾ ਜੀ ਪਾਸ ਪੁੱਜ ਚਰਨੀਂ ਹੱਥ ਲਗਾਇਆ। ਪੰਜ ਸੌ ਮੁਹਰਾਂ ਰੱਖੀਆਂ ਤੇ ਮੂੰਹੋਂ ਕਿਹਾ : ਮਾਂ, ਖਿਮਾਂ ਕਰ ਦਿਉ :

**ਜਾਇ ਮਾਤ ਚਰਨੀ ਲਗਾ, ਮੁਹਰ ਪਾਂਚ ਸੌ ਧਾਰ।**
**ਖਿਮਾ ਮਾਤ ਮਮ ਕੀਜੀਏ,**
**ਮੁਖ ਸੋ ਕੀਨ ਉਚਾਰ। ੫੪੯।**

ਮਾਤਾ ਜੀ ਨੇ ਮੁਹਰਾਂ ਨੂੰ ਹੱਥ ਨਾ ਲਗਾਇਆ ਤੇ ਲੋੜਵੰਦਾਂ ਨੂੰ ਦਾਨ ਕਰ ਦਿੱਤਾ। ਹੋਰ ਮੁਸਾਹਿਬਾਂ ਵੀ ਜੋ ਕੁਝ ਜਹਾਂਗੀਰ ਦੀ ਦੇਖਾ-ਦੇਖੀ ਦਿੱਤਾ ਸੀ, ਵੰਡ ਦਿੱਤਾ। ਗੁਰੂ ਜੀ ਉਥੇ ਨਾਲ ਹੀ ਸਨ।

**ਚੌਪਈ : ਮਾਤ ਸਮੀਪ ਗੁਰੂ ਛੱਬ ਪਾਵਤ।**
**ਮਾਤ ਮੁਹਰ ਸਭ ਦਾਨ ਕਰਾਵਤ।**
**ਸੇਵਕ ਸ਼ਾਹ ਔਡ ਜੋ ਦੀਨਾ।**
**ਮੁਹਰ ਦਾਨ ਮਾਤਾ ਤਬ ਕੀਨਾ। ੫੪੯।**

ਜਹਾਂਗੀਰ ਦੇ ਮੂੰਹੋਂ, ਖ਼ਿਮਾ ਦੇ ਸ਼ਬਦ ਸੁਣ ਕੇ ਮਾਤਾ ਜੀ ਨੇ ਬਚਨ ਕੀਤਾ :

**ਗੁਰ ਗ੍ਰਹ ਸਾਥ ਵੈਰ ਜੋ ਪਾਵੈ।**
**ਹਲਤ ਪਲਤ ਨਿਜ ਦੋਇ ਗਵਾਵੈ।**

ਮਾਤਾ ਜੀ ਨੇ ਜਹਾਂਗੀਰ ਨੂੰ ਮਸ਼ਵਰਾ ਦਿੱਤਾ :

**ਗੁਰ ਚਰਨ ਸੰਗਿ ਨਿਤ ਕਰ ਪ੍ਰੀਤਿ।**
**ਸੁਨੋ ਸ਼ਾਹ ਰਿਦ ਧਾਰੋ ਨੀਤ।**
**ਸ੍ਰੀ ਗੁਰ ਜਨਮ ਮਰਨ ਮੈ ਨਾਹੀ।**
**ਸਮਝ ਦੇਖ ਆਪਨੇ ਮਨ ਮਾਹੀ। ੫੫੩।**
**ਚਾਰ ਦਿਵਸ ਕਾ ਜੀਵਨਾ, ਨਰ ਦੇਹੀ ਕੋ ਪਾਇ।**
**ਮੂਰਖ ਜਨ ਨਹੀਂ ਸੇਵ ਕਰ**
**ਗੁਰ ਸੌ ਵੈਰ ਕਰਾਇ। ੫੫੪।**

ਜਦ ਤੀਕ ਮਾਤਾ ਜੀ ਦੇ ਮੂੰਹੋਂ 'ਮੁਆਫ਼ ਕੀਤਾ' ਦੇ ਸ਼ਬਦ ਨਿਕਲੇ ਤਾਂ 'ਜਹਾਂਗੀਰ ਮਨ ਆਯੋ ਚੈਨ।'

ਇਹ 'ਖ਼ਿਮਾ ਕੀਤੀ' ਦੇ ਸ਼ਬਦ ਸੁਣ ਜਹਾਂਗੀਰ ਨੇ ਕਿਹਾ ਕਿ ਹੁਣ ਅਕਬਰ ਪਿਤਾ ਵਾਂਗ ਹੀ ਰਵ੍ਹਾਂਗਾ ਜਿਵੇਂ ਉਹ ਗੋਇੰਦਵਾਲ 'ਰਹੈ ਸੇਵਾ ਕਰ ਅਰਦਾਸ।'

ਗੁਰੂ ਜੀ ਨੂੰ ਪੰਜਾਬ ਦਾ ਰਾਜ ਦੇਣਾ ਚਾਹਿਆ ਪਰ ਮੀਰੀ ਪੀਰੀ ਦੇ ਮਾਲਕ ਨੇ ਕਿਹਾ :

**ਹਮ ਫ਼ਕਰ ਹੁਕਮ ਨ ਕਰੈਂ। ੬੧੨।**

ਜਹਾਂਗੀਰ ਨੇ ਨੂਰ ਜਹਾਨ ਨੂੰ ਵੀ ਕਿਹਾ ਕਿ ਜਾ ਕੇ ਮਾਤਾ ਜੀ ਕੋਲੋਂ ਅਸੀਸ ਲਵੋ। ਉਹ ਗੁਰ ਕੇ ਮਹਲ ਆਈ, ਚਰਨ ਪਰਸੇ ਤਾਂ ਮਾਤਾ ਜੀ ਨੇ ਕਿਹਾ :

**ਨਾਰ ਧਰਮ ਪਤਿ ਸੇਵਾ ਕਰੋ।**
**ਔਰ ਕਿਸੀ ਪੈ ਨਦਰਿ ਨ ਧਰੋ।**

ਜਹਾਂਗੀਰ ਨਾਲ ਫਿਰ ਨਹੀਂ ਵਿਗੜੀ।

ਸ਼ਾਹ ਜ਼ਹਾਨ ਵੇਲੇ ਜੰਗਾਂ ਹੋਈਆਂ ਪਰ ਸ਼ਾਹ ਜਹਾਨ ਨੂੰ ਵਜ਼ੀਰ ਖ਼ਾਨ ਨੇ ਸਮਝਾਇਆ ਕਿ ਗੁਰੂ ਦਾ ਕਿਸੇ ਨਾਲ ਵੈਰ ਨਹੀਂ ਹੈ। ਇਹ ਸ਼ਾਹ ਜਹਾਨ ਨੇ ਉਸ ਵੇਲੇ

ਤੱਕਿਆ ਜਦ 'ਦਾਰਾ ਸ਼ਿਕੋਹ' ਬੀਮਾਰ ਹੋ ਗਿਆ ਤੇ ਹਕੀਮਾਂ ਨੇ ਕਿਹਾ ਕਿ ਦਾਰਾ ਵੱਲ ਹੋ ਸਕਦਾ ਹੈ ਜੇ ਤੋਲੇ ਦਾ ਹਰੜ, ਮਾਸਾ ਭਰ ਲੌਂਗ ਤੇ ਗੱਜ ਮੋਤੀ ਹੋਵੇ। ਹਕੀਮਾਂ ਇਹ ਵੀ ਦੱਸ ਪਾਈ ਕਿ ਇਹ ਵਸਤੂਆਂ ਗੁਰੂ ਹਰਿ ਰਾਇ ਜੀ ਪਾਸ ਕੀਰਤਪੁਰ ਹਨ। ਸ਼ਾਹ ਜਹਾਨ ਨੇ ਆਪਣੀ ਹੱਥੀਂ ਲਿਖਿਆ :

> 'ਆਪ ਜੀ ਗੁਰੂ ਨਾਨਕ ਜੀ ਦੀ ਗੱਦੀ ਤੇ ਬੈਠਦੇ ਹੋ ਅਤੇ ਬੇ-ਖ਼ਾਹਸ਼ ਹੋ ਵਿਚਰਦੇ ਹੋ। ਖ਼ੁਦਾ ਦਾ ਫ਼ਜ਼ਲ ਸਿੱਧਾ ਆਪ ਤੇ ਹੈ। ਮੇਰਾ ਪੁੱਤਰ ਦਾਰਾ ਰੋਗ ਗ੍ਰਸਤ ਹੈ ਅਤੇ ਆਪ ਜੀ ਪਾਸ ਉਹ ਦਾਰੂ ਹੈ, ਜਿਸ ਨਾਲ ਉਹ ਨਰੋਆ ਹੋ ਸਕਦਾ ਹੈ।'

ਇਹ ਚਿੱਠੀ ਅਕਲ ਖ਼ਾਨ ਜੋ ਤਿੰਨ ਹਜ਼ਾਰੀ ਮਨਸਬ ਸੀ, ਦੀ ਹੱਥੀਂ ਕੀਰਤਪੁਰ ਭੇਜੀ। ਮਹਾਰਾਜ ਨੇ ਵੀ ਕਿਹਾ : 'ਉਨ ਮੰਗੀ ਪ੍ਰਤੀਤ ਪ੍ਰੀਤ ਸੋ ਦੇ ਭੇਜੋ ਤਤਕਾਲ।'

ਦਾਰਾ ਨਰੋਆ ਹੋਇਆ। ਦਰਬਾਰ ਦੀ ਹਾਜ਼ਰੀ ਭਰੀ। ਦਾਰਾ ਕਿਤਨਾ ਕੁ ਗੁਰੂ ਘਰ ਦਾ ਆਦਰ ਕਰਦਾ ਸੀ, ਉਹ ਉਸ ਦੀ ਲਿਖੀ ਇਕ ਚਿੱਠੀ ਤੋਂ ਪ੍ਰਗਟ ਹੈ। ਚਿੱਠੀ ਦੇ ਸ਼ਬਦ ਸਨ :

**ਵਲਾਇਤ ਵਲੀ, ਅਹਿਲ ਆਰਫ਼ ਕਮਾਲ।**
**ਜਿਨੋ ਕੋ ਮਿਲੇ ਰਬ, ਪਾਈਅਹਿ ਜਮਾਲ।**
**ਆਰਫ਼ ਫਕਰ ਰਬ ਦੀ ਪਾਕ ਜਾਤ।**
**ਜਿਨੋ ਕੀ ਮਿਹਰ ਸੰਗ ਹੋਹ ਬਹਿ ਨਿਜਾਤ। ੧੭।**
**ਨਾਦਰ ਪਿਖਿਨ ਇਕ ਸ਼ਕਲ ਦਰਮਿਆਂ।**
(ਸਾਰਿਆਂ ਵਿਚ ਇਕ ਪ੍ਰਭੂ ਦਾ ਰੂਪ ਦੇਖਣ ਦੀ ਦ੍ਰਿਸ਼ਟੀ)
**ਜਿਨੋ ਪਹਿ ਮਿਹਰ ਤੁਮ, ਤਿਨੋ, ਇਹ ਲਿਯਾ।**

ਔਰੰਗਜ਼ੇਬ ਦੇ ਤਖ਼ਤ ਤੇ ਬੈਠਦੇ ਹੀ ਸਮੇਂ ਹੋਰ ਆ ਗਏ। ਉਸ ਨੇ ਕਈ ਮੁਹਿੰਮਾਂ ਚਾੜ੍ਹੀਆਂ ਪਰ ਸਾਰੀਆਂ ਹੀ ਨਿਸਫ਼ਲ ਹੋਈਆਂ। ਉਸ ਨੇ ਕਪਟ ਦਾ ਸਹਾਰਾ ਲੈਂਦੇ ਇਕ ਚਿੱਠੀ ਪਾਈ। ਮਹਿਮਾ ਪ੍ਰਕਾਸ਼ ਵਾਰਤਕ ਦੇ ਲਿਖੇ ਅਨੁਸਾਰ, ਚਿੱਠੀ ਦੇ ਸ਼ਬਦ ਸਨ :

> 'ਗੁਰੂ ਨਾਨਕ ਦਾ ਘਰ ਬੇਲਾਗ ਸੱਚੇ ਫ਼ਕੀਰਾਂ ਦਾ ਹੈ। ਬੁੱਤ-ਪ੍ਰਸਤੀ, ਧੂਣੀ ਰਮਾਣੀ, ਕਬਰਾਂ ਪੂਜਣੀਆਂ ਤੇ ਜਟਾਵਾਂ ਵਧਾਉਣ ਦੀ ਕੋਈ ਬਨਾਵਟ ਤੱਕ ਨਹੀਂ। ਤੁਮ ਹਮਾਰੀ ਸਲਤਨਤ ਮੇਂ ਖਲਲ ਕਰਤੇ ਹੋ। ਭਲਾ ਨਾਹੀ। ਆਪ ਕੋ ਤੋ ਹਮ ਸੇ ਮੇਲ ਕੀਆ ਚਾਹੀਏ। ਅਰ ਤੁਮਰੇ ਕੋ ਮਿਲਨੇ ਕਾ ਹਮ ਕੋ ਸ਼ੌਕ ਹੈ, ਜ਼ਰੂਰ ਮਿਲਣਾ ਚਾਹੀਏ।'

ਇਹ ਚਿੱਠੀ ਸ਼ਿਵ ਦਿਆਲ ਨਾਂ ਦਾ ਇਕ ਦੀਵਾਨ ਲੈ ਕੇ ਆਇਆ ਸੀ। ਕਈਆਂ ਦਾ ਵਿਚਾਰ ਸੀ ਕਿ ਜਾ ਮਿਲਣਾ ਚਾਹੀਦਾ ਹੈ ਪਰ ਮਹਾਰਾਜ ਨੇ ਕਿਹਾ ਜੋ ਤੁਸੀਂ ਆਖ ਰਹੇ ਹੋ ਇਹ ਕੁਹਜ਼ੀ ਸਿਆਸਤ ਹੈ। ਮੈਂ ਧਰਮ ਕੀਤਾ ਹੈ ਕਿ ਐਸੇ ਸ਼ਾਤਰ ਜ਼ਾਲਮ ਦੇ ਮੱਥੇ ਨਹੀਂ ਲੱਗਣਾ, ਮਿਲਣਾ ਤਾਂ ਬੜੇ ਦੂਰ ਦੀ ਗੱਲ ਹੈ।

**ਇਕ**, ਤਾਂ ਉਸ ਨੇ ਉਨ੍ਹਾਂ ਦਰਵੇਸ਼ਾਂ ਨੂੰ ਡਰਾਉਣ ਦਾ ਰਾਹ ਅਪਣਾਇਆ ਹੈ ਜਿਨ੍ਹਾਂ

ਨੇ ਖ਼ੁਦਾ ਦਾ ਰਾਹ ਪਛਾਣਿਆਂ ਹੈ।

**ਦੂਜੇ**, ਜਗਤ ਧ੍ਰੋਹੀ ਹੈ।

**ਤੀਜੇ**, ਭਰਾਵਾਂ ਦੇ ਖ਼ੂਨ ਵਿਚ ਤਰ ਤੇ ਪਿਤਾ ਦੀ ਛਾਤੀ ਤੇ ਪੈਰ ਰੱਖ ਰਾਜ ਕਮਾ ਰਹਿਆ ਹੈ।

**ਚੌਥੇ**, ਕਿਤਨੇ ਹੀ ਸੰਤਾਂ, ਸੂਫ਼ੀਆਂ, ਦਰਵੇਸ਼ਾਂ ਤੇ ਮਹਾਂਪੁਰਸ਼ਾਂ ਨੂੰ ਦੁਖੀ ਕਰ ਰਹਿਆ ਹੈ।

**ਪੰਜਵੇਂ**, ਸਰਮਦ ਵਰਗੇ ਫਕੀਰ ਦਾ ਭਰੇ ਦਰਬਾਰ ਸਿਰ ਉਤਾਰਿਆ ਹੈ :

**ਇਤਿ ਯਾਦਕ ਮਨ ਪਾਪਨਿ ਪੁਸ਼ਟ।**
**ਕੌਣ ਸੰਤ ਮਿਲਿ ਹੈ ਇਸ ਦੁਸ਼ਟ।**

ਚਿੱਠੀ ਦਾ ਮਹਾਰਾਜ ਨੇ ਜੁਆਬ ਦਿੱਤਾ :

'ਮੇਰਾ ਕੋਈ ਵਾਸਤਾ ਤੇਰੇ ਸਿਉ ਨਹੀਂ ਹੈ। ਮੈਂ ਕਿਸੇ ਦਾ ਮੁਲਕ ਨਹੀਂ ਨੱਪਿਆ। ਨਾਂਹ ਤੈਨੂੰ ਕੋਈ ਖਿਰਾਜ ਦੇਣਾ ਹੈ ਅਤੇ ਨਾਂਹ ਕੁਝ ਲੈਣ ਦੀ ਖ਼ਾਹਿਸ਼ ਹੈ। ਨਾਂਹ ਹੀ ਕੋਈ ਤੇਰਾ ਮੇਰਾ ਪੀਰ ਮੁਰੀਦਾਂ ਵਾਲਾ ਸਲੂਕ ਹੈ।
**ਹਮਾਰੀ ਕਿਸੀ ਸੋ ਊਚੀ ਨੀਮੀ ਨਾਹੀ। ਅਰ ਕਿਸੀ ਸੋ ਦਾਵਾ ਭੀ ਨਾਹੀ।**
ਹਮਾਰੀ ਤਰਫ਼ ਸੇ ਖਲਲ ਨਹੀਂ ਖਲਲ ਤੇਰੀ ਮੱਤ ਮੇ ਹੈਂ।
ਅਰ ਦਾਰਾ ਸ਼ਿਕੋਹ ਕੋ ਬਾਦਸ਼ਾਹੀ ਦੀਨ ਕੀ ਦੀਆ ਹੈ।
ਸੋ ਤੁਮ ਕੋ ਦੇਖਨੇ ਨਹੀਂ ਆਵਤੀ।'

ਔਰੰਗਜ਼ੇਬ ਇਹ ਚਿੱਠੀ ਪੜ੍ਹ ਬੜਾ ਸਟਪਟਾਇਆ ਸੀ। ਉਸ ਨੂੰ ਸਮਝਾਉਣ ਲਈ ਤੇ ਗੁਰੂ ਘਰ ਦੀ ਅਜ਼ਮਤ ਦਰਸਾਉਣ ਲਈ ਬਾਬਾ ਰਾਮ ਰਾਇ ਜੀ ਭੇਜੇ ਸਨ ਪਰ ਉਸ ਸ਼ਾਹੀ ਅਤਾਬ ਤੋਂ ਡਰ ਕੇ ਗੁਰੂ ਨਾਨਕ ਦਾ ਵਾਕ ਬਦਲਾ ਕੇ ਸੁਣਾਇਆ ਤਾਂ ਮਹਾਰਾਜ ਨੇ ਕਿਹਾ ਕਿ ਛੋਟੀ ਮੱਤ ਵਾਲੇ ਨੂੰ ਨਹੀਂ ਪਤਾ ਕਿ ਗੁਰੂ ਨਾਨਕ ਸੱਚਾ ਪਾਤਸ਼ਾਹ ਹੈ। (ਗੁਰੂ ਨਾਨਕ ਇਜ਼ ਏ ਸਾਵਰੈਨ)।

**ਰਾਮ ਰਾਇ ਸ਼ਾਹੀ ਰੁਹਬ ਹੇਠਾਂ ਆ ਗਿਆ ਹੈ।**
**ਕਮਜ਼ੋਰ ਮਨ ਹੈ। ਐਸ਼ਾਂ ਵਿਚ ਪੈ ਕੇ ਆਸ਼ੇ ਨੂੰ ਹੀ ਭੁੱਲ ਗਿਆ ਹੈ। ਸਾਡੇ ਮੱਥੇ ਨਾ ਲੱਗੇ। ਜਿਧਰ ਮੂੰਹ ਹੈ, ਉਧਰ ਹੀ ਤੁਰ ਜਾਏ।**

ਔਰੰਗਜ਼ੇਬ ਆਪਣੇ ਮਕਸਦ ਵਿਚ ਕਾਮਯਾਬ ਨਾ ਹੋਆ।

ਗੁਰੂ ਹਰਿਕ੍ਰਿਸ਼ਨ ਜੀ ਤਖ਼ਤ ਤੇ ਬਿਰਾਜੇ। ਔਰੰਗਜ਼ੇਬ ਨੇ ਤਰਲੇ ਲਏ ਕਿ ਇਕ ਵਾਰੀ ਅਠਵੇਂ ਪਾਤਸ਼ਾਹ ਦਾ ਦੀਦਾਰ ਹੋ ਜਾਏ। ਔਰੰਗਜ਼ੇਬ ਆਪੂੰ ਬੰਗਲਾ ਸਾਹਿਬ ਵੀ ਆਇਆ ਪਰ ਸਾਹਿਬ ਸੁਣਦੇ ਦਰਵਾਜ਼ਾ ਬੰਦ ਕਰਾਇਆ। **ਅੱਧੀ ਘੜੀ ਬੂਹੇ ਤੇ ਅਉਰੰਗਾ ਖੜਾ ਰਹਿਆ**, ਪਰ ਮਹਾਰਾਜ ਨੇ ਦੀਦਾਰ ਨਾ ਦਿੱਤੇ।

ਗੁਰੂ ਤੇਗ ਬਹਾਦਰ ਜੀ ਦੇ ਤਖ਼ਤ ਬੈਠਦੇ ਹੀ ਔਰੰਗਜ਼ੇਬ ਨੇ ਗ੍ਰਿਫ਼ਤਾਰੀ ਦੇ ਹੁਕਮ ਦਿੱਤੇ। ਆਪ ਜੀ ਨੂੰ ਧਮਧਾਨ ਸਾਹਿਬ ਤੋਂ ਪਕੜ ਮਿਰਜ਼ਾ ਰਾਜਾ ਜੈ ਸਿੰਘ ਦੀ ਹਵੇਲੀ

ਰੱਖਿਆ ਗਿਆ। ਔਰੰਗਜ਼ੇਬ ਨੇ ਦਰਬਾਰ ਵਿਚ ਆਦਰ ਲਈ ਚੰਦਨ ਦੀ ਚੌਂਕੀ ਰੱਖੀ। ਔਰੰਗਜ਼ੇਬ ਦੀ ਇਕੋ ਰੱਟ ਸੀ ਕਿ ਕਰਾਮਾਤ ਦਿਖਲਾਵੋ। ਮਹਾਰਾਜ ਦਾ ਕਹਿਣਾ ਸੀ :

**ਨ ਲਾਇਕ ਫਕਰ ਕੋ ਕਰਾਮਾਤ ਕਰਨਾ।**
**ਹੈ ਨਿਸ ਦਿਨ ਸਦਾ ਖੌਫ ਮੌਲਾ ਕੇ ਰਹਨਾ।**

ਕਰਾਮਾਤ ਦਿਖਾਉਣੀ ਰੱਬ ਦਾ ਸ਼ਰੀਕ ਬਣਨਾ ਹੈ ਤੇ ਰੱਬ ਨੂੰ ਇਹ ਚੰਗਾ ਨਹੀਂ ਲਗਦਾ :

**ਕਰੈ ਜੋ ਕਰਾਮਾਤ ਮੁਸ਼ਰਕ ਕਹਾਵੈ।**
**ਜੋ ਮੁਸ਼ਰਕ ਭਇਆ, ਲਾਸ਼ਰੀਕਹਿ ਨ ਭਾਵੈ।**

ਗੁਰੂ ਜੀ ਨੇ ਕਿਹਾ ਕਿ ਬੰਦੇ ਦਾ ਇਕ ਹੀ ਕਾਰਜ ਹੈ ਕਿ ਉਹ ਬੰਦਗੀ ਵਿਚ ਜੁਟਿਆ ਰਹੇ। ਔਰੰਗਜ਼ੇਬ ਨੂੰ ਸੰਬੋਧਨ ਕਰਦੇ ਕਿਹਾ ਕਿ ਜੇ ਰਾਜ ਮਿਲਿਆ ਈ ਤਾਂ ਸਭ ਨੂੰ ਇਕੋ ਜਹਿਆ ਦੇਖ :

**"ਦੋਨੋ ਚਸ਼ਮ ਬਰਾਬਰ ਬੀਨੀ।'**

ਰੱਬ ਨੂੰ ਜ਼ੋਰ, ਜ਼ੁਲਮ, ਜਬਰ ਚੰਗੇ ਨਹੀਂ ਲਗਦੇ :

**'ਜ਼ੁਲਮ ਜ਼ੁਲਾਮੀ ਰਬ ਨਾ ਭਾਵੈ।'**

ਔਰੰਗਜ਼ੇਬ ਨੇ ਵੀ ਨੀਵੀ ਖਿੱਚੀ ਤੇ ਮਹਾਰਾਜ ਨੂੰ ਰਿਹਾਅ ਕੀਤਾ। ਪਿਛੋਂ ਜਦ ਜ਼ੁਲਮਾਂ ਦੀ ਅਤਿ ਔਰੰਗਜ਼ੇਬ ਨੇ ਕੀਤੀ ਤਾਂ ਆਪ ਜੀ ਨੇ ਕਸ਼ਮੀਰੀ ਪੰਡਤਾਂ ਦੀ ਬਾਂਹ ਪਕੜੀ ਤੇ ਦਿੱਲੀ ਦੇ ਸ਼ਾਹ (ਦਲੀਸ) ਅੱਗੇ ਆਪਣਾ ਸਰੀਰ ਰੂਪੀ ਠੀਕਰਾ ਭੰਨਿਆ। ਇਸ ਦਾ ਕਿਤਨਾ ਕੁ ਪ੍ਰਭਾਵ ਪਿਆ, ਉਸ ਦਾ ਜ਼ਿਕਰ ਪ੍ਰਾਚੀਨ ਪੰਥ ਪ੍ਰਕਾਸ਼ ਨੇ ਭਾਵੇਂ ਦੋ ਹੀ ਤੁਕਾਂ ਵਿਚ ਕੀਤਾ ਹੈ ਪਰ ਅਸਰ ਪੂਰਨ ਦ੍ਰਿੜ੍ਹਾਇਆ ਹੈ। ਉਸ ਦਾ ਲਿਖਣਾ ਹੈ :

**ਤਬ ਤੇ ਘਟੀ ਪਾਤਸ਼ਾਹੀ ਦਿਲੀ।**
**ਤਬ ਤੇ ਤੁਰਕ ਕਲਾ ਭਈ ਢਿਲੀ।**

ਸੈਨਾਪਤੀ ਨੇ ਇਸ ਲਈ 'ਹਿੰਦ ਕੀ ਚਾਦਰ' ਨਾ ਲਿਖ ਕੇ, ਲਿਖਿਆ :

**'ਪ੍ਰਗਟ ਭਏ ਤੇਗ ਬਹਾਦਰ।**
**ਸਗਲ ਸ੍ਰਿਸਟ ਕੀ ਢਾਪੀ ਚਾਦਰ।'**

ਜੁਰਅਤਿ ਕਿਤਨੀ ਸਿੱਖਾਂ ਵਿਚ ਭਰੀ ਗਈ ਉਸ ਦਾ ਵਰਨਣ ਉਹ ਅਖਾਣ ਹੈ ਜੋ ਭਾਈ ਲਖੀ ਸ਼ਾਹ, ਭਾਈ ਨਿਗਾਹੀਆ ਤੇ ਭਾਈ ਜੈਤਾ ਜੀ ਸੀਸ-ਧੜ ਉਠਾਉਣ ਉਪਰੰਤ ਪ੍ਰਚਲਤ ਹੋਇਆ।

ਅਖਾਣ ਸੀ :

**ਚਲਾ ਚਲਾਈ ਹੋ ਰਹੀ, ਗੜ-ਗੜ ਉਖੜੇ ਮੇਖ।**
**ਲਖੀ ਨਗਾਹੀਆ ਲੈ ਗਏ, ਤੂੰ ਖੜਾ ਤਮਾਸ਼ਾ ਵੇਖ।**

ਮੁਆਸਰਿ ਆਲਮਗੀਰੀ ਦੀ ਗਵਾਹੀ ਹੈ ਕਿ ਸ਼ਹਾਦਤ ਤੋਂ ਕੁਝ ਹੀ ਮਹੀਨੇ ਬਾਅਦ

ਜਦ ਔਰੰਗਜ਼ੇਬ ਕਿਸ਼ਤੀ ਤੋਂ ਉਤਰ ਕੇ ਤਖ਼ਤ-ਇ-ਰਵਾਂ ਤੇ ਸਵਾਰ ਹੋ ਰਹਿਆ ਸੀ ਤਾਂ ਇਕ ਬਦਬਖ਼ਤ, ਸਿਰ-ਫਿਰੇ ਨੇ ਜੋ ਗੁਰੂ ਤੇਗ਼ ਸਿੰਘ (ਬਹਾਦਰ) ਦਾ ਸਿੱਖ ਸੀ, ਦੋ ਇੱਟਾਂ ਸੁੱਟੀਆਂ ਜਿਨ੍ਹਾਂ ਵਿਚੋਂ ਇਕ ਤਖ਼ਤ ਤੇ ਗਿਰੀ। ਜਲੌ ਦੇ ਪਿਆਦਿਆਂ ਨੇ ਉਸ ਬਦਨਸੀਬ ਨੂੰ ਗ੍ਰਿਫ਼ਤਾਰ ਕਰ ਕੇ ਕੋਤਵਾਲ ਦੇ ਹਵਾਲੇ ਕਰ ਦਿੱਤਾ।

ਫਿਰ ਔਰੰਗਜ਼ੇਬ ਦਿੱਲੀ ਨਹੀਂ ਰਹਿਆ। ਦੱਖਣ ਵੱਲ ਚਲਾ ਗਿਆ। ਉਥੋਂ ਉਸ ਨੇ ਗੁਰੂ ਗੋਬਿੰਦ ਸਿੰਘ ਜੀ ਵਿਰੁੱਧ ਇਹ ਫ਼ਰਮਾਨ ਜਾਰੀ ਕੀਤਾ : 'ਜੇ ਗੁਰੂ ਗੋਬਿੰਦ ਸਿੰਘ ਸਾਧੂ ਬਣ ਕੇ ਆਪਣੇ ਵੱਡੇ-ਵਡੇਰਿਆਂ ਵਾਂਗ ਰਹੇ, ਸਿੱਖਾਂ ਪਾਸੋਂ ਸੱਚਾ ਪਾਤਸ਼ਾਹ ਨਾ ਅਖਵਾਏ, ਜਮੀਅਤ (ਫੌਜਾਂ ਦੇ ਇਕੱਠ) ਕਰਨ ਤੋਂ ਬਾਜ਼ ਆਏ, ਝਰੋਖੇ ਬਹਿ ਕੇ ਦਰਸ਼ਨ ਦੇਣ, ਸਿਜਦੇ ਕਰਾਉਣ ਆਦਿ ਬਾਦਸ਼ਾਹੀ ਤੌਰ ਤਰੀਕੇ ਛੱਡ ਦੇਵੇ ਤਾਂ ਭਲਾ, ਨਹੀਂ ਤਾਂ ਉਸ ਦਾ ਘਰ ਘਾਟ ਬਰਬਾਦ ਕਰ ਕੇ ਉਸ ਨੂੰ ਵਤਨੋਂ ਕੱਢ ਦੇਣ ਦਾ ਉਪਰਾਲਾ ਕੀਤਾ ਜਾਵੇ।'

ਗੁਰੂ ਜੀ ਨੇ ਚੌਦਾਂ ਜੰਗਾਂ ਲੜੀਆਂ। ਕਈ ਝੜਪਾਂ ਹੋਈਆਂ। ਅਨੰਦਪੁਰ ਛੱਡਿਆ। ਚਾਰੇ ਸਾਹਿਬਜ਼ਾਦੇ, ਤਿੰਨ ਪਿਆਰੇ ਅਤੇ 40 ਮੁਕਤੇ ਚਮਕੌਰ ਦੀ ਗੜ੍ਹੀ ਸ਼ਹੀਦ ਹੋਣ ਉਪਰੰਤ ਔਰੰਗਜ਼ੇਬ ਨੂੰ ਜ਼ਫ਼ਰਨਾਮਾ ਲਿਖਿਆ। ਭਾਈ ਦਿਆ ਸਿੰਘ ਜੀ ਨੇ ਜਦ ਜ਼ਫ਼ਰਨਾਮਾ ਔਰੰਗਜ਼ੇਬ ਦੇ ਹੱਥ ਪਕੜਾਇਆ ਤਾਂ ਇਤਿਹਾਸ ਦੀ ਗਵਾਹੀ ਹੈ ਕਿ **'ਪੜ੍ਹਦੇ ਹੀ ਰੰਗ ਉਸਦਾ ਜ਼ਰਦ ਹੋਇਆ।'** ਮਹਾਰਾਜ ਨੇ ਹੋਰ ਗੱਲਾਂ ਨਾਲ ਇਹ ਲਿਖਿਆ ਸੀ ਕਿ ਜੇ ਵਹਿਦਾ ਕੀਤਾ ਈ ਤਾਂ ਤੇਸਿਆਂ ਨਾਲ ਉਸ ਨੂੰ ਨਾ ਤਰਾਸ਼, ਸਗੋਂ ਪਹਰਾ ਦੇਹ :

**'ਬ ਕੁਰਾਂ ਕਸਮ ਫ਼ਰਜ਼ ਬਰ ਸਰ ਤੁਰਾ।'**
**ਰਸਾ ਕਾਰੇ ਖ਼ੂਬੀ ਬ ਗੁਫਤਾ ਸ਼ੁਮਾ।'**

ਮਰਦ ਉਹ ਹੀ ਹੈ ਜਿਸ ਦੀ ਜ਼ਬਾਨ ਅਤੇ ਦਿਲ ਤੇ ਇਕੋ ਜਿਹੀ ਗੱਲ ਹੈ। ਜੋ ਐਸਾ ਨਾਂਹ ਹੋਵੇ, ਉਹ ਉੱਖੜੀਆਂ-ਉੱਖੜੀਆਂ ਗੱਲਾਂ ਕਰਦਾ ਹੈ :

**ਸੁਖਨ ਮਰਦ ਕੋ ਜਾਨ ਮੈ ਜਾਨ ਰਾਖੈ।**
**ਸੁਖਨ ਬਿ ਸੁਖਨ, ਅਉਰ ਕੀ ਅਉਰ ਭਾਖੈ।**

(ਸੈਨਾਪਤੀ)

ਔਰੰਗਜ਼ੇਬ ਨੇ ਆਪਣੀ ਨੀਤੀ ਨੂੰ ਮੋੜਾ ਦੇਣਾ ਚਾਹਿਆ ਪਰ ਉਮਰ ਨੇ ਸਾਥ ਨਾ ਦਿੱਤਾ।

**ਬਹਾਦਰ ਸ਼ਾਹ** ਨੇ ਤਖ਼ਤ ਬੈਠਦੇ ਹੀ ਗੁਰੂ ਗੋਬਿੰਦ ਸਿੰਘ ਨੂੰ ਪੂਰਾ ਆਦਰ ਦਿੱਤਾ। ਗੁਰ ਸੋਭਾ ਦੇ ਲਿਖੇ ਅਨੁਸਾਰ ਬਹਾਦਰ ਸ਼ਾਹ ਨੇ ਇਹ ਸ਼ਬਦ ਕਹੇ :

**ਦਯਾ ਧਾਰ ਹਮਰੇ ਘਰਿ ਆਏ।**
**ਤਖ਼ਤ ਬਖ਼ਤ ਤੁਮ ਕੇ ਪ੍ਰਭ ਪਾਏ।**

ਇਕ ਅਹਿਦਨਾਮਾ ਵੀ ਹੋਇਆ ਜਿਸ ਦੀਆਂ ਚਾਰ ਧਾਰਾ ਸਨ :

1. ਬਾਦਸ਼ਾਹ ਹਿੰਦੂ ਮੁਸਲਮਾਨ ਨੂੰ ਤੁਲ ਜਾਣੇਗਾ।
2. ਇਨਸਾਫ਼ ਕਰੇਗਾ।

3. ਦੂਜੇ ਦੇ ਧਰਮ ਵਿਚ ਦਖ਼ਲ ਨਹੀਂ ਦੇਵੇਗਾ।

4. ਜਿਨ੍ਹਾਂ ਨੇ ਬੇਦੋਸ਼ਿਆਂ ਨੂੰ ਮਾਰਿਆ ਹੈ, ਤੁਰੰਤ ਸਜ਼ਾਵਾਂ ਦੇਵੇਗਾ।

ਜਿਨ੍ਹਾਂ ਨੂੰ ਸਜ਼ਾਵਾਂ ਮਿਲਣੀਆਂ ਸਨ, ਉਨ੍ਹਾਂ ਨੇ ਸਾਜ਼ਸ਼ ਰਚ ਕੇ ਜਮਸ਼ੈਦ ਖ਼ਾਨ ਕੋਲੋਂ ਨਾਂਦੇੜ ਸਾਹਿਬ ਗੁਰੂ ਜੀ ਤੇ ਐਸਾ ਵਾਰ ਕਰਾਇਆ ਕਿ ਦਸਵੇਂ ਪਾਤਸ਼ਾਹ ਸ਼ਹੀਦ ਹੋ ਗਏ। ਬਹਾਦਰ ਸ਼ਾਹ ਨੇ ਦੂਹਰੀ ਚਾਲ ਅਪਣਾ ਲਈ। ਇਕ ਪਾਸੇ ਜਮਸ਼ੈਦ ਖ਼ਾਨ ਦੇ ਪੁੱਤਰਾਂ ਨੂੰ ਮਾਤਮੀ ਖਿੱਲਤ ਭੇਜੀ ਅਤੇ ਦੂਜੇ ਪਾਸੇ ਜਦ ਬਹਾਦਰ ਸ਼ਾਹ ਸਾਹਮਣੇ ਇਹ ਅਰਜ਼ੀ ਪਾਈ ਗਈ ਕਿ ਗੁਰੂ ਗੋਬਿੰਦ ਸਿੰਘ ਜੀ ਦੀ ਹਰ ਪ੍ਰਕਾਰ ਦੀ ਜਾਇਦਾਦ ਕਾਫ਼ੀ ਮੁੱਲ ਦੀ ਹੈ ਅਤੇ ਪ੍ਰਚਲਤ ਕਾਨੂੰਨ ਮੁਤਾਬਿਕ ਸਰਕਾਰੀ ਖ਼ਜ਼ਾਨੇ ਦਾਖ਼ਲ ਕੀਤੀ ਜਾਣੀ ਚਾਹੀਦੀ ਹੈ ਤਾਂ ਉਸ ਨੇ ਹੁਕਮ ਚਾੜ੍ਹਿਆ ਕਿ ਦਰਵੇਸ਼ ਦੀ ਜਾਇਦਾਦ ਉਸ ਨੂੰ ਨਹੀਂ ਚਾਹੀਦੀ। ਅਜਿਹੇ ਮਾਲ ਨਾਲ ਸ਼ਾਹੀ ਖ਼ਜ਼ਾਨਾ ਨਹੀਂ ਭਰ ਜਾਣਾ। ਦਰਵੇਸ਼ਾਂ ਦਾ ਮਾਲ ਹੈ। ਰੋਕ ਨਾ ਪਾਈ ਜਾਏ।

ਬਾਬੇ ਕੇ ਤੇ ਬਾਬਰ ਦਾ ਮੇਲ ਦੀ ਵਾਰਤਾ ਸੰਪੂਰਨ ਹੋਈ।

❑

ਨੱਬੇ

# ਚਮਕੌਰ ਦੀ ਗੜ੍ਹੀ ਦਾ ਵਰਤਾਂਤ

ਜਦ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸਾ ਸਾਜ ਇਹ ਬਚਨ ਕਹੇ :

ਆਜ ਖਾਸ ਭਯੋ ਖਾਲਸਾ ਸਤਿਗੁਰ ਕੇ ਦਰਬਾਰ

**'ਚਿੜੀਅਨ ਪਰ ਅਬ ਖ਼ੁਸ਼ੀ ਹਮਾਰੀ।**
**ਮਾਰੇ ਬਾਜ ਸੁ ਅਪਰ ਮੰਝਾਰੀ।'**

ਤਾ ਪਹਾੜੀ ਰਾਜਿਆਂ ਸਿੱਧੀ ਸ਼ਿਕਾਇਤ ਔਰੰਗਜ਼ੇਬ ਪਾਸ ਦੱਖਣ ਭੇਜੀ ਕਿ ਗੁਰੂ ਰਾਮ ਦਾਸ ਸੋਢੀ ਦੀ ਸੰਤਾਨ ਵਿਚੋਂ (ਗੁਰੂ) ਗੋਬਿੰਦ ਸਿੰਘ ਨਾਮ ਹੈ ਅਤੇ ਬੜਾ ਇਨਕਲਾਬੀ ਹੈ :

**ਸੋਢੀ ਰਾਮ ਦਾਸ ਕੋ ਨਾਤੀ।**
**ਗੋਬਿੰਦ ਸਿੰਘ ਨਾਮ ਸੁਖ ਕ੍ਰਾਂਤੀ।**

ਅਸੀਂ ਗੁਰੂ ਨਾਨਕ ਦਾ ਘਰ ਜਾਣ ਕੇ ਕੁਝ ਨਹੀਂ ਕਹਿਆ ਪਰ ਹੁਣ ਉਸ ਦਾ ਤੇਜ ਤਾਕਤ ਬਹੁਤ ਹੋ ਗਈ ਹੈ, ਇਸ ਲਈ ਤੁਸੀਂ ਹੁਣ ਦੂਰ ਹਟਾਯੋ :

**'ਸ੍ਰੀ ਨਾਨਕ ਕਾ ਧਾਮ ਪਛਾਣਾ।**
**ਤਾ ਸੋ ਕਛੂ ਨ ਬੈਨ ਬਖਾਨਾ।**
**ਫੈਲ ਗਯੋ ਅਬ ਹੀ ਲਖ ਪਾਯੋ।**
**ਯਾ ਤੇ ਮਾਰ ਸੁ ਦੂਰ ਉਠਾਯੋ ।੩੦।**

(ਗੁਰ ਬਿਲਾਸ ਪਾਤਸ਼ਾਹੀ ੧੦, ਅਧਿਆਇ ਦਸਵਾਂ)

ਹੋਰ ਜਿਹੜਾ ਅਨੰਦਪੁਰ ਬਸਾਇਆ ਸੂ, ਉਥੇ ਕੋਈ ਬਰਨ ਜਾਤ ਦਾ ਅੰਤਰ ਨਹੀਂ ਰਹਿਣ ਦਿੱਤਾ। ਪੰਥ ਖਾਲਸਾ ਸਾਜ ਕੇ ਸਾਨੂੰ ਵੀ ਕਹਿਆ ਸੂ ਕਿ ਅੰਮ੍ਰਿਤ ਛਕ ਕੇ ਰਹਿਤ ਰੱਖੋ ਤੇ ਬਾਦਸ਼ਾਹ ਨਾਲ ਜੰਗ ਮਚਾ ਕੇ ਤੁਰਕਾਂ ਦੀ ਸਫ਼ਾ ਲਪੇਟ ਦਿਓ :

**ਚਾਰ ਬਰਨ ਇਕ ਬਰਨ ਪ੍ਰਕਾਰਾ।**
**ਨਾਮ ਖਾਲਸਾ ਪੰਥ ਸੁਧਾਰਾ।**
**ਸੁਧਾ ਦੇਨ ਹਿਤ ਹਮੇਂ ਬੁਲਾਯੋ।**
**ਹੋਰੁ ਖਾਲਸਾ ਯੋ ਫ਼ਰਮਾਯੋ ।੩੪।**
**ਰਹਤ ਧਰੋ ਹਮਰੀ ਮਨ ਧਾਰੀ।**
**ਬਾਦਸ਼ਾਹ ਸੰਗ ਸਮਰ (ਜੰਗ) ਜਿਤਾਰੀ। ੩੫।**

**ਖੜਗ ਕੇਤ ਮੋ ਹੋਤ ਸਹਾਈ।**
**ਮੈ ਤੁਰਕਨ ਕੀ ਸਭਾ ਗਵਾਈ।**

ਅਸਾਂ ਤੁਹਾਡੇ (ਔਰੰਗਜ਼ੇਬ) ਨਾਲ ਵਿਗਾੜਨੀ ਨਹੀਂ ਚਾਹੀ ਸੋ ਲਿਖ ਰਹੇ ਹਾਂ। ਸਾਡੇ ਕੋਲੋਂ ਕਾਬੂ ਨਹੀਂ ਪਾਇਆ ਜਾਂਦਾ। ਤੁਸੀਂ ਹੀ ਲੜ ਪਕੜੋ। ਜੋ ਕਹੋ ਕਰਾਂਗੇ, ਦਿਆਂਗੇ। ਅਨੰਦਪੁਰ ਇਸ ਦੇ ਕਬਜ਼ੇ ਤੋਂ ਛੁੜਵਾ ਕੇ ਦੇਵੋ :

**ਤੁਮ ਸੋ ਬਿਗਰਤ ਹਮ ਪਹਿਚਾਨੀ।**
**ਤਾਕੀ ਬਾਤ ਧਰੀ ਨਹਿ ਕਾਨੀ।**
**ਤਾ ਕਰ ਦੇਸ ਲੂਟ ਹਮ ਲੀਨੋ।**
**ਹਮ ਆਏ ਤੁਮ ਪੈ ਲਖ ਚੀਨੋ। ੩੬।**

**ਗੀਆ ਛੰਦ : ਸਾਧਯੋ ਨਾ ਜਾਵੈ ਹਮਨ ਤੇ ਬਾਦਸ਼ਾਹ!**
**ਸਕਤਿ ਨਾ ਹੈ ਤਹੀ।**
**ਅਬ ਕਰੋ ਕਾਮ ਹਮਾਰ ਜੂ,**
**ਤੁਮ ਲੇਤ ਦਾਮਨ ਕੋ ਸਹੀ।**
**ਅਤਿ ਦਾਮ ਹਮ ਤੁਮਰੇ ਭਰੇ,**
**ਪੁਰ ਅਨੰਦ ਲੈ ਦੀਜੀਐ।**
**ਨਾਤੁਰ ਨਾ ਜਾਨੋ ਸਾਹ ਜੀ,**
**ਅਬ ਬਿਦਾ ਦਸਤੈਂ (ਹਥੀਂ) ਦੀਜੀਐ। ੩੭।**

(ਗੁਰ ਬਿਲਾਸ ਪਾਤਸ਼ਾਹੀ ੧੦, ਅਧਿਆਇ ਦਸਵਾਂ)

ਲੰਮੇ ਚਿਰ ਦੇ ਘੇਰੇ ਬਾਅਦ, ਪਹਾੜੀਆਂ ਤੇ ਔਰੰਗਜ਼ੇਬ ਕਸਮਾਂ ਉਠਾਈਆਂ ਕਿ ਅਨੰਦਪੁਰ ਛੱਡ ਜਾਣ ਦੀ ਸੂਰਤ ਵਿਚ ਕੋਈ ਹਮਲਾ ਨਹੀਂ ਹੋਵੇਗਾ। ਗੁਰੂ ਜੀ ਅਨੰਦਪੁਰ ਨੂੰ ਛੋੜ, ਰੋਪੜ ਰਾਤ ਕੱਟ ਜਦ ਚਮਕੌਰ ਦੀ ਗੜ੍ਹੀ ਪੁੱਜੇ ਤਾਂ ਕੇਵਲ 40 ਸਿੰਘ ਨਾਲ ਰਹਿ ਗਏ ਸਨ:

**ਚਾਲਿਸ ਸਿੰਘ ਰਹੈ ਅਬ ਆਈ।**
**ਪੰਜ ਭਾਟੀਏ ਥੇ ਸੁਖਦਾਈ।**
**ਜਾਰ ਸੁ ਸਿੰਘ ਅਰੋੜੇ ਤਾਹੀ।**
**ਕਛੁ ਖੜ੍ਹੀ ਕਲਾਲ ਸੁ ਵਾਹੀ।**
**ਦੋ ਰੰਘਰੇਟੇ ਥੇ ਤਹਿ ਜਾਨਾ।**
**ਦੋ ਦਿਜ ਸਿੰਘ ਮਹਾ ਪ੍ਰਧਾਨਾ। ੬੨।**

(ਅਧਿਆਇ ਸੋਲ੍ਹਵਾਂ, ਗੁਰੂ ਬਿਲਾਸ ਪਾ: ੧੦)

ਗੁਰੂ ਗੋਬਿੰਦ ਸਿੰਘ ਨੇ ਆਪਣੇ ਸਾਰੇ ਸਾਥੀ ਸਿੰਘਾਂ ਨੂੰ ਨਿਰਭੈ ਹੋਣ ਦੇ ਬਚਨ ਕਹੇ ਅਤੇ ਸਾਰੇ ਪਾਸੇ ਮੋਰਚੇ ਲਗਵਾ ਦਿੱਤੇ। ਜਦ ਕਈ ਸਿੰਘਾਂ ਨੇ ਸ਼ਹੀਦੀਆਂ ਪ੍ਰਾਪਤ ਕਰ ਲਈਆਂ ਤਾਂ ਅਪਣੇ ਵੱਡੇ ਬੇਟੇ ਬਾਬਾ ਅਜੀਤ ਸਿੰਘ ਨੂੰ ਜੋ ਕਹਿਆ, ਕੋਈ ਨਹੀਂ ਸੰਸਾਰ ਦੇ ਇਤਿਹਾਸ ਵਿਚ ਜੋ ਐਸਾ ਆਪਣੇ ਬੇਟੇ ਨੂੰ ਆਖੇ।

**ਚੌਪਈ :** ਹੇ ਸੁਤ! ਤੁਮ ਹਮਕੋ ਹੇ ਪਿਆਰੇ।
ਤੁਰਕ ਨਾਸ ਹਿਤ; ਤੁਮ ਤਨ ਧਾਰੇ।
ਜੇ ਆਪਨੇ ਸਿਰ ਰਨ ਮੋ ਲਾਗੇ।
ਤਾ ਕਰ ਨਾਸ ਮਲੇਛ ਸੁਭਾਗੇ।
ਤਾ ਤੇ ਯਾ ਸਮ, ਸਮਾਂ ਨਾ ਕੋਈ।
ਤੁਮ ਦੋਨਹੁ ਸੰਗਰ (ਜੰਗ) ਭਲ ਜੋਈ।

ਇਹ ਸੁਣ ਕੇ ਬਾਬਾ ਅਜੀਤ ਸਿੰਘ ਨੇ ਅਰਦਾਸ ਕੀਤੀ ਅਤੇ ਕਿਹਾ : ਪਿਤਾ ਜੀ! ਹੁਣ ਜੰਗ ਦਾ ਤਮਾਸ਼ਾ ਦੇਖਣਾ :

ਅਜੀਤ ਸਿੰਘ ਤਬ ਕਰ ਅਰਦਾਸਾ।
ਕਹਯੋ : ਦੇਖੀਐ, ਆਜ ਤਮਾਸ਼ਾ। ੨੯।
ਪਰਉਪਕਾਰ ਕੇ ਹੇਤ ਰਨ ਮਹਿ ਧਾਏ,
ਅਬ ਸੰਗ ਮਲੇਛ ਜੁਝਤੇ ਹੈਂ।
ਲਖ ਤਾਹਿ ਕੋ ਨਾਹਰ ਖ਼ਾਨ ਕਹੈ,
ਤੁਮ ਆਓ ਜੀ ਮਿਲਹੁ, ਹਮ ਸੂਝਤੇ ਹੈਂ।

ਇਹ ਨਾਹਰ ਖ਼ਾਨ ਜਿਸ ਨੂੰ ਬਾਬਾ ਅਜੀਤ ਸਿੰਘ ਨੇ ਵੰਗਾਰਿਆ ਸੀ, ਨੁਸਰਤ ਖ਼ਾਨ ਤੇ ਵਲੀ ਮੁਹੰਮਦ ਖ਼ਾਨ ਦਾ ਭਰਾ ਸੀ।

ਚਮਕੌਰ ਦੀ ਗੜ੍ਹੀ ਦੀ ਮੱਮਟੀ ਤੋਂ ਕਲਗੀਆਂ ਵਾਲੇ ਡਿੱਠਾ ਕਿ ਨਾਹਰ ਖ਼ਾਨ ਪਿੱਛੋਂ ਛੁਪ ਸਾਹਿਬਜ਼ਾਦੇ ਤੇ ਵਾਰ ਕਰਨਾ ਲੋੜਦਾ ਹੈ ਤਾਂ ਉਸੇ ਸਮੇਂ ਤੀਰ ਚਲਾਇਆ। ਤੀਰ ਖਾ ਕੇ ਉਹ ਸਾਥੀਆਂ ਸਮੇਤ ਮੈਦਾਨ ਛੱਡ ਗਿਆ।

ਚੂ ਦੀਦਮ ਕਿ ਨਾਹਰ ਬਿ ਯਾਮਦ ਬ ਜੰਗ।
ਚੀਸ਼ਦਨ ਯਕੇ ਤੀਰ-ਇ-ਮਨ ਬੇ ਦਰੰਗ। ੨੯।
ਹਮ ਆਖਰ ਗੁਰੇਜ਼ਦ ਬ ਵਕਤੇ ਮਸਾਫ਼। (ਜ਼ਫ਼ਰਨਾਮਾ)

ਜੰਗ ਦੇ ਮੈਦਾਨ ਵਿਚ ਹੁਣ ਸਿੱਧੇ ਮੁਕਾਬਲੇ ਹੋਏ।

ਬਾਬਾ ਅਜੀਤ ਸਿੰਘ ਵਧਦੇ, ਵੰਗਾਰਦੇ, ਵਿੰਨ੍ਹਦੇ ਸ਼ਹੀਦੀ ਪਾ ਗਏ।

ਅੱਖਾਂ ਸਾਹਮਣੇ ਆਪਣੇ ਲਖ਼ਤੇ-ਜਿਗਰ ਨੂੰ ਸ਼ਹੀਦੀ ਪਾਂਦੇ ਦੇਖ ਜੋ ਬਚਨ ਬਾਜਾਂ ਵਾਲੇ ਨੇ ਕਹੇ, ਉਹ ਉਨ੍ਹਾਂ ਦਾ ਬੇਟੇ ਤੇ ਮਾਣ ਤੇ ਖਾਲਸਾ ਸਾਜਣ ਦਾ ਸਹੀ ਮੰਤਵ ਦਰਸਾ ਰਹਿਆ ਸੀ। ਜਦ ਕੋਈ ਮੋਹ ਤੋੜ, ਮਮਤਾ ਗਵਾ, ਸਨਮੁਖ ਰਹਿੰਦਾ ਹੈ ਤਾਂ ਵਾਹਿਗੁਰੂ ਦੇ ਦਰਬਾਰ ਖ਼ਾਸ ਮਾਣ ਪਾਉਂਦਾ ਹੈ:

ਪੀਯੋ ਪਿਯਾਲਾ ਪ੍ਰੇਮ ਕਾ, ਭਯੋ ਸੁਮਨ ਅਵਤਾਰ।
ਆਜ ਖਾਸ ਭਯੋ ਖਾਲਸਾ, ਸਤਿਗੁਰ ਕੈ ਦਰਬਾਰ। ੨੪।
(ਗੁਰ-ਸੋਭਾ)

ਆਪਣੇ ਵੱਡੇ ਭਾਈ ਅਜੀਤ ਸਿੰਘ ਨੂੰ ਸ਼ਹੀਦੀ ਪਯਾਲਾ ਪੀਂਦੇ ਦੇਖ ਪਹਿਲਾਂ ਤਾਂ ਬਾਬਾ ਜੁਝਾਰ ਸਿੰਘ ਨੇ ਧੰਨ-ਧੰਨ ਕਹਿਆ ਕਿ ਖ਼ੂਬ ਖੰਡਾ ਖੜਕਾਇਆ ਅਤੇ ਗੜ੍ਹੀ

ਤੋਂ ਹੀ ਜ਼ੋਰ ਦੀ ਉੱਚੀ ਅਵਾਜ਼ ਨਾਲ ਕਿਹਾ :

ਵੀਰਾ, ਜ਼ੱਰਾ ਕੁ ਠਹਰ, ਮੈਂ ਵੀ ਆ ਰਹਿਆ ਹਾਂ :

**ਧੰਨ-ਧੰਨ ਤੁਮਰੇ ਅਸਿ (ਤਲਵਾਰ) ਤਾਈ।**
**ਧੰਨ ਧੰਨ ਕਰ ਮੁਖੋਂ ਅਲਾਈ।**
**ਮੈਂ ਤੁਮ ਭ੍ਰਾਤ ਸਦਾ ਸੰਗ ਜਾਨਾ।**
**ਮੈਂ ਪਾਛੈ ਤਜ ਕਰਾ ਪਯਾਨਾ।੧੪੫।**

(ਗੁਰ ਬਿਲਾਸ ਪਾਤਸ਼ਾਹੀ ੧੦)

**ਨੈਕੁ (ਰਤਾ ਕੁ) ਰਹੋ ਮੁਹਿ ਆਵਨ ਦੀਜੈ।**

ਇਤਨਾ ਕਹਿ ਕੇ ਚਾਅ ਨਾਲ ਹੱਥ ਖੰਡਾ ਚੁੱਕ ਲਿਆ :

**'ਉਠਯੋ ਤਬੈ ਅਸ ਕਹਿ ਸੁ ਪ੍ਰਸੀਜੈ।'**

ਬੇਟੇ ਜੁਝਾਰ ਸਿੰਘ ਦਾ ਜੋਸ਼ ਉੱਮਡਦਾ ਦੇਖਦੇ ਹੋਏ ਗੁਰੂ ਜੀ ਨੇ ਕਹਿਆ : ਬੇਟੇ 'ਰਤਾ ਕੁ ਰੁਕ ਜਾ।'

ਅੱਗੇ ਵਧ ਕੇ ਬੇਟੇ ਨੂੰ ਚੁੰਮਿਆ। ਕੇਸਰ ਛਿੜਕਿਆ ਅਤੇ ਸ਼ਹੀਦੀ ਟਿੱਕਾ ਲਗਾ ਛਾਤੀ ਨਾਲ ਲਗਾਇਆ ਤੇ ਆਖਿਆ :

ਜਾਓ! ਇਥੇ ਜਸ ਪਾਯੋ ਅਤੇ ਅੱਗੇ ਸੁਖ।

**ਸਤਿਗੁਰ ਕਹੈ : ਬੈਠਹੁ ਪਲ ਤਾਤਾ।**
**ਦਯੋ ਭਾਲ ਟੀਕੰ ਕੁੰਕਮਾਤਾ।**
**ਅਰਥ ਟੀਕ ਕੋ ਏਹੁ ਬਖਾਨੋ।**
**ਤਾ ਕੋ ਲੋਕ ਪ੍ਰਲੋਕ ਸੋ ਮਾਨੋ। ੨੬।**

(ਗੁਰ ਬਿਲਾਸ ਪਾਤਸ਼ਾਹੀ ੧੦)

ਜਿਵੇਂ ਜੂਝਦੇ, ਖੰਡੇ ਖੜਕਾਂਦੇ, ਸਫ਼ਾਂ ਚੀਰਦੇ, ਬਾਬਾ ਜੁਝਾਰ ਸਿੰਘ ਨੇ ਸ਼ਹੀਦੀ ਪਾਈ, ਭਾਈ ਕੁਇਰ ਸਿੰਘ ਨੇ ਗੁਰ ਬਿਲਾਸ ਵਿਚ ਇਸ ਤਰ੍ਹਾਂ ਲਿਖਿਆ ਹੈ:

**ਆਯੋ ਸਿੰਘ ਜੁਝਾਰੀ ਖੰਡਾ ਧੂਹ ਕੇ।**

ਇਵੇਂ ਖੰਡਾ ਚਲਾਯਾ ਜਿਵੇਂ ਕੋਈ ਕਿਸਾਨ ਖੇਤੀ ਵਿਚ ਦਾਤ੍ਰੀ ਚਲਾਂਦਾ ਹੈ:

**'ਖੇਤ੍ਰ ਵਗਾਈ ਦਾਤ੍ਰੀ ਜਯੋ ਕਿਰਸਾਨੀਆ।'**

ਉਮਰ ਵਿਚ ਛੋਟੇ ਪਰ ਸੂਰਮਤਾਈ ਵਿਚ ਬਹੁਤ ਵੱਡੇ ਬਾਬਾ ਜੁਝਾਰ ਸਿੰਘ ਦੀ ਚਲਦੀ ਤਲਵਾਰ ਨੂੰ ਦੇਖ ਕੇ ਤੁਰਕ ਹੈਰਾਨੀ ਨਾਲ ਉਂਗਲਾਂ ਮੂੰਹ ਵਿਚ ਪਾਂਦੇ, ਅਲਾਹ-ਅਲਾਹ ਪੁਕਾਰਦੇ ਤੇ ਆਖਦੇ ਇਸ ਸੂਰਮੇ ਨਾਲ ਮੱਥਾ ਲਗਾਉਣਾ ਕੋਈ ਆਸਾਨ ਨਹੀਂ ਹੈ :

**'ਹੋਏ ਤੁਰਕ ਹੈਰਾਨੀ, ਕਰਦੇ ਯਾ ਅਲਾ।**
**ਕਹੇ ਸੂਰ ਮਹਾਨੀ, ਮਥਾ ਲਾਇਐ।'**

ਇਕ ਵੱਡੇ ਦਸਤੇ ਨੇ ਇਕੇਲੇ ਬਾਬਾ ਜੀ ਤੇ ਹੱਲਾ ਬੋਲ ਦਿੱਤਾ। ਘੇਰਾ ਘੱਤ ਕੇ ਚਾਰੋਂ ਪਾਸੇ ਵਾਰ ਕੀਤੇ। ਉਧਰ ਸੂਰਜ ਨੇ ਮੂੰਹ ਛੁਪਾਇਆ, ਇੱਧਰ ਗੁਰੂ ਗੋਬਿੰਦ ਸਿੰਘ ਜੀ ਦੇ ਚੰਨ ਨੇ ਸ਼ਹਾਦਤ ਦਿੱਤੀ। ਨਵਾਂ ਚੰਨ ਸ਼ਹੀਦੀ ਗਗਨ ਤੇ ਚੜ੍ਹਿਆ।

ਗੁਰੂ ਗੋਬਿੰਦ ਸਿੰਘ ਜੀ ਨੇ ਜ਼ਫ਼ਰਨਾਮਾ ਵਿਚ ਵੀ ਲਿਖਿਆ ਹੈ ਕਿ ਜਦੋਂ ਚਰਾਗ਼ਿ ਜਹਾਂ (ਸੂਰਜ) ਛੁਪਿਆ ਤੇ ਸ਼ਾਹਿ ਸ਼ਬ (ਚੰਨ) ਸ਼ਾਨ ਨਾਲ ਨਿਕਲਿਆ ਤਾਂ ਚਮਕੌਰ ਦੀ ਜੰਗ ਸਮਾਪਤ ਹੋਈ :

**ਚਰਾਗੇ ਜਹਾਂ ਚੂ ਸ਼ੁਦ ਬੁਰਕਾ ਪੋਸ਼।**
**ਸ਼ਾਹਿ ਸ਼ਬ ਬਰ ਆਮਦ ਹਮਾ ਜਲਵਾ ਜੋਸ਼।**

**ਉਸ ਵੇਲੇ ਵੀ ਇਹ ਫ਼ਰਮਾਇਆ : ਔਖੀ ਘੜੀ ਜੋ ਵਾਹਿਗੁਰੂ ਨੂੰ ਯਾਦ ਰੱਖਦਾ ਹੈ, ਵਾਹਿਗੁਰੂ ਵਲੋਂ ਸਾਰੀਆਂ ਰਹਮਤਾਂ ਉਸ ਨੂੰ ਮਿਲਦੀਆਂ ਹਨ। ਆਪ ਜੀ ਨੇ ਰਹਿਰਾਸ ਦਾ ਪਾਠ ਕੀਤਾ ਅਤੇ ਬਾਕੀ ਨੌਂ ਰਹਿੰਦੇ ਸਿੰਘਾਂ ਨੂੰ ਕਿਹਾ : ਕਦੇ ਮਾਯੂਸ ਨ ਹੋਣਾ : ਸਿੱਖ ਨੂੰ ਸਦਾ ਚਾਰ ਓਟਾਂ ਹਨ ਅਤੇ ਇਹ ਓਟਾਂ ਸਦਾ ਨਾਲ ਹਨ :**

ਪਹਿਲੀ ਓਟ, ਅਕਾਲ ਪੁਰਖ ਦੀ ਹੈ;
ਦੂਜੀ, ਸ਼ਬਦ ਦੀ;
ਤੀਜੀ, ਸੰਗਤਿ ਦੀ;
ਅਤੇ
ਚੌਥੀ, ਆਪਣੀ।

ਗੰਜਿ ਸ਼ਹੀਦਾਂ ਵਿਚ ਹਕੀਮ ਅੱਲ੍ਹਾ ਯਾਰ ਖ਼ਾਂ ਜੋਗੀ ਨੇ ਠੀਕ ਲਿਖਿਆ :

**ਯਾਕੂਬ ਕੋ ਯੂਸਫ਼ ਕੇ ਬਿਛੜਨੇ ਨੇ ਰੁਲਾਯਾ।**
**ਸਾਬਰ ਕੋਈ ਕਮ ਐਸਾ ਰਸੂਲੋਂ ਮੇਂ ਹੈ ਆਯਾ।**
**ਕਟਵਾ ਕੇ 'ਪਿਸਰ' ਚਾਰ ਇਕ ਆਂਸੂ ਨ ਗਿਰਾਯਾ।**
**ਰੁਤਬਾ ਗੁਰੂ ਗੋਬਿੰਦ ਨੇ ਰਿਸ਼ੀਓਂ ਕਾ ਬੜ੍ਹਾਯਾ।**

ਪੰਥ ਦਾ ਹੁਕਮ ਮੰਨ ਕੇ ਗੁਰੂ ਗੋਬਿੰਦ ਸਿੰਘ ਜੀ ਅੱਧੀ ਰਾਤ ਨੂੰ ਚਮਕੌਰ ਦੀ ਗੜ੍ਹੀ ਵਿਚੋਂ ਨਰ ਸਿੰਙਾ ਵਜਾਇ ਨਿਕਲ ਗਏ। ਪਿਛੋਂ ਅਹਿਮਦ ਸ਼ਾਹ ਬਟਾਲਵੀ ਦੇ ਕਹਿਣ ਅਨੁਸਾਰ : ਬਾਕੀ ਸਿੰਘਾਂ ਨੇ ਕਿਲ੍ਹੇ ਦੇ ਦਰਵਾਜ਼ੇ ਖੋਲ੍ਹ ਦਿੱਤੇ ਅਤੇ ਤਲਵਾਰਾਂ ਸੂਤ ਕੇ ਵੈਰੀਆਂ ਉੱਤੇ ਅਚਨਚੇਤ ਟੁੱਟ ਪਏ। ਬਹਾਦਰੀ ਦੇ ਉਨ੍ਹਾਂ ਅਜੇਹੇ ਕਾਰਨਾਮੇ ਦਿਖਾਏ ਕਿ ਰੁਸਤਮ ਦੀ ਯਾਦ ਦਿਲਾਂ ਵਿਚ ਤਾਜ਼ਾ ਹੋ ਗਈ। ਸੈਨਾਪਤੀ ਦੇ ਕਹਿਣ ਅਨੁਸਾਰ ਭਾਈ ਸੰਤ ਸਿੰਘ ਜੀ 'ਖਾਲਸਾ-ਖਾਲਸਾ' ਪੁਕਾਰਦੇ ਸ਼ਹੀਦੀਆਂ ਪਾ ਗਏ। ਅੰਤ ਸਮੇਂ ਉਨ੍ਹਾਂ ਦੀ ਰਸਨਾ ਤੇ 'ਵਾਹਿਗੁਰੂ-ਵਾਹਿਗੁਰੂ' ਸੀ :

**ਕਹੈ ਖਾਲਸਾ ਖਾਲਸਾ, ਦੂਸਰ ਅਉਰ ਨ ਆਸ।**
**ਵਾਹਿਗੁਰੂ ਮੁਖ ਤੇ ਕਹਿਓ ਸੰਤ ਸਿੰਘ ਤਜੇ ਸਾਸ ।੬੯।**

(ਅਧਿਆਇ ਬਾਰ੍ਹਵਾਂ, ਗੁਰ ਸੋਭਾ)

❑

ਇਕਾਨਵੇਂ

# ਸਰਹਿੰਦ ਵਿਖੇ ਛੋਟੇ ਸਾਹਿਬਜ਼ਾਦੇ

**ਸਲਾਮ ਏਕ ਕੋ ਹੀ ਹੈਂ ਕਰਤੇ**

ਕੋਈ ਅਥਾਹ ਸੁਗੰਧ ਸੀ ਉਨ੍ਹਾਂ ਕੋਮਲ ਪੰਖੜੀਆਂ ਵਿਚ ਕਿ ਜ਼ੁਲਮਾਂ ਦੇ ਝੱਖੜ ਨਾਲ ਜਿਥੇ ਵੀ ਡਿੱਗੀਆਂ, ਉਥੇ ਸ਼ਹੀਦੀ ਦਾ ਚਾਅ ਭਰ ਗਈਆਂ। ਸਾਹਿਬਜ਼ਾਦੇ ਦਰਸਾ ਗਏ ਕਿ ਜਦ ਡਰ ਤੋਂ ਮਨ ਸੁਤੰਤਰ ਹੋਣ ਤਾਂ ਉਹ ਅਵਸਥਾ ਕੈਸੀ ਹੁੰਦੀ ਹੈ। ਉਹਨਾਂ ਦੀ ਸ਼ਹਾਦਤ ਪਦਾਰਥਾਂ ਉੱਤੇ ਰੂਹ ਦੀ ਫ਼ਤਹ ਦਾ ਝੂਲਦਾ ਨਿਸ਼ਾਨ ਸਾਹਿਬ ਹੈ।

ਸਰਸਾ ਕਿਨਾਰੇ ਜਦ ਪਰਿਵਾਰ ਵਿਛੋੜਾ ਹੋਇਆ ਤਾਂ ਮਾਤਾ ਗੁਜਰੀ ਜੀ ਨੇ ਸਾਹਿਬਜ਼ਾਦਿਆਂ ਨਾਲ **ਰਾਤ ਕੁਮੇ ਮਾਸ਼ਕੀ ਦੇ ਘਰ ਕੱਟੀ ਸੀ। ਲਛਮੀ ਨਾਂ ਦੀ ਇਕ ਔਰਤ ਨੇ ਖਾਣਾ ਪਕਾ ਲਿਆਂਦਾ ਸੀ। ਮਾਤਾ ਜੀ ਨੇ ਉਸ ਨੂੰ ਦੋ ਮੋਹਰਾਂ ਤੇ ਪੰਜ ਚੂੜੀਆਂ ਸੋਨੇ ਦੀਆਂ ਦਿੱਤੀਆਂ।**

> **"ਦੋਇ ਮੋਹਰ ਕੀ ਆਰਸੀ**
> **ਪੰਚ ਚੂੜੀਆਂ ਸਾਥ।**
> **ਤਿਸ ਬ੍ਰਹਮਣੀ ਕੋ ਦਈ**
> **ਜੋ ਪਰਸਾਦ ਵਹੁ ਖਾਤ।"**

ਉਥੋਂ ਗੰਗੂ ਬ੍ਰਾਹਮਣ ਆਪਣੇ ਪਿੰਡ ਸਹੇੜੀ ਲੈ ਆਇਆ ਸੀ ਤੇ ਉਸਨੇ ਰਾਤੋ-ਰਾਤ ਖੁਰਜੀ ਲੁਕਾ ਲਈ ਸੀ ਅਤੇ ਬਾਹਰ ਜਾ ਸ਼ੋਰ ਮਚਾ ਦਿੱਤਾ ਸੀ ਕਿ ਚੋਰੀ ਹੋ ਗਈ। ਮਾਤਾ ਜੀ ਨੇ ਰੋਕਿਆ ਕਿ ਐਸਾ ਨ ਕਰੇ ਪਰ ਉਸ ਦੋ ਹੋਰ ਮਸੰਦਾਂ ਦਰਬਾਰੀ ਤੇ ਧੁਮਾ ਨਾਲ ਰਲ ਕੇ ਜਾ ਮੁਰਿੰਡਾ ਚੁਗਲੀ ਖਾਧੀ ਸੀ।

ਸਾਹਿਬਜ਼ਾਦਿਆਂ ਅਤੇ ਮਾਤਾ ਜੀ ਨੂੰ ਗ੍ਰਿਫਤਾਰ ਕਰਕੇ ਮੁਰਿੰਡੇ ਥਾਣਾ ਰਖਿਆ ਸੀ। ਮਾਤਾ ਜੀ ਨੂੰ ਰੱਸੀਆਂ ਨਾਲ ਬੰਨ੍ਹਿਆ ਸੀ। ਸਾਹਿਬਜ਼ਾਦਿਆਂ ਨੂੰ ਹੱਥਕੜੀਆਂ ਲਗਾਈਆਂ ਸਨ। ਥਾਣੇਦਾਰ ਸਰਹੰਦ ਆਪੂੰ ਇਹ 'ਖੁਸ਼ਖਬਰੀ' ਸੁਣਾਉਣ ਲਈ ਗਿਆ ਸੀ।

ਜੋ ਚੋਰੀ ਦਾ ਮਾਲ ਗੰਗੂ ਬਾਹਰ ਦਰਿਆ ਕਿਨਾਰੇ ਸੁੱਕੀ ਥਾਂ ਦੇਖ ਦਬਾ ਆਇਆ ਸੀ, ਉਥੇ ਹੀ ਪਿੱਛੇ ਐਸਾ ਹੜ੍ਹ ਆਇਆ ਕਿ ਨਦੀ ਰੋੜ੍ਹ ਕੇ ਲੈ ਗਈ।

**"ਦਬ ਆਏ ਸੂਕੀ ਨਦੀ,**
**ਨੀਰ ਵਰਯੋ ਤਹਿ ਆਇ।**
**ਜਿਸ ਕੀ ਵਸਤੁ ਸੁ ਤਿਨ ਲਈ,**
**ਮਸੰਦ ਮੂਏ ਪਛਤਾਇ।"**

ਸਰਹੰਦ ਵਿਖੇ ਜੋ ਬਾਬਾ ਜ਼ੋਰਾਵਰ ਸਿੰਘ ਅਤੇ ਬਾਬਾ ਫਤਹ ਸਿੰਘ ਜੀ ਨਾਲ ਬੀਤੀ ਉਸ ਦਾ ਜੋ ਵਰਣਨ ਮਹਿਮਾ ਪ੍ਰਕਾਸ਼ ਵਾਰਤਕ ਨੇ ਕੀਤਾ ਹੈ, ਉਹ ਹੂ-ਬ-ਹੂ ਇਸ ਤਰ੍ਹਾਂ ਹੈ :

"ਸਾਹਿਬਜ਼ਾਦਿਆਂ ਨੂੰ ਦੇਖ ਨਵਾਬ ਬੋਲਿਆ ਤਾਂ ਨਾਂਹ ਪਰ ਇਰਾਦਾ ਬੁਰਾ ਚਾਹਾ।

ਪਠਾਨ ਮਲੇਰ ਕੋਟਲੇ ਨੇ ਮਾੜੇ ਇਰਾਦੇ ਤੱਕ ਕਿਹਾ :

ਇਹ ਸ਼ੀਰ ਖੋਰ ਲੜਕੇ ਹੈਨਿ।

ਇਨ ਕੀ ਬਦੀ ਚਾਹਨਾ ਬੜਾ ਅਜ਼ਾਬ ਹੈ।

ਇਹ ਬਾਤ ਸੁਣ ਕੇ ਸੂਬੇਦਾਰ ਕੋ ਖ਼ੌਫ਼ ਖੁਦਾ ਕਾ ਹੂਆ।

ਸੁੱਚਾ ਨੰਦ ਨੇ ਕਿਹਾ :

**ਇਹ ਸ਼ੀਰ ਖੋਰ ਨਾਹੀ। ਸ਼ੇਰ ਕੇ ਬੱਚੇ ਹੈਂ। ਜਦ ਸਿਆਣੇ ਹੋਇੰਗੇ ਤਦ ਇਹ ਭੀ ਤੂਫਾਨ ਉਠਾਵੇਂਗੇ।**

ਅਰ ਇਨ ਕੋ ਸਲਾਮ ਕਰਨ ਨੂੰ ਕਹਿ, ਇਹ ਨਹੀਂ ਕਰਨਗੇ।

ਵਜ਼ੀਰ ਖਾਨ ਨੇ ਕਿਹਾ : ਇਨ ਕੋ ਕਹੋ, ਸਲਾਮ ਕਰੇਂ।

ਝੂਠਾ ਨੰਦ ਨੇ ਕਿਹਾ : ਜੋ ਸੂਬੇ ਕੋ ਸਲਾਮ ਕਰੋ।

ਤਦ ਸਾਹਿਬਜ਼ਾਦਿਆਂ ਬਚਨ ਕੀਆ :

**ਜੋ ਹਮ ਸੱਚੇ ਪਾਤਸ਼ਾਹ ਕੋ ਸਲਾਮ ਕੀਆ ਹੈ, ਅਉਰ ਕੋ ਸਲਾਮ ਨਹੀਂ ਕਰਤੇ।**

ਝੂਠਾ ਨੰਦ ਨੇ ਮੌਕਾ ਸੰਭਾਲ ਕਿਹਾ :

'ਜੋ ਮੈਂ ਅਰਜ਼ ਕੀਆ, ਸੋ ਆਪ ਨੇ ਦੇਖਾ।'

ਇਸ ਬਾਤ ਕੋ ਚਿੱਤ ਮੇ ਦੇਖ ਕੇ, ਝੂਠਾ ਨੰਦ ਕਾ ਕਹਿਣਾ ਦ੍ਰਿੜ੍ਹ ਭਇਆ। ਤਦ ਉਸ ਨੇ ਜਲਾਦ ਕਉ ਕਹਾ। ਇਸ ਤਰ੍ਹਾਂ ਇਹ ਕਾਰਾ ਹੂਆ।"

ਗੁਰ ਬਿਲਾਸ ਪਾਤਸ਼ਾਹੀ ਦਸਵੀਂ ਨੇ ਰਤਾ ਕੁ ਵਿਸਥਾਰ ਨਾਲ ਲਿਖਿਆ ਹੈ ਜਦ ਸਾਹਿਬਜ਼ਾਦੇ ਸਰਹਿੰਦ ਲਿਆਂਦੇ ਤਾਂ ਉਸ ਸਮੇਂ ਨੀਲਾ ਬਾਣਾ ਪਹਿਨਿਆ ਹੋਆ ਸੀ ਅਤੇ ਉਨ੍ਹਾਂ ਦੇ ਖੂਬਸੂਰਤ ਬਦਨ ਇੰਝ ਲੱਗ ਰਹੇ ਸਨ ਜਿਵੇਂ ਬੱਦਲਾਂ ਵਿਚ ਬਿਜਲੀ ਚਮਕ ਰਹੀ ਹੋਵੇ। ਹੱਥਾਂ ਵਿਚ ਹੱਥਕੜੀ ਤੇ ਪੈਰਾਂ ਵਿਚ ਬੇੜੀਆਂ ਪਾਈਆਂ ਹੋਈਆਂ ਸਨ :

**ਨੀਲੇ ਝਗੀਆਂ ਤਨ ਮੋ ਕੈਸੇ।**
**ਬਿਜਲੀ ਸਯਾਮ ਅਭ੍ਰ ਮੇ ਜੈਸੇ।**

**ਕੋਮਲ ਅੰਗ ਹਥੌੜੀ ਹਾਥਾ।**

**ਪਾਦ ਜ਼ੰਜੀਰ ਤਿਨ੍ਹ ਕੇ ਸਾਥਾ। ੨੨੭।**

(ਅਧਿਆਇ ਸੋਲਵਾਂ)

ਕਚਹਿਰੀ ਵਿਚ ਪੇਸ਼ ਹੋਣ ਵੇਲੇ ਉਨ੍ਹਾਂ ਕੇਸਰੀ ਬਾਣਾ ਸਜਾ ਲਿਆ :

**ਕੇਸਰੀ ਅੰਗ ਪੋਸ਼ਾਕ ਮਹਾਬਰ।**

ਉਨ੍ਹਾਂ ਨੂੰ ਦੇਖ ਨਵਾਬ ਨੇ ਚਿਤਵਿਆ ਕਿ ਇਨ੍ਹਾਂ ਨੂੰ ਦੀਨ ਵਿਚ ਲਿਆਵਨਾ ਚਾਹੀਏ।

ਸਾਹਿਬਜ਼ਾਦਿਆਂ ਨੂੰ ਤਸੀਹਿਆਂ ਨਾਲ ਹੁਣ ਲਾਲਚ ਵੀ ਦਿੱਤੇ ਗਏ। ਇਹ ਕਿਹਾ ਕਿ ਔਰੰਗਜ਼ੇਬ ਨਾਲ ਤੁਹਾਡੀ ਮੁਲਾਕਾਤ ਕਰਾਂਦੇ ਹਾਂ। ਰਾਜ ਲੈ ਦੇਂਦੇ ਹਾਂ। ਰੇਸ਼ਮੀ ਕੱਪੜੇ ਪਾਓ। ਡੋਲੇ ਸ਼ਹਿਜ਼ਾਦੀਆਂ ਦੇ ਲਵੋ। ਸਿਰਫ਼ ਇਹ ਚਾਹੁੰਦੇ ਹਾਂ ਕਿ ਨੀਲ ਬਸਤ੍ਰ ਪਹਰ, ਇਸਲਾਮ ਧਾਰੋ।

**ਤੁਮੈ ਸਾਹ ਕੋ ਮੇਲ ਕਰਾਵੈਂ।**

**ਬਹੁ ਦੇਸਨ ਕੋ ਰਾਜ ਦਿਵਾਵੈਂ। ੨੩੪।**

**ਪਟ ਭੂਖਨ ਤੁਮ ਅਨਗਨ ਦੈ ਹੈਂ।**

**ਦੁਖ਼ਤਰ ਸਹਿਤ ਸੁਬਤਰ ਹ੍ਵੈ ਹੈਂ।**

**ਜੇਤੀ ਨਾਰ ਚਾਹ ਜੋ ਦੇਹੀ।**

**ਨੀਲ ਪਟੰਬਰ ਧਾਰੋ ਏਹੀ। ੨੩੫।**

ਸਾਹਿਬਜ਼ਾਦਿਆਂ ਨੇ ਗੱਜ ਕੇ ਕਿਹਾ :

ਲਾਹਨਤ ਹੈ, ਇਹੋ ਜਿਹੀ ਤੁਹਾਡੀ ਸੋਚਣੀ ਤੇ।

ਤੂੰ ਸਾਡੇ ਘਰ ਦੀ ਰੀਤ ਨਹੀਂ ਜਾਣਦਾ। ਲੈ ਸੁਣ :

**ਹਮਰੇ ਬੰਸ ਰੀਤ ਇਮ ਆਈ।**

**ਸੀਸ ਦੇਤ ਪਰ ਧਰਮ ਨਹਿ ਜਾਈ।**

ਤਾਂ ਸੁੱਚਾ ਨੰਦ ਨੇ ਕਿਹਾ :

**ਇਹ ਮੂਏ ਬਿਨ ਨਹਿ ਕਲਯਾਨੀ।**

ਕਥਾ ਗੁਰੂ ਜੀ ਕੇ ਸੁਤਨ ਜੀ ਵਿਚ ਭਾਈ ਦੁਨਾ ਸਿੰਘ ਨੇ ਲਿਖਿਆ ਹੈ ਕਿ ਕਿਤਨਾ ਹੀ ਦੁੱਖ ਦਿੱਤਾ ਗਿਆ ਪਰ ਸਾਹਿਬਜ਼ਾਦੇ ਦ੍ਰਿੜ੍ਹ ਚਿਤ ਰਹੇ :

**"ਬਾਲ ਬੁਲਾਇ ਲਏ ਜਬ ਹੀ,**

**ਤਬ ਆਨ ਅਦਾਲਤ ਬੀਚ ਪਠਾਏ।**

**ਦੇਖਤ ਹੈ ਸਭ ਹੀ ਜਗ ਆਇਸੁ,**

**ਮਾਨਹੁ ਫੂਲ ਗੁਲਾਬ ਸੁਹਾਏ।**

**ਤਾਹਿ ਮਲੇਛ ਲਗੇ ਦੁਖ ਦੇਵਨ,**

**ਚਾਹਤ ਹੈ ਖਲ ਦੀਨ ਮਿਲਾਏ।**

**ਨਹਿ ਮੰਨੈ ਦੂਖ ਸੀਸ ਸਹੈਂ,**
**ਦ੍ਰਿੜ੍ਹਤਾ ਹਰਿ ਆਪ ਦਈ ਤਿਨ ਆਇ।'**

ਜਦ ਸਰਹੰਦ ਦੀ ਸੰਗਤ ਨੇ ਸਾਹਿਬਜ਼ਾਦਿਆਂ ਨੂੰ ਨੀਹਾਂ ਵਿਚ ਚਿਣ ਸ਼ਹੀਦ ਕਰਨ ਦੇ ਫਤਵੇ ਦਾ ਸੁਣਿਆ ਤਾਂ ਮਤਾ ਪਕਾਇਆ ਕਿ ਇਨ੍ਹਾਂ ਦੇ ਤੋਲ ਦਾ ਬਰਾਬਰ ਸੋਨਾ ਦੇ ਕੇ ਬੱਚਿਆਂ ਨੂੰ ਬਚਾ ਲਈਏ, ਪਰ ਇਕ ਸਿਆਣੇ ਸਿੱਖ ਨੇ ਕਿਹਾ :

ਮੁਗ਼ਲਾਂ ਨੂੰ ਤੁਸੀਂ ਨਹੀਂ ਜਾਣਦੇ। ਭਾਣਾ ਵਰਤਾ ਕੇ ਰਹਿਣਾ ਹੈ। ਇਹ ਸੋਨਾ ਵੀ ਰੱਖ ਲੈਣਗੇ ਤੇ ਸ਼ਹੀਦ ਵੀ ਕਰ ਦੇਣਗੇ।

**ਸੀਰੰਦ ਕੀ ਸੰਗਤਿ ਸਬੈ,**
**ਮਨ ਮੈ ਕਰਤ ਬੀਚਾਰ।**
**ਤੋਲ ਸੁਇਨ ਕਰ ਦੀਜੀਐ,**
**ਕਨਕ ਯਾਹਿ ਨਿਰਧਾਰ।**
**ਏਕ ਸਿਖ ਤਬ ਯੌਂ ਕਹੀ :**
**ਸੁਰਨ ਲੇਹਿਗੇ ਲੂਟ।**
**ਹੋਵਗ ਸੋ ਗੁਰ ਨੇ ਠਟੀ,**
**ਹਮਰੀ ਕਹਾ ਪਹੂਚ। ੨੫੨।** (ਅਧਿਆਇ ਸੋਲ੍ਹਵਾਂ)

ਭਾਈ ਦੁਨਾ ਸਿੰਘ ਨੇ 'ਕਥਾ ਸੁਤਨ ਕੀ' ਵਿਚ ਇਹ ਵੀ ਲਿਖਿਆ ਹੈ ਕਿ ਪਿੱਪਲ ਨਾਲ ਬੰਨ੍ਹ ਜਦ ਸਾਹਿਬਜ਼ਾਦਿਆਂ ਨੂੰ ਅਕਹਿ ਤਸੀਹੇ ਦਿੱਤੇ ਜਾ ਰਹੇ ਸਨ ਤਾਂ ਮਲੇਰਕੋਟਲਾ ਦੇ ਨਵਾਬ ਨੇ ਇਤਨੀ ਉੱਚੀ ਹਾਅ ਦਾ ਨਾਅਰਾ ਮਾਰਿਆ ਕਿ ਸਭ ਦੇ ਦਿਲ ਹਿਲਾ ਦਿੱਤੇ।

**ਤਬ ਮਲੇਰੀਏ ਕਹਯੋ : ਜੜਾਂ ਤੁਮ ਜਾਹੀ।**
**ਇਹ ਮਾਸੂਮ ਹੈਂ, ਦੁਖਾਵਹੁ ਨਾਹੀ। ੬੫।**

ਪਰ ਸਭ ਤੋਂ ਨਿਰਾਲੀ ਬਾਤ 'ਕਥਾ ਗੁਰ ਸੁਤਨ ਕੀ' ਵਿਚ ਇਹ ਲਿਖੀ ਹੈ ਕਿ ਉਸ ਪਿੱਪਲ 'ਤੇ ਇਕ ਤੋਤਾ ਬੈਠਾ ਦੁਖਦਾਈ ਦ੍ਰਿਸ਼ ਤੱਕ ਰਹਿਆ ਸੀ। ਜਦ ਮਲੇਰਕੋਟਲਾ ਦੇ ਨਵਾਬ ਨੇ ਉੱਚੀ ਆਹ ਦਾ ਨਾਅਰਾ ਮਾਰਿਆ ਤੇ ਪੁਕਾਰਿਆ : 'ਜੜ ਤੁਮਾਰੀ ਜਾਤ' ਤਾਂ ਤੋਤਾ ਐਸਾ ਦੁਵਿਆ ਕਿ ਉਹ ਉਡ ਗਿਆ ਤੇ ਥਾਂ ਥਾਂ ਜਾ ਇਹ ਪੁਕਾਰੇ :

**'ਗਈ ਤੁਰਕਨ ਜੜ੍ਹ।'**

ਸਾਰਾ ਪੰਜਾਬ ਹੀ ਤੋਤੇ ਨੇ ਹਿਲਾ ਕੇ ਰੱਖ ਦਿੱਤਾ, ਭਾਵੇਂ ਮੁਗ਼ਲ ਤੋਤੇ ਨੂੰ ਗੁਲੇਲਾਂ ਮਾਰਨ ਪਰ ਉਹ :

**'ਗਈ ਦੁਸ਼ਟ ਜੜ ਯਹੀ ਪੁਕਾਰੇ।'**

ਦੋਵਾਂ ਅਵਤਾਰ ਰੂਪ ਸਾਹਿਬਜ਼ਾਦਿਆਂ ਨੂੰ ਬੇਅੰਤ ਤਸੀਹੇ ਦੇ ਕੇ ਨੀਹਾਂ ਵਿਚ ਚਿਣ ਸ਼ਹੀਦ ਕਰ ਦਿੱਤਾ ਗਿਆ। ਹੱਸ ਹੱਸ ਉਹ ਸ਼ਹੀਦੀਆਂ ਪਾ ਗਏ :

**ਦੇ ਕਰ ਦੂਖ ਬਹੁਤ ਅਧਿਕਾਇ।**
**ਤਬ ਨੀਹੋਂ ਮੈ ਬਾਲ ਚਿਨਾਏ।**

**ਬਹੁਤ ਕਲੇਸ ਤੁਰਕ ਤਬ ਦੀਨਾ।**
**ਮੁਖ ਸੇ ਨਹਿ ਉਚਾਰਨ ਕੀਨਾ। ੨੬੫।**
**ਜੁਗ ਅਵਤਾਰ ਸਹੀ ਮਿਲ ਪੀੜਾ।**
**ਪਰਾਲਬਧ ਵਸ ਜਾਨ ਸਰੀਰਾ।**
**ਜਬੈ ਚਿਨਾਇ ਭੀਤ ਮੈ ਦੀਨੇ।**
**ਰਹੀ ਨ ਭੀਤ, ਦ੍ਰਿਸਟਿ ਨਹੀ ਚੀਨੇ। ੬੬।**

ਬਸ ਅੰਦਾਜ਼ਾ ਹੀ ਲਗਾਇਆ ਜਾ ਸਕਦਾ ਹੈ ਕਿ ਕਿਤਨੇ ਹੰਝੂ ਵਹੇ ਹੋਣਗੇ, ਕਿਤਨੀਆਂ ਕਚੀਚੀਆਂ ਭਰੀਆਂ ਗਈਆਂ ਹੋਣਗੀਆਂ, ਕਿਤਨੀਆਂ ਆਹਾਂ ਉਠੀਆਂ ਹੋਣਗੀਆਂ, ਕਿਤਨਾ ਰੋਹ ਚੜ੍ਹਿਆ ਹੋਵੇਗਾ। ਸਿੰਘ ਕਹਿਣ ਲੱਗ ਪਏ ਸਨ ਕਿ ਸ਼ਹੀਦੀ ਪਾਉਣ ਦਾ ਸਰਹੰਦ ਵਿਚ ਮਜ਼ਾ ਹੀ ਹੋਰ ਹੈ।

ਗੁਰ ਸੋਭਾ ਕ੍ਰਿਤ ਸੈਨਾਪਤੀ ਨੇ ਠੀਕ ਲਿਖਿਆ ਕਿ ਧੰਨ ਹਨ ਸਾਹਿਬਜ਼ਾਦੇ ਜਿਨ੍ਹਾਂ ਸਰੀਰਾਂ ਦੀ ਪਰਵਾਹ ਨਾ ਕੀਤੀ। ਧਰਮ ਦੀ ਰਖ ਲਈ ਤੇ ਦਾਦੇ ਗੁਰੂ ਤੇਗ਼ ਬਹਾਦਰ ਵਾਂਗ ਜਸ ਖੱਟ ਕੇ ਗਏ :

**ਧੰਨਿ ਧੰਨਿ ਗੁਰਦੇਵ ਸੁਤ, ਤਨ ਕੌ ਲੋਭ ਨ ਕੀਨ।**
**ਧਰਮ ਰਾਖ ਕਲ ਸੌ ਗਏ, ਦਾਦੇ ਸੌ ਜਸ ਲੀਨ। ੭੪। ੫੪੩।**

(ਅਧਿਆਇ ਬਾਰ੍ਹਵਾਂ)

ਇਸੇ ਤਰ੍ਹਾਂ 'ਕਥਾ ਗੁਰ ਸੁਤਨ ਕੀ' ਵਿਚ ਲਿਖਿਆ ਹੈ :

**ਧਰਮ ਕਲਾ ਕੀ ਟੇਕ ਜਿਮ,**
**ਤੇਗ ਬਹਾਦਰ ਕੀਨ।**
**ਸੀਸ ਦਯੋ ਸਿਰਰ ਨ ਦਯੋ,**
**ਤ੍ਰਈ ਲੋਕ ਜਸ ਲੀਨ। ੧੦੪।**
**ਗੁਰੂ ਤੇਗ਼ ਬਹਾਦਰ ਕੇ ਪੌਤਰੇ,**
**ਗੋਬਿੰਦ ਸਿੰਘ ਕੇ ਪੂਤ।**
**ਧਰਮ ਰਾਖਨ ਸੀਸਨ ਦਯੋ**
**ਪ੍ਰਬਲ ਪੰਥ ਭਯੋ ਸੂਤ। ੧੦੫।**

ਸਯਦ ਮੁਹੰਮਦ ਲਤੀਫ਼ ਦੇ ਹਿਸਟਰੀ ਆਫ਼ ਪੰਜਾਬ (1891) ਦੇ ਪੰਨਾ 265 ਤੇ ਸਾਹਿਬਜ਼ਾਦਿਆਂ ਦੇ ਨਵਾਬ ਨਾਲ ਹੋਏ ਸਵਾਲਾਂ-ਜੁਆਬਾਂ ਨੂੰ ਪੜ੍ਹ ਪ੍ਰਤੀਤ ਹੁੰਦਾ ਹੈ ਕਿ ਕੈਸੀਆਂ ਸਨ ਉਹ ਜੁਅਰਤਿ ਦੀਆਂ ਮੂਰਤਾਂ।

ਨਵਾਬ ਨੇ ਕਿਹਾ :

ਬੱਚਿਓ! ਤੁਸੀਂ ਕੀ ਕਰੋਗੇ ਜੇ ਤੁਹਾਨੂੰ ਅਸੀਂ ਹੁਣੇ ਛੱਡ ਆਜ਼ਾਦ ਕਰ ਦੇਈਏ।

(Boys! What would you do, if we were to give you your liberty.)

ਸਾਹਿਬਜ਼ਾਦਿਆਂ ਉੱਤਰ ਦਿੱਤਾ :

ਖਿੰਡੇ ਪੁੰਡੇ ਸਿੱਖਾਂ ਨੂੰ ਜਥੇਬੰਦ ਕਰਾਂਗੇ। ਉਨ੍ਹਾਂ ਨੂੰ ਜੰਗੀ ਹਥਿਆਰ ਜੁਟਾਵਾਂਗੇ। ਤੁਹਾਡੇ ਨਾਲ ਲੜਾਂਗੇ ਤੇ ਤੁਹਾਨੂੰ ਮੌਤ ਦੇ ਘਾਟ ਉਤਾਰਾਂਗੇ।

(We would collect our SIKHS, supply them with implements of war, fight with you & put you to death).

ਨਵਾਬ ਨੇ ਫਿਰ ਕਿਹਾ :

ਜੇ ਤੁਸੀਂ ਜੰਗ ਵਿਚ ਹਾਰ ਗਏ ਤਾਂ ਫਿਰ ਕੀ ਕਰੋਗੇ ?

(If you were defeated in the fight, what would you do them?)

ਇਹ ਸੁਣ ਸਾਹਿਬਜ਼ਾਦਿਆਂ ਕਿਹਾ :

ਕਰਨਾ ਕੀ ਹੈ ? ਫਿਰ ਆਪਣੀਆਂ ਫੌਜਾਂ ਇਕੱਠੀਆਂ ਕਰਾਂਗੇ। ਤਦ ਤੱਕ ਲੜਦੇ ਹੀ ਰਵ੍ਹਾਂਗੇ ਜਦ ਤੱਕ ਤੁਸੀਂ ਮੁੱਕ ਨਹੀਂ ਜਾਂਦੇ ਜਾਂ ਅਸੀਂ ਸ਼ਹੀਦ ਨਹੀਂ ਹੋ ਜਾਂਦੇ।

(We would collect our armies again either kill you or be killed.)

ਨਵਾਬ ਨੂੰ ਐਸਾ ਗੁੱਸਾ ਚੜ੍ਹਿਆ ਕਿ ਨੀਹਾਂ ਵਿਚ ਚਿਣ ਸ਼ਹੀਦ ਕਰ ਦਿੱਤਾ।

ਗੁਰੂ ਗੋਬਿੰਦ ਸਿੰਘ ਜੀ ਨੂੰ ਜਦ ਮਾਹੀ ਨੇ ਪੈਂਡਾ ਮਾਰ ਸਾਹਿਬਜ਼ਾਦਿਆਂ ਦੀ ਸ਼ਹਾਦਤ ਦੀ ਖਬਰ ਰਾਇ ਕੋਟ ਲਿਆ ਦਿੱਤੀ ਤਾਂ ਸਹਿਜੇ ਹੀ ਆਪ ਜੀ ਨੇ ਬਚਨ ਕੀਤਾ :

**ਦੁਸ਼ਟਨ ਬਾਲ ਮਾਰੇ ਅਤਿ ਪਾਪੀ।**<br>
**ਉਖੜੀ ਜੜ ਤੁਰਕਨ ਸਭ ਥਾਪੀ।** (ਦੌਰੇ ਦੀ ਸਾਖੀ)

ਇਨਕਲਾਬੀ ਸ਼ਾਇਰ ਫ਼ੈਜ਼ ਨੇ ਖ਼ੂਬ ਕਹਿਆ ਸੀ :

**ਯਹ ਜਾਂ ਤੋ ਆਨੀ ਜਾਨੀ ਹੈ**<br>
**ਇਸ ਜਾਂ ਕੀ ਤੋ ਕੋਈ ਬਾਤ ਨਹੀਂ।**<br>
**ਜਿਸ ਧਜ ਸੇ ਕੋਈ ਮਕਤਲ ਮੇਂ ਗਯਾ,**<br>
**ਵਹੁ ਸ਼ਾਨ ਸਲਾਮਤ ਰਹਤੀ ਹੈ।**

❑

ਬਾਨਵੇਂ

# ਸ਼ਹੀਦ ਦੀ ਪਦਵੀ

**ਯਹ ਭਯੋ ਖਿਤਾਬ ਹਜ਼ੂਰ ਤੇ**

'ਸ਼ਹੀਦ' ਅਸਲ ਵਿਚ ਗੁਰੂ ਵਲੋਂ ਮਿਲਿਆ ਉਸ ਸਿੱਖ ਨੂੰ ਖ਼ਿਤਾਬ ਹੈ ਜਿਸ ਦਾ 'ਸਿਦਕ ਸਾਬਤ' ਹੈ ਜਾਂ ਜੋ '**ਰਣ ਕਾ ਸੂਰਮਾ**' ਹੈ। ਸਾਖੀ ਇਸ ਤਰ੍ਹਾਂ ਆਉਂਦੀ ਹੈ ਕਿ ਕਈ ਵੇਰ ਸਿੱਖਾਂ ਗੁਰੂ ਗੋਬਿੰਦ ਸਿੰਘ ਜੀ ਕੋਲੋਂ ਪੁੱਛਿਆ :

ਸੱਚੇ ਪਾਤਸ਼ਾਹ! ਸ਼ਹੀਦ ਕਿਨ੍ਹਾਂ ਨੂੰ ਕਹੀਦਾ ਹੈ।'

ਤਾਂ ਗੁਰੂ ਜੀ ਹੱਸ ਬੋਲੇ :

ਗੁੱਪਤ ਪੂਛੀ ਸਿਖੋ।

ਸ਼ਹੀਦ ਹੈ ਉਹ ਜਿਸ ਦਾ ਸਿਦਕ ਸਾਬਤ।

ਰਣ ਕਾ ਸੂਰਮਾ ਸੋ ਤੋ ਤਰਿਆ।

ਬਿ ਸਿਦਕ ਹੈ ਜੋ ਅਤੇ ਕਾਇਰ ਜੰਜਾਲੀ ਜਨਮ ਮਰਨ ਮਾਹਿ ਭਟਕਦੇ ਹੈਂ।

ਸ਼ਹੀਦ ਨੂੰ ਗੁਰੂ ਖੜੇ ਸੰਗਤ ਸਣੇ ਉਡੀਕਦੇ ਹਨ। ਜੈਸੀ ਜੈਸੀ ਭਾਵਨਾ ਸ਼ਹੀਦਾਂ ਦੀ ਹੁੰਦੀ ਹੈ ਤੈਸੀ ਤੈਸੀ ਸਿਧ ਹੁੰਦੀ ਹੈ।

ਜਮ ਕੇ ਦੂਤ ਸ਼ਹੀਦਾਂ ਨੂੰ ਪੁੱਛ ਕੇ ਫਿਰਦੇ ਹਨ। ਦੇਵਤਿਆਂ ਨੂੰ ਜੋ ਪਹੁੰਚਦਾ ਹੈ ਸੋ ਸ਼ਹੀਦਾਂ ਦੇ ਹੱਥ ਹੋਇ ਕੈ ਜਾਂਦਾ ਹੈ।

ਪ੍ਰਾਚੀਨ ਪੰਥ ਪ੍ਰਕਾਸ਼ ਵਿਚ ਬਾਬਾ ਗੁਰਬਖ਼ਸ਼ ਸਿੰਘ ਸ਼ਹੀਦ ਦੀ ਮਿਸਾਲ ਦੇ ਕੇ ਲਿਖਿਆ ਹੈ ਕਿ ਉਨ੍ਹਾਂ ਦੇ ਸਰੀਰ ਵਿਚੋਂ ਸ਼ਹੀਦ ਹੋਣ ਵੇਲੇ ਭਾਵੇਂ ਖ਼ੂਨ ਦੇ ਫ਼ੁਹਾਰੇ ਇਸ ਤਰ੍ਹਾਂ ਛੁੱਟਦੇ ਸਨ ਜਿਵੇਂ ਕੋਈ ਵੱਡੀ ਮਸ਼ਕ ਵਿਚ ਛੇਕ ਹੋ ਜਾਏ ਪਰ ਉਹ ਮੰਗ ਇਹ ਹੀ ਰਹੇ ਸਨ :

**ਪੈਜ ਬਿਰਦ ਕੀ ਸਤਿਗੁਰ ਰਾਖੈ।**
**ਲਾਜ ਨ ਲਾਗੇ ਯੋਂ ਸਿੰਘ ਆਖੈ।**
**'ਹੋਇ ਸ਼ਹੀਦੀ ਮੇਰੀ ਪੂਰੀ।'**
**ਬਾਰ ਬਾਰ ਸਿੰਘ ਮੰਗੇ ਜ਼ਰੂਰੀ। ੭੭।**

(ਸਾਖੀ ਨਿਹੰਗ ਭੁਜੰਗੀ ਗੁਰਬਖ਼ਸ਼ ਸਿੰਘ ਸ਼ਹੀਦ ਕੀ)

**ਦੋਹਰਾ : ਸਿੰਘ ਸੁ ਪਿਛਲੀ ਤਰਫ਼ ਕੋ ਫੇਰੈ ਨੈਨ ਸੁ ਨਾਹਿ।**
**ਮਤ ਕਤ ਆਖੈ ਜਗਤ ਕੋ, ਸਿੰਘ ਗਯੋ ਮੁਖ ਫੇਰ ਪਿਛਾਹਿ।**

ਬਾਬਾ ਗੁਰਬਖ਼ਸ਼ ਸਿੰਘ ਜੀ ਦੇ ਇਸ ਤਰ੍ਹਾਂ ਸ਼ਹੀਦ ਹੋਣ ਤੇ ਸ਼ਹੀਦ ਸਿੰਘਾਂ ਨੇ ਇਕ ਦੂਜੇ ਨੂੰ ਵਧਾਈਆਂ ਦਿੱਤੀਆਂ।

**ਸ਼ਹੀਦਨ ਕੈ ਮਧ ਭਈ ਵਧਾਈ।**
**ਹੁਤੇ ਉਡੀਕਤ ਗੁਰਬਖ਼ਸ਼ ਸਿੰਘ ਭਾਈ।**

❑

ਤਿਰਾਨਵੇਂ

## ਜਥੇਦਾਰ ਅਕਾਲ ਤਖ਼ਤ—ਗ੍ਰੰਥੀ ਦਰਬਾਰ ਸਾਹਿਬ

# ਭਾਈ ਮਨੀ ਸਿੰਘ ਜੀ

**ਖ਼ਤਾਦਾਰ ਕੇ ਕੰਨ ਸੁ ਐਂਠੇ**

ਪੰਥ ਜਦ 'ਅਕਾਲ ਪੁਰਖੀਆਂ' ਤੇ 'ਬੰਦਈਆਂ' ਵਿਚ ਵੰਡਿਆ ਗਿਆ ਤਾਂ ਮਾਤਾ ਸੁੰਦਰੀ ਜੀ ਨੇ ਭਾਈ ਮਨੀ ਸਿੰਘ ਜੀ ਨੂੰ ਸ੍ਰੀ ਅੰਮ੍ਰਿਤਸਰ ਭੇਜਿਆ ਅਤੇ ਨਾਲ ਹੀ ਹੁਕਮਨਾਮਾ ਭੇਜਿਆ ਕਿ ਹੁਣ ਨਾ ਕੋਈ ਦਿੱਲੀ ਉਨ੍ਹਾਂ ਪਾਸ ਚੜ੍ਹਾਵਾ ਭੇਜੇ ਤੇ ਨਾ ਹੀ ਪਟਨਾ ਸਾਹਿਬ। ਹੁਣ ਹਰਿਮੰਦਰ ਸਾਹਿਬ ਹੀ ਭੇਜਣ। ਇਸੇ ਵਿਚ ਸਤਿਗੁਰੂ ਦੀ ਖ਼ੁਸ਼ੀ ਹੈ।

**'ਆਗੈ ਚੜ੍ਹਾਵੋ ਪਟਨੇ ਜਾਵੈ।**
**ਮਾਤਾ ਕਹਣੇ ਤੇ ਈਹਾ ਆਵੇ। ੭।**
**ਸਤਿਗੁਰ ਖੁਸ਼ੀ ਥੀ ਖਾਲਸੇ ਭਈ।**
**ਸੋਊ ਮਾਤਾ ਸੁਨ ਸਿੰਘਨ ਦਈ।**
**ਸਤਿਗੁਰ ਕਹਯੋ ਥੋ : ਹਮ ਸਿੰਘ ਪਯਾਰੇ।**
**ਪੁਤ੍ਰ ਪੌਤ੍ਰੇ ਏਹੀ ਹਮਾਰੇ।**

ਭਾਈ ਜੀ ਦੇ ਉਦਮ ਤੇ ਗੁਰੂ ਕ੍ਰਿਪਾ ਨਾਲ ਪੰਥ ਵਿਚ ਏਕਾ ਹੋ ਗਿਆ। ਸਮੁੱਚੇ ਪੰਥ ਦੇ ਜਥੇਦਾਰ ਬਣੇ।

**ਸਤਿਗੁਰ ਕੈ ਪ੍ਰਸਾਦਿ ਹੋ ਗਈ ਏਕਤਾ।**
**ਜਥੇਦਾਰ ਬਣਾਇਆ ਮਿਲ ਕੇ ਖਾਲਸੇ।**

ਇਹ ਏਕਾ ਅਤੇ ਭਾਈ ਜੀ ਦੀ ਸ਼ਖ਼ਸੀਅਤ ਹਕੂਮਤ ਨੂੰ ਚੁੱਭਣ ਲੱਗੀ ਕਿਉਂਕਿ ਜੋ ਹਰਿਮੰਦਰ ਸਾਹਿਬ ਦੇ ਦਰਸ਼ਨਾਂ ਨੂੰ ਆਉਂਦਾ, ਦਰਸ਼ਨ ਕਰ, ਬੰਦੋਬਸਤ ਦੇਖ, ਕੀਰਤਨ ਸ੍ਰਵਣ ਕਰ, ਕਥਾ ਸੁਣ, ਸਿੰਘ ਸਜ ਪਿੰਡ ਨੂੰ ਮੁੜਦਾ। ਭਾਈ ਸਾਹਿਬ ਦੀ ਨਿੱਤ ਕਰਣੀ ਹੀ ਐਸੀ ਸੀ। ਆਲਸ ਹੱਡੀਆਂ ਵਿਚ ਨਹੀਂ ਸੀ। ਪਹਰ ਰਾਤ ਰਹਿੰਦੀ ਜਾਗਦੇ। ਇਸ਼ਨਾਨ ਕਰ ਨਿਤ ਨੇਮ ਕਰਦੇ। ਫਿਰ ਸ਼ਸਤਰ ਸਜਾ, ਨੀਲਾ ਬਾਣਾ ਪਹਿਣ, ਆਪ ਆਸਾ ਦੀ ਵਾਰ ਦਾ ਕੀਰਤਨ ਕਰਦੇ। ਦਿਹਾੜੀ ਹਰ ਸਿੱਖ ਪਾਸ ਜਾ ਉਸ ਦਾ ਦੁੱਖ ਸੁਣਦੇ, ਆਪੂੰ ਰਾਤ ਅੱਧੀ ਅੱਧੀ ਉਠ ਸੰਗਤਾਂ ਨੂੰ ਜਲ ਛਕਾਂਦੇ।

ਸੇਵਾ ਕਰੇ ਆਲਸ ਕੋ ਤਿਆਗੈ।
ਸਵਾ ਪਹਰ ਨਿਸ ਰਹਿੰਦੀ ਜਾਗੈ।
ਕਰ ਇਸ਼ਨਾਨ ਜਪੈ ਜਪ ਜਾਪੁ।
ਗੁਰਬਾਣੀ ਕਾ ਬਡ ਪਰਤਾਪ।
ਸਜ ਦੁਮਾਲਾ ਸ਼ਸਤ੍ਰ ਪਹਰੈ।
ਨੀਲੰਬਰ ਗਜ ਸਵਾ ਕਛਹਰੈ।
ਪਕੜ ਦੁਤਾਰਾ ਗਾਵੈ ਬਾਣੀ।
ਆਸਾ ਵਾਰ ਸੁਖਾਂ ਦੀ ਖਾਣੀ।

(ਸ਼ਹੀਦ ਬਿਲਾਸ ਭਾਈ ਮਨੀ ਸਿੰਘ)

ਅਤੇ

ਸਿਖਨ ਕੋ ਸਿਖੀ ਦ੍ਰਿੜ੍ਹਾਵੈ।
ਸਿਖੀਓਂ ਚੂਕੇ ਤਿਸ ਤਨਖਾਹ ਲਾਵੈ।
ਅਕਾਲ ਬੁੰਗੇ ਕੇ ਤਖ਼ਤ ਸੁ ਬੈਠੇ।
ਖ਼ਤਾਦਾਰ ਕੇ ਕੰਨ ਸੁ ਐਂਠੇ। ੯। (ਪ੍ਰਾਚੀਨ ਪੰਥ ਪ੍ਰਕਾਸ਼)

ਸ਼ਹਿਰ ਵਿਚ ਇਹ ਢੰਡੋਰਾ ਫਿਰਾ ਦਿੱਤਾ ਕਿ :

**'ਜੋ ਕੋਈ ਸਾਧ, ਸੰਤ, ਸਿਖ, ਫ਼ਕੀਰ ਪਰਦੇਸੀ ਆਵੈ।**
**ਤਿਸ ਦੀ ਇਹ ਜੁਗਤ ਠਹਰਾਈ।**
**ਸੋ ਸੀਧਾ ਭੋਜਨ ਦਿਨ ਪਹਲੇ ਗੁਰ ਕੇ ਘਰ ਪਾਵੈ। ੧੬।**
ਇਹ ਵੀ ਮਰਯਾਦਾ ਬੰਨ੍ਹ ਦਿੱਤੀ ਕਿ
ਸੂਰਦਾਸ, ਲੰਗਾ, ਬੁੱਢਾ, ਹੀਣਾ, ਅਰਥੀ ਸਿੱਖ ਹੋਵੈ ਕੋਈ।
ਰੋਜ਼ ਠਹਿਰਾਏ ਦਿਤੇ, ਲਏ ਦਰਬਾਰੋਂ ਸੋਈ। ੧੭।

ਅਤੇ

ਮਾਈ ਬੁਢੀ ਠੇਰੀ, ਸਿਖਣੀ ਗੁਰ ਕੇ ਘਰ ਕੀ ਜੋ ਹੋਵੈ।
ਸੋਈ ਭੋਜਨ ਮਾਤ੍ਰ ਦਰਬਾਰੋਂ ਲੇਵੈ। (ਬੰਸਾਵਲੀ ਨਾਮਾ)

ਲਗਾਤਾਰ ਕੀਰਤਨ ਦਰਬਾਰ ਸਾਹਿਬ ਅੰਦਰ ਅਰੰਭ ਕਰਨਾ ਆਪ ਜੀ ਦੀ ਹੀ ਦੇਣ ਹੈ। ਛੇ ਪੱਤੀਆਂ ਵਿਚ ਸੇਵਾਦਾਰ ਲਗਾਏ :

1. ਗ੍ਰੰਥੀ, 2. ਗਯਾਨੀ, 3. ਕੀਰਤਨੀਏ ਤੇ ਰਬਾਬੀ, 4. ਅਰਦਾਸੀਏ, ਮੁਸੱਦੀ, ਲਾਂਗਰੀ ਜੋ ਕੇਵਲ ਕੜਾਹ ਪ੍ਰਸ਼ਾਦ ਤਿਆਰ ਕਰਦੇ, 5. ਧੂਪੀਏ, ਚਰਾਗ਼ੀਏ, ਦੀਵਾਨ ਸਜਾਉਣ ਵਾਲੇ ਅਤੇ 6. ਫ਼ਰਾਸ਼।

ਪੰਜ ਵਕਤ ਕੀਰਤਨ ਦੇ ਨਿਯਤ ਕੀਤੇ :

1. ਆਸਾ ਦੀ ਵਾਰ ਦੀ ਚੌਂਕੀ
2. ਬਿਲਾਵਲ ਦੀ ਚੌਂਕੀ
3. ਚਰਨ ਕੰਵਲ ਦੀ ਚੌਂਕੀ

4. ਸੋਦਰ ਰਹਿਰਾਸ ਦੀ ਚੌਂਕੀ

5. (ਕੀਰਤਨ) ਸੋਹਿਲੇ ਦੀ ਚੌਂਕੀ

ਐਸਾ ਪ੍ਰਭਾਵ ਪਿਆ ਕਿ ਚੰਡਾਲ ਚੌਂਕੜੀ ਨੇ ਸ਼ਿਕਾਇਤਾਂ ਲਾਹੌਰ ਭੇਜੀਆਂ ਕਿ ਭਾਈ ਮਨੀ ਸਿੰਘ ਬੁੱਕਲ ਵਿਚ ਸੱਪ ਹੈ। ਅਵੇਸਲੇ ਨ ਰਵ੍ਹੋ। ਸ਼ਹੀਦ ਬਿਲਾਸ ਕ੍ਰਿਤ ਸੇਵਾ ਸਿੰਘ ਅਨੁਸਾਰ ਇਹ ਲਿਖਿਆ :

**ਸਪ ਬੁਕਲ ਮਹਿ ਪਲ ਰਹਯਾ,**
**ਸਿੰਘਨ ਕਾ ਸਰਦਾਰ।**
**ਬੈਠੇ ਤੁਸੀਂ ਅਵੇਸਲੇ,**
**ਨਹੀਂ ਤੁਸਾਂ ਕੁ ਸਾਰ। ੧੯੦।**

**ਚੌਪਈ : ਮਨੀ ਸਿੰਘ ਕੋ ਸਮਝ ਐਸ।**
**ਸਯਦ ਹੈ ਤੁਰਕਨ ਮੈ ਜੈਸ।**
**ਜਥੇਦਾਰ ਹੈ ਸਿੰਘਨ ਕੇਰਾ।**
**ਹਮ ਨੇ ਕਈ ਵਾਰ ਹੈ ਹੇਰਾ।**
**ਹਰਿਮੰਦਰ ਕਾ ਇਹੋ ਪੁਜਾਰੀ।**
**ਮਾਨੇ ਇਸ ਕੋ ਖ਼ਲਕਤ ਸਾਰੀ।**
**ਬਾਹਰੋਂ ਚਲ ਕਰ ਜੋ ਸਿਖ ਆਵੈ।**
**ਪਹਲੋਂ ਇਸ ਕੋ ਫਤੇ ਬੁਲਾਵੈ।**
**ਖੁਲ ਜਬੀ ਸੇ ਤੁਮ ਨੇ ਦਈ।**
**ਅਤਿ ਸਿਖੜਿਆਂ ਬਹੁਤੀ ਚਈ। ੧੯੧।** (ਸ਼ਹੀਦ ਬਿਲਾਸ)

ਭਾਈ ਮਨੀ ਸਿੰਘ ਨੂੰ ਇਹ ਕਹਿ ਕੇ ਪਕੜ ਲਿਆ ਕਿ ਉਨ੍ਹਾਂ ਇਕਰਾਰ ਦਾ ਪੰਜ ਹਜ਼ਾਰ ਨਹੀਂ ਤਾਰਿਆ। ਲਾਹੌਰ ਲਿਆ ਤਸੀਹੇ ਦਿੱਤੇ। ਇਸਲਾਮ ਕਬੂਲ ਕਰਨ ਲਈ ਕਿਹਾ।

ਭਾਈ ਜੀ ਨੇ ਕਿਹਾ :

**ਹਮ ਸਿਦਕ ਨ ਹਾਰੈ।**
**ਕਈ ਜਨਮ ਪਰ ਸਿਦਕ ਸੁ ਗਾਰੈ।**
**ਦੇਹੀ ਕਿਸ ਕੀ ਬਾਪਰੀ, ਸਿਖੀ ਜਿ ਸਾਬਤ ਹੋਇ।**
**ਦੇਹ ਤੋ ਆਵਣ ਜਾਣ ਹੈ, ਸਿਖੀ ਲਭੇ ਕਬ ਕੋਇ।**

(ਪ੍ਰਾਚੀਨ ਪੰਥ ਪ੍ਰਕਾਸ਼)

ਬੰਦ ਬੰਦ ਕੱਟਣ ਦਾ ਹੁਕਮ ਦਿੱਤਾ ਗਿਆ। ਪਹਿਲੋਂ ਪੰਜੇ ਪੋਟੇ, ਫਿਰ ਉਂਗਲਾਂ, ਫਿਰ ਕੂਹਨੀ, ਫਿਰ ਬਾਹਵਾਂ, ਫਿਰ ਮੋਢੇ, ਪਹਿਲਾਂ ਖੱਬੇ ਪਾਸੇ ਦੇ ਅਤੇ ਫਿਰ ਸੱਜੇ ਪਾਸੇ ਦੇ ਕੱਟੇ ਗਏ ਅਤੇ ਆਖਿਰ ਤਲਵਾਰ ਨਾਲ ਗਰਦਨ ਕੱਟ ਸ਼ਹੀਦ ਕੀਤਾ, ਪਰ ਭਾਈ ਸਾਹਿਬ ਸਨ ਐਸੇ ਕਿ ਅਡੋਲ ਬੈਠੇ, ਸੁਖਮਨੀ ਦੀਆਂ ਤੁਕਾਂ :

**'ਨਹ ਕਿਛੁ ਜਨਮੈ**
**ਨਹ ਕਿਛੁ ਮਰੈ॥**

ਆਪਨ ਚਲਿਤੁ
ਆਪ ਹੀ ਕਰੈ॥'

ਪੜ੍ਹਦੇ ਰਹੇ।

"ਸਿੰਘ ਜੀ ਮੁਖ ਗੁਰ ਪੜ੍ਹਤੋ ਬਾਨੀ।
ਨਹਿ ਕੁਛ ਪੀੜ ਦੇਹ ਉਨ ਜਾਨੀ। ੫੨।
ਬਿਦੇਹ ਰੂਪ ਥੋ ਸਿੰਘ ਜੀ ਧਾਰਯੋ।
ਮੁਖ ਸੌਂ ਸ਼ਬਦ ਬਿਦੇਹ ਉਚਾਰਯੋ।
ਪਾਠ ਸੁਖਮਨੀ ਮੁਖੋਂ ਉਚਰੇ।
ਨਹ ਕਿਛੁ ਜਨਮੈ ਨਹ ਕਿਛ ਮਰੈ। ੫੩।"

ਦੋਹਰਾ : ਮਨਸੂਰ ਮਨਸੂਰ ਇਮ ਜਗ ਭਯੋ,
ਕੱਟੇ ਹੱਥ ਇਕ ਸੱਟ।
ਮਨੀ ਸਿੰਘ ਬਹੁ ਸੱਟ ਸਹੀ,
ਬੰਦ ਬੰਦ ਕਟਾਯੋ ਕੱਪ। ੫੫। (ਪ੍ਰਾਚੀਨ ਪੰਥ ਪ੍ਰਕਾਸ਼)

ਪ੍ਰਾਚੀਨ ਪੰਥ ਪ੍ਰਕਾਸ਼ ਨੇ ਹੀ ਲਿਖਿਆ ਹੈ ਕਿ ਜਦ ਸ਼ਹੀਦ ਕੀਤੇ ਜਾ ਰਹੇ ਸਨ ਤਾਂ ਸਮੇਂ ਦੇ ਪ੍ਰਸਿੱਧ ਫ਼ਕੀਰ (ਰਜ਼ਾਕ ਕਾਦਰੀ ਤੇ ਹਸਨ ਪਸ਼ੌਰੀ) ਦਾ ਉਧਰੋਂ ਗੁਜ਼ਰ ਹੋਆ। ਉਨ੍ਹਾਂ ਤਸੀਹੇ ਝਲਦੇ ਪਰ ਚਿਹਰੇ 'ਤੇ ਅਥਾਹ ਨੂਰ ਤੇ ਅੱਖਾਂ ਵਿਚ ਚਮਕ ਦੇਖ ਕਿਹਾ : ਦੇਖਣਾ!

ਜੋ ਇਸ ਮੁੱਖ ਤੇ ਨਿਕਲੇ ਵਾਕ।
ਜਾਏਗਾ ਸਤ ਵਲਾਇਤ ਤਾਕ।

ਫਿਰ ਇਕ ਹੋਰ ਵੱਡੀ ਦੇਣ ਹੈ ਕਿ ਬੰਦੀ ਵਿਚ ਪਏ ਜੋ ਕੋਇਰ ਸਿੰਘ ਨੂੰ ਸੁਣਾਇਆ ਉਹ ਹੀ 'ਗੁਰਬਿਲਾਸ ਪਾਤਸ਼ਾਹੀ ਦਸਵੀਂ' ਦੇ ਰੂਪ ਵਿਚ ਇਕ ਅਮੁਲ ਇਤਿਹਾਸ ਬਣਿਆ।

ਇਕ ਸਮਕਾਲੀ ਭੱਟ ਨੇ ਜੋ ਇਸ ਸ਼ਹੀਦੀ ਨੂੰ ਦੇਖ ਉਚਾਰਿਆ ਉਸ ਨੂੰ ਸਿੱਖ ਇਤਿਹਾਸ ਨੇ ਇਸ ਤਰ੍ਹਾਂ ਲਿਖਿਆ ਹੈ :

ਉਸ ਵਕਤ ਕੇ ਭੱਟ ਕੋ ਵਾਕ
(ਭਾਈ ਮਨੀ ਸਿੰਘ ਦੀ ਮਹਿਮਾ, ਭੱਟ ਦੀ ਜ਼ੁਬਾਨੀ)

ਸਿੱਖਨ ਮੈਂ ਸਿੱਖ ਊਚੋ, ਭਗਤਨ ਮੈਂ ਭਗਤ ਮੂਚੋ,
ਸਿੱਖੀ ਕੀ ਨਿਆਈ ਕਹੀਏ, ਭਾਈ ਮਨੀ ਸਿੰਘ ਜੀ।
ਜਗਤ ਮੈਂ ਜੈਕਾਰ ਭਯੋ, ਧਰਮ ਅਰਥ ਦੇਹ ਦਯੋ,
ਸਿਦਕ ਸੌ ਕਟਾਯੋ, ਹੀਯੋ ਨ ਮਾਨੀ ਕਛੂ ਸੰਕ ਜੀ।
ਸਿੱਖ ਸੋ ਪ੍ਰਸੰਨ ਭਏ, ਦੁਸ਼ਟ ਸਭ ਭ੍ਰਿਸ਼ਟ ਭਏ,
ਗਿਆਨ ਕੀ ਖੜਗ ਸੌਂ, ਸੋ ਮਾਰੇ ਚੌਰੰਗ ਜੀ।
ਗੁਰ ਸਿਖ ਕਹਾਵੈ ਜੋਊ, ਕਰਨੀ ਯਹਿ ਕਮਾਵੈ ਸੋਊ,
ਮਨੀ ਸਿੰਘ ਤੁਲ ਭਯੋ, ਕੋ ਰਾਣਾ ਔ ਨ ਰੰਕ ਜੀ।

❑

ਚੁਰਾਨਵੇਂ

# ਸਿੱਖ ਆਗੂ ਹੋਇ ਕੈਸਾ

**ਜੋ ਪੰਥੈ ਹਿਤ ਸੀਰ ਚਹਿ ਲਾਯਾ**

ਕਲਗੀਧਰ ਨੂੰ ਸਿੰਘਾਂ ਪੁੱਛਿਆ ਕਿ ਪਾਤਸ਼ਾਹ ਸਿੱਖ ਆਗੂ ਦੇ ਗੁਣ ਦੱਸੋ ਤਾਂਕਿ ਪੰਥ ਸਦਾ ਚੜ੍ਹਦੀ ਕਲਾ ਵਿਚ ਰਹੇ। ਕੌਮ ਦੇ ਬਿਖਰੇ ਸ਼ੀਰਾਜ਼ੇ ਨੂੰ ਸਮੇਟ ਇਕ ਝੰਡੇ ਹੇਠ ਲਿਆ ਸਕੇ।

ਮਹਾਰਾਜ ਨੇ ਕਿਹਾ :

ਸਭ ਤੋਂ ਪਹਿਲਾਂ ਸੂਰਮਾ ਹੋਵੇ।

ਕਦੇ ਜੂਝਦੇ ਪਿੱਠ ਨਾ ਦੇਵੇ।

ਬਚਨ ਦਾ ਧਨੀ ਹੋਵੇ।

ਨੀਚ ਦੀ ਸਭਾ ਵਿਚ ਜਾ ਵੀ ਕਦੇ ਝੂਠਾ ਨਾ ਪਵੇ।

ਗੱਲ ਮਨਾਉਣ ਦੀ ਸ਼ਕਤੀ ਰੱਖਦਾ ਹੋਵੇ।

ਸਾਰਾ ਪੰਥ ਉਸ ਦੇ ਆਚਰਨ ਦਾ ਲੋਹਾ ਮੰਨੇ, ਉਸਦੀ ਅਗਵਾਈ ਵਿਚ ਚਲ ਖੁਸ਼ ਹੋਵੇ, ਦੁਸ਼ਟਾਂ ਨਾਲ ਲੋਹਾ ਲੈਂਦੇ ਨਾ ਝਿਜਕੇ।

ਸ਼ਹੀਦੀ ਦਾ ਚਾਅ ਹੋਵੇ।

ਅਤੇ

ਖੁਦਗਰਜ਼ ਨਾ ਹੋਵੇ।

ਸਤਿਗੁਰ ਕਹਯੋ :

**ਜੋ ਹੁਇ ਨਰ ਸੂਰਾ।**
**ਲਰ ਗਿਲਜਨ ਸੋਂ ਹੁਇ ਨ ਕੂਰਾ। ੧੧੬।**
**ਜਿਸੈ ਸ਼ਾਹਦੀ ਪੰਥ ਸਭ ਭਰੈ।**
**ਜੋ ਦੁਸ਼ਟਨ ਸੋ ਜੁੱਧੋਂ ਨ ਟਰੈ।**
**ਜੋ ਪੰਥੈ ਹਿਤ ਸੀਰ ਚਹਿ ਲਾਯਾ।**
**ਜਿਨ ਪੰਥੈ ਹਿਤ ਪਰ ਸ੍ਵਾਰਥ ਕਮਾਯਾ। ੧੧੭।**

(ਪ੍ਰਾਚੀਨ ਪੰਥ ਪ੍ਰਕਾਸ਼)

❑

ਪਚਾਨਵੇਂ

# ਹੁਕਮਨਾਮਾ ਕਲਗੀਧਰ—ਰਹਤ ਸਬੰਧੀ

**ਕੇਸ ਅਸਾਡੀ ਮੋਹਰ ਹੈ**

ਅੰਮ੍ਰਿਤ ਦੀ ਦਾਤ ਪ੍ਰਾਪਤ ਕਰਨ ਉਪਰੰਤ ਸਿੰਘ ਜਦ ਆਪਣੇ ਇਲਾਕਿਆਂ ਨੂੰ ਪਰਤੇ ਤਾਂ ਉਨ੍ਹਾਂ ਨੂੰ ਕਈ ਔਕੜਾਂ ਦਾ ਸਾਹਮਣਾ ਕਰਨਾ ਪਿਆ। ਅੰਮ੍ਰਿਤੀਏ ਅਤੇ ਅਣ-ਅੰਮ੍ਰਿਤੀਏ ਦੇ ਝਗੜੇ ਉੱਠ ਖੜੋਤੇ। ਕਵੀ ਸੈਨਾਪਤੀ ਨੇ ਦਿੱਲੀ ਵਿਖੇ ਹੋਏ ਵਾਦ ਦਾ ਜ਼ਿਕਰ ਗੁਰ-ਸੋਭਾ ਦੇ ਧਿਆਉ ਸਤਵੇਂ 'ਰਹਿਤ ਪ੍ਰਗਾਸ' ਹੇਠ ਕੀਤਾ ਹੈ।

ਅਣਅੰਮ੍ਰਿਤੀਆਂ ਦਾ ਕਹਿਣਾ ਸੀ ਕਿ **'ਇਨੋ ਰਾਹ ਇਕ ਨਈ ਚਲਾਈ'** ਅਤੇ ਕੁਲਾ ਕਰਮ ਕੇ ਮਾਰਗ ਤਿਆਗ ਦਿੱਤੇ ਹਨ ਅਤੇ ਅੰਮ੍ਰਿਤੀਏ ਕਹਿੰਦੇ ਸਨ ਕਿ ਗੁਰੂ ਨੇ ਸਭ ਫਰਕ ਮਿਟਾ ਕੇ ਸਭ ਨੂੰ ਇਕ ਥਾਂ ਲਿਆ ਖੜ੍ਹਾ ਕਰ ਕੇ ਖਾਲਸਾ ਬਣਾ ਦਿੱਤਾ ਹੈ :

> **ਸੋ ਸਤਿਗੁਰ ਕੀਏ ਦੂਰਿ ਸਬ ਪਰਮ ਜੋਤ ਨਿਜ ਧਾਰਿ।**
> **ਸਗਲ ਸਿਖ ਭਏ ਖਾਲਸਾ ਸੁਨੀਐ ਸਾਚ ਬਿਚਾਰ।**

ਇਸੇ ਤਰ੍ਹਾਂ ਕਾਬਲ ਦੀਆਂ ਸੰਗਤਾਂ ਵਿਚ ਜਦ ਵਾਦ ਉੱਠਿਆ ਤਾਂ ਉਨ੍ਹਾਂ ਮਹਾਰਾਜ ਨੂੰ ਲਿਖਿਆ ਕਿ ਉਹ ਹੁਕਮਨਾਮਾ ਲਿਖ ਭੇਜਣ ਤਾਂ ਕਿ ਅਣਅੰਮ੍ਰਿਤੀਏ ਨੂੰ ਸੋਝੀ ਆਵੇ।

26 ਜੇਠ, 1756, (25 ਮਈ, 1699 ਈ:) ਨੂੰ ਜੋ ਹੁਕਮਨਾਮਾ ਭੇਜਿਆ, ਉਸ ਦਾ ਉਤਾਰਾ ਹੇਠ ਦਰਜ ਹੈ :

> ੧ਓ ਸਤਿਗੁਰ ਜੀ ਸਹਾਇ॥
> ਸਰਬਤ ਸੰਗਤਿ ਕਾਬਲ ਗੁਰੂ ਰਖੈਗਾ।
> ਤੁਸਾਂ ਉਤੇ ਅਸਾਡੀ ਬਹੁਤੁ ਖੁਸੀ ਹੈ।
> ਤੁਸਾਂ ਖੰਡੇ ਦਾ ਅੰਮ੍ਰਿਤ ਪੰਜਾਂ ਤੋਂ ਲੈਣਾ।
> ਕੇਸ ਰਖਣੇ ਇਹ ਅਸਾਡੀ ਮੋਹਰ ਹੈ।
> ਕਛ ਕਿਰਪਾਨ ਦਾ ਵਿਸਾ ਕਰਨਾ ਨਾਹੀ।
> ਸਰਬ ਲੋਹ ਦਾ ਕੜਾ ਹਥ ਰੱਖਣਾ।
> ਦੋਨੋਂ ਵਕਤ ਕੇਸਾਂ ਦੀ ਪਾਲਣਾ ਕੰਘੇ ਸਿਉ ਕਰਨੀ।

ਸਰਬਤ ਸੰਗਤਿ ਅਭਾਖਿਆ ਕਾ ਕੁਠਾ ਮਾਸ ਖਾਵੈ ਨਾਹੀ।
ਤਮਾਕੂ ਨਾ ਵਰਤਣਾ।
ਭਾਦਣੀ ਤਥਾ ਕੰਨਿਆ ਮਾਰਨ ਵਾਲੇ ਸੇ ਮੇਲ ਨ ਰਖੋਂ।
ਮੀਣੇ ਮਸੰਦੀਏ ਰਾਮਰਾਈਏ ਕੀ ਸੰਗਤਿ ਨ ਬੈਸੋ।
ਗੁਰਬਾਣੀ ਪੜ੍ਹਨੀ।
ਵਾਹਿਗੁਰੂ ਵਾਹਿਗੁਰੂ ਜਪਨਾ। ਗੁਰ ਕੀ ਮਤ ਰਖਨੀ।
ਸਰਬਤ ਸੰਗਤਿ ਉਪਰਿ ਮੇਰੀ ਖੁਸੀ ਹੈ।
ਪਾਤਸ਼ਾਹੀ ੧੦ ਜੇਠ ੨੬ ਸੰਮਤ ੧੭੫੬।

❑

ਛਿਆਨਵੇਂ

# ਹੁਕਮਨਾਮਾ

## ਕਮਰਕੱਸੇ ਦੀ ਕ੍ਰਿਪਾਨ ਦੀ ਲੰਬਾਈ ਸਬੰਧੀ

**ਇਕ ਫੁੱਟ ਤੋਂ ਘੱਟ ਨ ਹੋਵੈ**

ਤਖ਼ਤ ਸ੍ਰੀ ਹਜ਼ੂਰ ਸਾਹਿਬ ਨੇ ਆਪਣੀ ਜ਼ਿੰਮੇਵਾਰੀ ਸੰਭਾਲਦੇ ਹੋਏ ਇਕ ਹੁਕਮਨਾਮਾ ਅੱਸੂ 20, ਨਾਨਕਸ਼ਾਹੀ 444 (ਸੰਨ 1913) ਨੂੰ ਉਸ ਸਮੇਂ ਜਾਰੀ ਕੀਤਾ ਜਦ ਡਿੱਠਾ ਕਿ ਪੰਜਾਬ ਵਿਚ ਗੁਲਾਮੀ ਦਾ ਅਹਿਸਾਸ ਇਤਨਾ ਵਧ ਗਿਆ ਹੈ ਕਿ ਕ੍ਰਿਪਾਨ ਦਾ ਸਾਈਜ਼ ਘਟਾ ਕੇ ਸ਼ਸਤ੍ਰ ਨਾ ਰਹਿ ਕੇ ਚਿੰਨ੍ਹ ਮਾਤਰ ਬਣਾ ਦਿੱਤਾ ਗਿਆ ਹੈ।

ਹੁਕਮਨਾਮੇ ਦੇ ਸ਼ਬਦ ਹਨ :

"ਸਰਬਤ ਖਾਲਸਾ ਨੂੰ ਵਿਦਤ ਹੋਵੇ ਕਿ ਗੁਰੂ ਘਰ ਦੇ ਅੰਦਰ ਸਚੇ ਪਿਤਾ ਦੀਨ ਦੁਨੀਆਂ ਦੇ ਵਾਲੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਜਦ ਖਾਲਸਾ ਪੰਥ ਦੁਨੀਆਂ ਵਿਚ ਪ੍ਰਗਟ ਕੀਤਾ ਹੈ, ਕੁਲ ਸਿੰਘਾਂ ਨੂੰ ਕ੍ਰਿਪਾਨ ਰੱਖਣ ਦਾ ਹੁਕਮ ਦਿੱਤਾ, ਜੋ ਅੱਜ ਤੱਕ ਪ੍ਰਗਟ ਚਲਿਆ ਆਉਂਦਾ ਹੈ।

ਹੁਣ ਥੋੜ੍ਹੇ ਦਿਨਾਂ ਤੋਂ ਪੰਜਾਬ ਦੇ ਲੋਕ ਕ੍ਰਿਪਾਨ ਨਿੱਕੀ ਤੋਂ ਨਿੱਕੀ ਬਣੌਣ ਲੱਗ ਪਏ ਹਨ।

ਬਹੁਤ ਸਿੱਖਾਂ ਨੇ ਤਖ਼ਤ ਤੇ ਆ ਕੇ ਅਰਜ਼ ਕੀਤੀ ਹੈ ਕਿ ਘੱਟ ਤੋਂ ਘੱਟ ਕਿਤਨੀ ਕ੍ਰਿਪਾਨ ਰੱਖਣੀ ਚਾਹੀਦੀ ਹੈ।

**ਇਸ ਵਾਸਤੇ ਤਖ਼ਤ ਤੋਂ ਹੁਕਮ ਜਾਰੀ ਕੀਤਾ ਜਾਂਦਾ ਹੈ ਕਿ ਕਮਰਕੱਸੇ ਵਿਚ ਰੱਖਣ ਵਾਲੀ ਕ੍ਰਿਪਾਨ ਇਕ ਫੁੱਟ ਤੋਂ ਘੱਟ ਨਾ ਹੋਵੇ।**

ਨਿਹੰਗ ਗ੍ਰੰਥੀ ਹਜ਼ੂਰਾ ਸਿੰਘ
ਗ੍ਰੰਥੀ ਮਾਨ ਸਿੰਘ
ਅੱਸੂ ੨੦, ਨਾਨਕ ਸ਼ਾਹੀ ੪੪੪
ਤਖ਼ਤ ਸ੍ਰੀ ਹਜ਼ੂਰ ਸਾਹਿਬ

ਸਤਾਨਵੇਂ

# ਹੁਕਮਨਾਮਾ

## (ਅਕਾਲ ਤਖ਼ਤ ਦੀ ਕੀਤੀ ਗਈ ਨਿਰਾਦਰੀ ਉਪਰੰਤ)

**ਅਕਾਲ ਤਖ਼ਤ ਦੀ ਬੇਅਦਬੀ ਸਹਾਰਨੀ ਸਿੱਖਾਂ ਲਈ ਅਸੰਭਵ**

7 ਜਨਵਰੀ, 1924 ਨੂੰ ਜਦ ਸਰਕਾਰ ਨੇ ਪੁਲਿਸ ਨੂੰ ਦਰਬਾਰ ਸਾਹਿਬ ਦੀਆਂ ਪ੍ਰਕਰਮਾਂ ਵਿਚ ਥੜਾ ਸਾਹਿਬ ਵਲੋਂ ਵਰਦੀ ਪਹਿਨੇ ਭੇਜਣਾ ਚਾਹਿਆ ਤਾਂ ਕੌਮ ਨੇ ਨਾ ਸਿਰਫ਼ ਰੋਸ ਮਨਾਇਆ ਸਗੋਂ ਅਕਾਲ ਤਖ਼ਤ ਸਾਹਿਬ ਤੋਂ ਸਮੇਂ ਦੀ ਸਰਕਾਰ ਵਿਰੁੱਧ ਚੇਤਾਵਨੀ ਵਜੋਂ ਅਤੇ ਕੌਮ ਨੂੰ ਸੁਚੇਤ ਕਰਨ ਲਈ ਜੋ ਹੁਕਮਨਾਮਾ ਜਾਰੀ ਕੀਤਾ, ਉਹ ਕੌਮ ਦਾ ਸ੍ਰੀ ਅਕਾਲ ਤਖ਼ਤ ਪ੍ਰਤੀ ਆਪਣਾ ਆਦਰ ਦਰਸਾਉਣ ਲਈ ਮੂੰਹ ਬੋਲਦੀ ਤਸਵੀਰ ਹੈ। ਇਸ ਦਾ ਹਰ ਸ਼ਬਦ ਅੱਜ ਵੀ ਸਰਕਾਰ, ਸਿੱਖ ਤੇ ਸੰਸਾਰ ਨੂੰ ਬੜੇ ਧਿਆਨ ਨਾਲ ਪੜ੍ਹਨਾ ਚਾਹੀਦਾ ਹੈ। ਅਕਾਲ ਤਖ਼ਤ ਕੋਈ ਇਮਾਰਤ ਨਹੀਂ ਹੈ, ਸਿੱਖਾਂ ਦੀ ਅਣਖੀ ਆਤਮਾ ਦਾ ਪ੍ਰਗਟ ਚਿੰਨ੍ਹ ਹੈ ਜਿਸ ਨੂੰ ਛੇੜਿਆਂ ਭਾਂਬੜ ਮੱਚਣਾ ਅਵੱਸ਼ ਹੈ।

ਹੁਕਮਨਾਮਾ ਦੇ ਸ਼ਬਦ ਹਨ :

ੴ ਵਾਹਿਗੁਰੂ ਜੀ ਕੀ ਫਤਹ।

ਸ੍ਰੀ ਅਕਾਲ ਜੀ ਸਹਾਇ।

**ਹੁਕਮਨਾਮਾ ਸ੍ਰੀ ਅਕਾਲ ਤਖ਼ਤ ਸਾਹਿਬ**

**ਅਕਾਲ ਤਖ਼ਤ ਪਰ ਗੌਰਮਿੰਟ ਦਾ ਤਾਜ਼ਾ ਹਮਲਾ**

ਸਿੱਖ ਧਰਮ ਤੇ ਅਸਹਿ ਵਾਰ।

ਸਿੱਖੀ ਤੇ ਧਰਮ ਦੀ ਸ਼ਾਨ ਨੂੰ ਕਾਇਮ ਰੱਖਣ ਦਾ ਸਮਾਂ।

ਪਿਆਰੇ ਖ਼ਾਲਸਾ ਜੀ!

ਪੁੱਠੀਆਂ ਖੱਲਾਂ ਲੁਹਾਣੀਆਂ, ਚਰਖੜੀਆਂ ਤੇ ਚਾੜ੍ਹਨਾ, ਆਰਿਆਂ ਨਾਲ ਆਪਣੇ ਸਰੀਰਾਂ ਨੂੰ ਚਿਰਵਾ ਲੈਣਾ ਆਪ ਲਈ ਸੌਖਾ ਹੈ, ਨੀਹਾਂ ਵਿਚ ਚਿਣੇ ਜਾਣਾ, ਖੌਲਦੇ ਪਾਣੀ ਦੇ ਕੜਾਹਿਆਂ ਵਿਚ ਉਬਲਣਾ ਸੌਖਾ ਹੈ।

ਅਹਿਮਦਸ਼ਾਹ ਦੁਰਾਨੀ ਦੀਆਂ ਬੇਅਦਬੀਆਂ ਦਾ ਇਤਿਹਾਸ ਆਪ ਨੂੰ ਦੱਸ ਰਹਿਆ ਹੈ। ਪੁਰਾਣੇ ਜ਼ਾਲਮਾਂ ਦੇ ਜ਼ੁਲਮ ਨਾਸ ਕਰ ਕੇ ਤੁਹਾਡੇ ਦਿਲ ਸ਼ਾਂਤ ਹੋ ਚੁੱਕੇ ਹਨ।

ਹੁਣ ਤੁਹਾਨੂੰ ਫਿਰ ਪ੍ਰੀਖਿਆ ਦੀ ਕਸਵੱਟੀ ਤੇ ਲਾਇਆ ਜਾ ਰਹਿਆ ਹੈ। ਸ੍ਰੀ ਨਨਕਾਣਾ ਸਾਹਿਬ ਦੇ ਸ਼ਹੀਦਾਂ ਨੂੰ ਦਰਖਤਾਂ ਨਾਲ ਬੰਨ੍ਹ ਕੇ, ਭੱਠੀ ਵਿਚ ਸਾੜ ਕੇ, ਕਬਾਬ ਕਰਨ ਦਾ ਸਮਾਂ ਵੀ ਆਪ ਦੀਆਂ ਅੱਖਾਂ ਅਗੋਂ ਲੰਘਿਆ ਹੈ।

ਇਸੇ ਤਰ੍ਹਾਂ ਗੁਰੂ ਕੇ ਬਾਗ਼, ਮੁਲਤਾਨ ਤੇ ਅਟਕ ਆਦਿਕ ਜੇਲ੍ਹਾਂ ਵਿਚ ਦਿਲ ਹਿਲਾ ਦੇਣ ਵਾਲੇ ਅੱਤਿਆਚਾਰ ਵੀ ਆਪ ਦੇ ਸਿਰ ਤੋਂ ਲੰਘੇ ਹਨ।

**ਹੁਣ ਸਰਕਾਰ ਸਰੀਰਕ ਤਕਲੀਫ਼ਾਂ ਦੀ ਥਾਂ ਸਾਡੀ ਆਤਮਕ ਤੇ ਧਾਰਮਕ ਬਰਬਾਦੀ ਕਰਨ ਪਰ ਤੁਲ ਗਈ ਹੈ।** ਗੁਰਦੁਆਰਾ ਗੰਗਸਰ ਰਿਆਸਤ ਨਾਭਾ ਵਿਚ ਅਖੰਡ ਪਾਠ ਬੰਦ ਕਰਨ ਦਾ ਜ਼ਖ਼ਮ ਤਾਜ਼ਾ ਹੀ ਹੈ ਕਿ 7 ਜਨਵਰੀ 1924 ਈ: ਨੂੰ ਅੰਮ੍ਰਿਤਸਰ ਪੁਲੀਸ ਨੇ, ਅਕਾਲ ਤਖ਼ਤ ਸਾਹਿਬ ਦੀ ਜਿਸ ਪਵਿੱਤਰ ਪ੍ਰਕਰਮਾ ਨੂੰ ਸਤਿਗੁਰੂ ਨੇ ਆਪਣੇ ਪਵਿੱਤਰ ਕਰ-ਕਮਲਾਂ ਨਾਲ ਝਾੜੂ ਫੇਰ ਕੇ ਸਾਫ਼ ਕੀਤਾ, ਜਿਸ ਧਰਤੀ ਨੂੰ ਸਿੱਖ ਸ਼ਹੀਦਾਂ ਨੇ ਆਪਣੇ ਲਹੂ ਨਾਲ ਰੰਗਿਆ ਹੋਵੇ, ਜਿਸ ਅਕਾਲ ਤਖ਼ਤ ਦੀ ਇਕ-ਇਕ ਇੱਟ ਪੁਕਾਰ-ਪੁਕਾਰ ਕੇ ਸ਼ਹੀਦਾਂ ਦੀ ਸ਼ਹਾਦਤ ਦੇ ਸੰਦੇਸ਼ ਦੇ ਰਹੀ ਹੋਵੇ, ਅਜਿਹੀ ਪਵਿੱਤਰ ਤੇ ਸਤਿਕਾਰ ਯੋਗ ਥਾਂ ਤੇ 7 ਜਨਵਰੀ ਨੂੰ ਵਰਦੀ ਸਮੇਤ ਬੰਦੂਕਾਂ ਦੀ ਨੁਮਾਇਸ਼ ਤੇ ਸਰਕਾਰੀ ਰੋਹਬ ਦਿਖਾਏ।

ਇਸ ਤੇ ਹੀ ਬੱਸ ਨਹੀਂ ਬਲਕਿ ਕਈ ਸੀਨਾ-ਜ਼ੋਰ ਪੁਲੀਸ ਦੇ ਨੌਕਰਾਂ ਦਾ ਅੱਗੇ ਵਧ ਕੇ ਅਕਾਲ ਤਖ਼ਤ ਦੇ ਉੱਪਰ ਜਾਣ ਦਾ ਯਤਨ ਕਰਨਾ ਅਤੇ ਅਕਾਲ ਤਖ਼ਤ ਦੇ ਉਪਰੋਂ ਸਿੰਘਾਂ ਨੂੰ ਗ੍ਰਿਫ਼ਤਾਰ ਕਰਨ ਪਰ ਜ਼ੋਰ ਦੇਣਾ ਸਿੱਖ ਇਤਿਹਾਸ ਮਰਯਾਦਾ ਨੂੰ ਤੋੜਿਆ ਤੇ ਧਰਮ ਦੀ ਸਖ਼ਤ ਨਿਰਾਦਰੀ ਕੀਤੀ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਤੇ ਸਤਿਗੁਰੂ ਰਾਮ ਦਾਸ ਜੀ ਦੇ ਘਰ ਦੀ ਇਸ ਬੇਅਦਬੀ ਨੂੰ ਸਹਾਰਨਾ ਬਹੁਤ ਕਠਨ ਹੈ।

**ਆਪਣੇ ਸਰੀਰ ਦੇ ਟੋਟੇ ਕਰਵਾ ਦੇਣੇ ਸਾਡੇ ਲਈ ਸੌਖੇ ਹਨ, ਪਰ ਧਰਮ ਦਾ ਕਤਲ ਅਸੀਂ ਆਪਣੀਆਂ ਅੱਖਾਂ ਨਾਲ ਨਹੀਂ ਸਹਾਰ ਸਕਦੇ।** ਪੁਲੀਸ ਨੇ ਇਹ ਕਾਰਵਾਈ ਕਰ ਕੇ ਅਮਨ ਨੂੰ ਭੰਗ ਕਰਨ ਦਾ ਪੂਰਾ ਜ਼ੋਰ ਲਗਾਇਆ ਹੈ।

ਅਕਾਲੀ ਸੇਵਾਦਾਰਾਂ ਨੇ ਪੰਥ ਦਾ ਹੁਕਮ ਮੰਨਦਿਆਂ ਸ਼ਾਂਤਮਈ ਅਸੂਲ ਨੂੰ ਮੁੱਖ ਰੱਖਦੇ ਹੋਏ, ਆਪਣੀ ਛਾਤੀ ਤੇ ਪੱਥਰ ਰੱਖ ਕੇ ਸਮੇਂ ਨੂੰ ਗੁਜ਼ਾਰਿਆ ਹੈ।

ਹੁਣ ਸਰਕਾਰ ਨੂੰ ਇਹ ਦੱਸ ਦਿੱਤਾ ਜਾਂਦਾ ਹੈ ਕਿ ਇਸ ਤਰ੍ਹਾਂ ਧਾਰਮਕ ਕਤਲ ਨਹੀਂ ਸਹਾਰਿਆ ਜਾ ਸਕਦਾ।

ਜੇਕਰ ਅੱਗੋਂ ਲਈ ਕਦੀ ਇਸ ਤਰ੍ਹਾਂ ਹੋਇਆ ਅਤੇ ਕੋਈ ਨਾ ਸਹਾਰ ਕੇ ਸ਼ਾਂਤ ਨਾ ਰਹਿ ਸਕਿਆ ਤਾਂ ਇਹ ਸਾਰੀ ਬਦਅਮਨੀ ਦੀ ਜ਼ਿੰਮੇਵਾਰੀ ਸਰਕਾਰ ਦੇ ਆਪਣੇ ਸਿਰ ਹੋਵੇਗੀ।

ਗੁਰੂ ਪਿਆਰੇ ਅਕਾਲ ਤਖ਼ਤ ਦੀ ਇੱਜ਼ਤ ਨੂੰ ਕਾਇਮ ਰੱਖਣ ਲਈ ਆਪਣੇ ਸਿਰ ਕੁਰਬਾਨ ਕਰਨ ਲਈ ਹਰ ਸਮੇਂ ਤਿਆਰ ਰਹਿਣ। **ਅਕਾਲ ਤਖ਼ਤ ਦੀ ਬੇਅਦਬੀ ਨੂੰ ਚੁੱਪ ਕਰਕੇ ਸਹਾਰ ਲੈਣਾ ਸਤਿਗੁਰ ਤੇ ਅਕਾਲ ਪੁਰਖ ਦੀ ਦਰਗਾਹ ਤੋਂ ਬੇਦਾਵਾ ਲਿਖ ਦੇਣਾ ਹੈ।**

ਉਸ ਸਰਕਾਰੀ ਸਿੱਖ ਨੌਕਰ ਪਰ ਸਖ਼ਤ ਅਫ਼ਸੋਸ ਹੈ ਜਿਸ ਨੇ ਨਾਲ ਹੋ ਕੇ ਇਹ ਕੰਮ ਕਰਾਇਆ ਹੈ। ਹਰੇਕ ਰਾਜੇ ਤੇ ਫ਼ਕੀਰ, ਛੋਟੇ ਤੇ ਵੱਡੇ ਸਿੱਖ ਨੂੰ ਸੋਚਣਾ ਚਾਹੀਦਾ ਹੈ ਕਿ **ਅਕਾਲ ਤਖ਼ਤ ਦੇ ਸਤਿਕਾਰ ਦਾ ਭੰਗ ਹੋਣਾ ਉਨ੍ਹਾਂ ਦੀ ਇੱਜ਼ਤ, ਸ਼ਰਾਫ਼ਤ, ਸਮਝ ਤੇ ਦੂਰ-ਅੰਦੇਸ਼ੀ ਦਾ ਦਿਵਾਲਾ ਕੱਢਣਾ ਹੈ।**

ਸਰਕਾਰ ਤੇ ਦੁਨੀਆਂ ਨੂੰ ਡੰਕੇ ਦੀ ਚੋਟ ਨਾਲ ਪ੍ਰਗਟ ਕੀਤਾ ਜਾਂਦਾ ਹੈ ਕਿ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਬੇਅਦਬੀ ਸਹਾਰਨੀ ਸਿੱਖ ਲਈ ਅਸੰਭਵ ਹੈ। ਹਰੇਕ ਸਿੱਖ ਬੱਚੇ ਦਾ ਤਨ ਮਨ ਧਨ ਅਕਾਲ ਤਖ਼ਤ ਤੋਂ ਕੁਰਬਾਨ ਹੈ। ਸਰਕਾਰੀ ਨੌਕਰ ਅੱਗੋਂ ਲਈ ਅਜਿਹਾ ਕੁਕਰਮ ਕਰਨ ਤੋਂ ਪਹਿਲੋਂ ਚੰਗੀ ਤਰ੍ਹਾਂ ਸੋਚ ਲੈਣ ਕਿ ਅਮਨ ਭੰਗ ਹੋਣ ਦਾ ਭਾਰ ਉਨ੍ਹਾਂ ਸਿਰ ਹੋਵੇਗਾ ਅਤੇ ਉਹ ਸਿੱਖ ਧਰਮ ਦੇ ਸੀਨੇ ਤੇ ਘਾਤਕ ਵਾਰ ਕਰਨ ਲੱਗੇ ਹਨ।

ਦੇਗ ਤੇਗ ਫਤਿਹ — ਗੁਰੂ ਪੰਥ ਦਾ ਦਾਸ<br>
ਮੁਹਰ ਅਕਾਲ ਤਖ਼ਤ — ਊਧਮ ਸਿੰਘ ਨਾਗੋਕੇ<br>
ਮਾਘ ਪਹਿਲੀ ਨਾਨਕਸ਼ਾਹੀ ੪੫੬ — ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ

□

ਅਠਾਨਵੇਂ

# ਭਵਿੱਖ ਬਚਨ

ਪ੍ਰੇਮ ਸੁਮਾਰਗ ਦੇ ਪਹਿਲੇ ਅਧਿਆਇ ਵਿਚ ਪ੍ਰਿਥਮ ਕਥਨ **'ਅਕਾਲ ਪੁਰਖ ਵਾਚ ਇਸ ਕੀਟ ਪ੍ਰਤਿ'** ਜੋ ਲਿਖਿਆ ਹੈ, ਉਹ ਭਵਿੱਖ ਦੇ ਵਾਕ ਵੀ ਹਨ ਅਤੇ ਅੱਜ ਦੀ ਬੋਲੀ ਵਿਚ ਅੱਗੋਂ ਲੱਗਣ ਵਾਲੇ ਝਟਕੇ (Future Shocks) ਵੀ।

**ਹਾਰ ਜਿੱਤ ਕਾਲ ਦੀ ਗਤੀ ਹੈ ਪਰ ਅਟਲ ਰਹੇਗਾ ਖਾਲਸਾ ਅਕਾਲ ਪੁਰਖ ਕਾ**

ਅਕਾਲ ਪੁਰਖ ਨੇ ਕਿਹਾ :

ਹੇ ਪੁੱਤਰ! ਤੇਰਾ ਰੂਪ ਮੈਂ ਆਪਣੇ ਰੂਪ ਤੇ ਸਾਜ ਸਵਾਰ ਨਿਵਾਜਿਆ ਹੈ। ਸੰਸਾਰ ਬਿਖੈ ਪੰਥ-ਪਰਚਾ ਕਰਬੇ ਕਉ।

ਕੈਸਾ ਪੰਥ ?

ਜਿਸ ਤੇ ਧਰਮ ਕਾ ਨਿਵਾਸ ਹੋਇ ਅਰ ਕੁਬੁਧਿ ਕਾ ਨਾਸ ਹੋਇ। ਅਰ ਸਬੁਧਿ ਪ੍ਰਗਾਸ ਹੋਇ।

ਅਰ ਮੈ ਜੋ ਹੌਂ ਸੋ ਪਰਮ ਪੁਰਖ ਹੌਂ। ਮੇਰੇ ਜਾਣਨ ਬਿਨਾ ਅਉਰ ਦੂਸਰੇ ਕਉ ਜਾਣਨਾ ਨਹੀਂ।

ਕਲੂ ਬਿਆਪ ਜਾਏਗਾ। ਕਾਮ ਦਾ ਪਹਰਾ ਚਾਰੇ ਪਾਸੇ ਹੋ ਜਾਏਗਾ। ਮਾਂ-ਪੁਤ੍ਰ, ਭਾਈ-ਬਹਨ, ਪਿਤਾ-ਬੇਟੀ ਦੀ ਤਮੀਜ਼ ਮੁਕ ਜਾਏਗੀ। ਪੁਤ-ਮਾਤਾ ਕੀ ਸੇਜ ਪਰ ਚੜ੍ਹੇਗਾ। ਅਰ ਰਾਜੇ ਪਰਜਾ ਕਉ ਰੋਟੀ ਖਾਣ ਨ ਦੇਹਿੰਗੇ। ਦੁਖ ਦੇਵਹਿੰਗੇ ਤਾਂ ਧਰਤੀ ਇਨ੍ਹਾਂ ਪਾਪਾਂ ਦਾ ਭਾਰ ਉਠਾਇ ਨ ਸਕੇਗੀ। ਥੋੜ੍ਹੇ ਵਿਚ ਬਹੁਤ ਵਿਸਥਾਰ ਹੋਇਗਾ। ਤਬ ਬਿਰਦੁ ਜਾਨ ਕੈ ਦਸ ਜਾਮੇ ਇਨ੍ਹਾਂ ਜੀਆਂ ਦੇ ਵਾਸਤੇ ਸਤਿਗੁਰ ਪੈਂਧੇ ਸੇ ਜੋ ਇਨ੍ਹਾਂ ਜੀਆਂ ਕੀ ਪਾਰਗਿਰਾਮੀ ਹੋਵੈ। ਅਰ ਇਹ ਪੰਥ ਗੁਰੂ ਕਾ ਕਹਾਇਆ ਥਾ। ਅਰ ਅਬ ਜੋ ਮਹਾ ਪਾਪ ਹੋਇੰਗੈ, ਕੋਈ ਕਿਸੈ ਕਉ ਬਦੈਗਾ ਨਾਹੀ। ਪਿਆਰ, ਭਾਉ-ਭਗਤੀ ਉਠ ਜਾਏਗੀ। ਅਰ ਮਨ ਮਤਿ ਚਲੀ ਜਾਏਗੀ। ਇਸ ਤੇ ਮਿਹਰ ਕਰਕੈ, ਆਪਣਾ ਜਾਣ ਕਰਕੈ ਇਸ ਤੇ ਮਿਲ ਕੈ ਸ੍ਰੀ ਅਕਾਲ ਪੁਰਖ ਜੀ ਕਾ ਖਾਲਸਾ ਕੀਤਾ ਹੈ।

ਅਰ ਜਿਤਨੀਆਂ ਮੰਜੀਆਂ ਹੋਨਿਗੀਆਂ ਤਿਤਨੀਆਂ ਸਭਨਾਂ ਕਾ ਨਾਸ ਹੋਇਗਾ।

ਅਰ ਝੂਠੇ ਗੁਰੂ ਜੋ ਮਾਇਆ ਕੇ ਵਾਸਤੇ ਡੰਡ ਕਰਿ ਕੈ ਸਿੱਖਾਂ ਨੂੰ ਭੁਲਾਇਨਗੇ, ਅਰ ਉਹ ਸਿਖ ਭੀ ਮਾਇਆ ਹੀ ਵਾਸਤੇ ਹੋਨਿਗੇ। ਅਰ ਉਹ ਜੋ ਗੁਰੂ ਸਦਾਇਨਗੇ, ਉਹ ਹੀ ਕਹਿਣਗੇ ਕਿ 'ਹਮ ਹੀ ਹੈਂ, ਹੋਰ ਕੋਈ ਨਾਹੀ।' ਅਰ ਇਕ ਆਖਣਗੇ ਜੋ 'ਹਮ ਪੁਤਰ ਹੈ।' ਅਰੁ ਇਕ ਆਖਣਗੇ ਜੋ 'ਹਮ ਕਉ ਆਗਿਆ ਹੈ, ਹੁਕਮ ਹੈ' ਅਰ ਸਿੱਖ ਭੇਖਧਾਰੀ ਆਖਨਗੇ : ਕਈ ਗੁਰੂ ਹੈਨਿ। ਮਾਇਆ ਦੇ ਭੁਖੇ ਅਹੰਕਾਰੀ ਉਨ੍ਹਾਂ ਦੇ ਪਿਛੇ ਲਗ ਜਾਨਿਗੇ। ਪਰ ਜਿਨਾ ਦੇਖੋ ਦੇਖੀ ਸਿਖ ਕਹਾਇਆ ਥਾ, ਉਹ ਆਖਨਗੇ : ਅਸਾਂ ਜਿਹਾ ਕੋਈ ਨਾਹੀ। ਉਹ ਸਭੋ ਨਰਕ ਜਾਵਨਗੇ।

**ਅਰ ਜੋ ਸਿਖ ਖਾਲਸੇ ਸ੍ਰੀ ਅਕਾਲ ਪੁਰਖ ਕਾ ਹੋਇਆ ਸੋ ਹੋਰ ਦੂਸਰੇ ਮਨੁੱਖ ਕੇ ਜਾਮੇ ਕੋ ਮਾਨੇਗਾ ਨਾਹੀ। ਜਹਾਂ ਜੋਤ ਸ਼ਬਦ ਕੀ ਹੋਇਗੀ ਤਹਾਂ ਪੂਜਾ ਕਰਨੀ।**

ਸੌ ਸਾਖੀ ਵਿਚ ਇਕ ਸਾਖੀ ਇੰਝ ਆਂਵਦੀ ਹੈ ਕਿ ਸੂਹਵੇ ਪਿੰਡ ਜਦ ਗੁਰੂ ਗੋਬਿੰਦ ਸਿੰਘ ਜੀ ਪੁਜੇ ਤਾਂ ਮਹਾਰਾਜ ਨੇ ਕਹਿਆ ਕਿ ਕਿਧਰੇ ਦੇਖੋ ਪਿੱਪਲ ਹੈ। ਸਿੱਖ ਨੇੜੇ ਤੇੜੇ ਗਏ ਅਤੇ ਆ ਕਹਿਆ ਕਿਧਰੇ ਨਜ਼ਰੀਂ ਨਹੀਂ ਆਇਆ। ਕਲਗੀਧਰ ਨੇ ਇਕ ਸਿੱਖ ਨੂੰ ਜੰਡ ਉੱਪਰ ਚੜ੍ਹਨ ਲਈ ਕਿਹਾ। ਉਸ ਸਿੱਖ ਨੇ ਜੰਡ ਤੇ ਜਾ ਪੁਕਾਰਿਆ : ਜੀ; ਇਕ ਹੱਥ ਪਿੱਪਲ ਖੜਾ ਹੈ।

ਇਹ ਸੁਣ ਬਚਨ ਕੀਤਾ :

ਜਦ ਹਮ ਪੰਜਾਬ ਧਰਤੀ ਮਹਿ ਆਵਹਿੰਗੇ (ਭਾਵ ਖਾਲਸੇ ਦਾ ਪ੍ਰਤਾਪ ਪ੍ਰਚੰਡ ਹੋਵੇਗਾ)। ਖਾਲਸੇ ਕੀ ਤੇਗ ਖੜੀ ਹੋਵੇਗੀ (ਖਾਲਸੇ ਦਾ ਬੋਲ ਬਾਲਾ ਹੋਵੇਗਾ) ਪਲੀ ਪਲੀ ਖਾਲਸੇ ਕਾ ਤੇਜ ਵਧੇਗਾ। ਚਾਰ ਕੂੰਟ ਮੇਂ ਹੋਵੇਗਾ ਖਾਲਸਾ।

**ਇਹ ਜਬ ਚਲਦਲ (ਪਿਪਲ) ਵਧਹਿ ਮਹਾਨਾ।**
**ਤਰੈ (ਹੇਠ) ਜੰਡ ਕੋ ਲੇਇ ਦਬਾਈ।**
**ਸਭਿ ਦਿਸ਼ ਤੇ ਉਪਰ ਲੈ ਛਾਈ।**

ਜਦ ਪਿਪਲ ਮੁਕੰਮਲ ਤੌਰ ਤੇ ਛਾ ਜਾਏਗਾ।

**ਤਬ ਖਾਲਸਾ ਵਧਹਿ ਹਮਾਰਾ।**
**ਗੁਡਲੀ ਲੇ ਦਿਲੀ ਕੋ ਮਾਰਾ।**

(ਗੋਡਿਆਂ ਪਰਨੇ, ਰਿੜ੍ਹ ਕੇ ਸੁਖੈਨ ਹੀ ਦਿੱਲੀ ਮਾਰ ਲਵੇਗਾ)

ਇਸੇ ਤਰ੍ਹਾਂ ਜ਼ਿਕਰ ਆਉਂਦਾ ਹੈ ਕਿ ਜਦ ਗੁਰੂ ਗੋਬਿੰਦ ਸਿੰਘ ਜੀ ਪੁਸ਼ਕਰ ਤੀਰਥ (ਅਜਮੇਰ) ਗਏ ਤਾਂ ਉਥੇ ਇਕ ਪ੍ਰਿਥਵੀ ਪਿੰਡਕ ਬ੍ਰਾਹਮਣ ਨੇ ਖਾਲਸੇ ਦੇ ਨਿਰਾਲੇ ਰੂਪ ਨੂੰ ਦੇਖ ਕੇ ਸੰਸਾ ਕੀਤਾ ਤਾਂ ਮਹਾਰਾਜ ਨੇ ਕਿਹਾ :

**ਗੁਰੂ ਕਹਿਓ ਆਇਓ ਕਲਿ ਕਾਲਾ।**
**ਸ਼ਤਰੂ ਕਾ ਭਾ ਤੇਜ਼ ਕਰਾਲਾ।**
**ਸੰਤ ਗਰੀਬ ਧੇਨ ਦਿਜ ਦੋਖੀ।**

**ਕਰਹਿ ਅਵਗਿਆ ਮੂਰਖ ਰੋਖੀ।**
**ਤਿਨ ਸੌ ਦੰਡ ਕਰਨ ਬਨਿ ਆਵੈ।**
**ਧਾਰਨ ਛਿਮਾ ਨਹੀ ਨਿਬਹਾਵੈ।**

ਜਦ ਰਾਜਾ ਤੇ ਰਾਜ ਸ਼ਕਤੀ ਧਰਮ ਦੇ ਵਿਰੁੱਧ ਖੜੋਤੇ ਹਨ ਤਾਂ ਸਰਵ-ਤੰਤ੍ਰ ਸੱਤਾ, ਪ੍ਰਭੂ-ਸੱਤਾ, ਖੁਦਮੁਖਤਿਆਰੀ ਖ਼ਾਲਸੇ ਨੂੰ ਜੁਗ ਜੁਗ ਬਖਸ਼ੀ ਹੈ ਤਾਂ ਜੋ ਅੱਗੇ ਨੂੰ ਧਰਮ ਕਦੇ ਨਿਤਾਣਾ ਹੋ ਰਾਜ-ਸੱਤਾ ਸਾਹਮਣੇ ਨ ਝੁਕੇ।

ਇਹ ਖਾਲਸਾ ਅਕਾਲ ਪੁਰਖ ਦੇ ਹੁਕਮ ਹੇਠ ਹੀ ਸਾਜਿਆ ਹੈ ਅਤੇ ਸ੍ਰਿਸ਼ਟੀ ਦੇ ਆਦਿ ਤੋਂ ਲੈ ਕੇ ਹੁਣ ਤੱਕ ਸੂਰਜ ਚੰਦ੍ਰਮਾ ਦੀਆਂ ਅੱਖਾਂ ਨੇ ਰਾਜਸੱਤਾ ਤੇ ਧਰਮ ਦਾ ਅਜਿਹਾ ਸੁਮੇਲ ਨਹੀਂ ਦੇਖਿਆ।

**ਸੁਧ ਬੁਧ ਸਹਿਤ, ਭਲੇ ਗੁਣ ਸਾਰੇ।**
**ਨਰ ਉਤਰੇ ਕਲਿਜੁਗ, ਨਿਰਵਾਰੇ।**
**ਧਰਹਿ ਸ਼ਸਤ੍ਰ, ਸਿਮਰਹਿ ਸਤਿਨਾਮ।**
**ਧਰਮ ਕਰਹਿ, ਪਹੁਚਹਿ ਸੁਰਧਾਮ।**
**ਇਮ ਕਾਰਨ ਤੇ ਪੰਥ ਉਪਾਇਓ।**
**ਦੇ ਆਯੁਧ, ਰਸ ਬੀਰ ਵਧਾਇਓ।**

ਗੁਰੂ ਜੀ ਨੇ ਪੰਡਿਤ ਨੂੰ ਸੰਬੋਧਨ ਕਰਦੇ ਹੀ ਭਵਿੱਖ ਵਾਕ ਕਹੇ :

ਜਦੋਂ ਝਾੜ ਝਾੜ ਤੇ ਪੱਤਾ ਪੱਤਾ ਵੈਰੀ ਖਾਲਸੇ ਦਾ ਹੋਵੇਗਾ ਉਦੋਂ ਉਸ ਸਮੇਂ ਜਾਗਤੀ ਜੋਤ, ਜੋ ਅਸਾਂ ਖਾਲਸੇ ਵਿਚ ਰੱਖੀ ਹੈ, ਉਹ ਪਰਜ੍ਵਲਤ ਹੋਵੇਗੀ ਤੇ ਬੋਲ ਬਾਲਾ ਖਾਲਸੇ ਦਾ ਹੋਵੇਗਾ ਤੇ ਬਾਕੀ ਸਭ ਖੁਆਰ ਹੋਣਗੇ।

ਫਿਰ ਫ਼ਰਮਾਇਆ :

ਦੇਖੋ ਰੰਗ ਕਰਤਾਰ ਦੇ।

ਜੋ ਹੋਣਹਾਰ ਅੱਗੇ ਆ ਰਹੀ ਹੈ ਸ਼ੂਨ ਬੇਦ ਬਰਖ

(ਸੂਨ—ਸਿਫ਼ਰ, ਬੇਦ—ਚਾਰ, ਬਰਖ—ਵਰ੍ਹੇ, ਭਾਵ ਚਾਲੀ ਸਾਲ)

ਖ਼ਾਲਸਾ ਚੰਡਿਕਾ ਦਾ ਖੱਪਰ ਭਰੇਗਾ। ਫਿਰ ਸੌ ਸਾਲ ਉਪਰਲਾ ਹੱਥ ਖ਼ਾਲਸੇ ਦਾ ਹੋਵੇਗਾ। ਹਨੇ ਹਨੇ ਮੀਰੀ ਤੇ ਦੂਰ ਦੇਸ਼ਾਂਤਰ ਤੱਕ ਖਾਲਸਾ ਰਾਜ ਬੰਨ੍ਹੇਗਾ ਅਤੇ ਯਾਵਨੀ ਹੱਦਾਂ ਦਾ ਸੰਕੋਚ ਕਰੇਗਾ। ਫੇਰ ਅਜਿਹੀ ਗਤੀ ਹੋਣਹਾਰ ਦੀ ਹੈ, ਹੇ ਬ੍ਰਾਹਮਣ ਤੇ ਸਿਖੋ ਸੁਣੋ :

ਸੌ ਸਾਲ, ਪੂਰੇ ਸੌ ਸਾਲ ਖਾਲਸਾ ਪ੍ਰਾਧੀਨ ਰਹੇਗ਼ਾ। ਖ਼ਾਲਸਾ ਜਾਗਤ ਜੋਤ ਮੱਧਮ ਪੈ ਜਾਵੇਗ਼ੀ, ਪਰ ਬੁਝੇਗੀ ਨਹੀਂ।

ਫ਼ਿਰੰਗੀ ਦੇਸ਼ ਛੱਡ ਕੇ ਚਲੇ ਜਾਣਗੇ। ਰੌਲੀ ਪਏਗੀ ਤੇ ਦੇਸ਼ ਰੁਲ ਜਾਏਗਾ। ਫੇਰ ਖ਼ਾਲਸਾ ਗੱਜ਼ੇਗਾ। ਐਸਾ ਚੱਕਰ ਉਤਾਰ ਚੜ੍ਹਾਉ ਦਾ ਚੱਲੇਗਾ ਜਗਤ ਵਿਚ।

**ਹਾਰ ਜਿਤ ਕਾਲ ਦੀ ਗਤੀ ਹੈ, ਪਰ ਅਟੱਲ ਰਹੇਗਾ ਖਾਲਸਾ ਅਕਾਲ ਪੁਰਖ ਦਾ।**

**ਅੰਧੇਰੇ ਜਗਤ ਵਿਚ ਚਾਨਣ ਗੁਰਬਾਣੀ ਦਾ ਹੈ ਅਤੇ ਸ਼ਕਤੀ ਕਰਾਮਾਤ ਨਾਮ ਵਿਚ ਹੈ।**

**ਨਾਮ ਸੇਵਾ ਤੇ ਪ੍ਰੇਮ ਦੁਆਰਾ ਸਫਲ ਹੁੰਦਾ ਹੈ।**

ਸੋ ਨਾਮ ਤੇ ਬਾਣੀ ਦੇ ਲੜ ਅਸਾਂ ਖਾਲਸੇ ਨੂੰ ਲਾਇਆ ਹੈ ਜੋ ਹਰ ਸਮੇਂ ਖਾਲਸੇ ਦੇ ਸਹਾਈ ਹੋਣਗੇ।

ਹੁਣ ਜ਼ਰਾ ਤੱਕੋ ਕਰਣਹਾਰ ਕਰਤਾਰ ਦੀ ਖੇਡ ਜੋ ਵਾਪਰੀ :

ਗੁਰੂ ਨਾਨਕ ਦੇਵ ਜੀ ਦਾ ਪ੍ਰਕਾਸ਼ 1469 ਈ: ਨੂੰ ਹੋਇਆ ਤੇ ਦਸਮਾ ਜਾਮਾ ਕਲਗੀ ਵਾਲੇ ਦਾ ਜੋਤੀ ਜੋਤਿ ਸਮਾਇਆ ਸੰਨ 1708 ਨੂੰ। ਇਸ ਤਰ੍ਹਾਂ ਕੁਲ ਹੋਏ : 239 **ਸਾਲ।**

ਗੁਰੂ ਗੋਬਿੰਦ ਸਿੰਘ ਜੀ ਜੋਤੀ ਜੋਤਿ ਸਮਾਏ 1708 ਈ: ਨੂੰ ਅਤੇ ਹਿੰਦੁਸਤਾਨ ਦਾ ਵੰਡਾਰਾ ਹੋਆ, ਰੌਲੀ ਪਈ, ਪੰਜਾਬ ਤਕਸੀਮ ਹੋਆ, ਫ਼ਰੰਗੀ ਛੱਡ ਵਲਾਇਤ ਗਏ 1947 ਨੂੰ। ਇਸ ਤਰ੍ਹਾਂ ਵੀ ਕੁਲ ਲੱਗੇ : 239 **ਸਾਲ।**

**ਹੁਣ 1947 ਤੋਂ ਬਾਅਦ ਉਤਾਰ ਚੜ੍ਹਾਓ ਦਾ ਸਮਾਂ ਹੈ। ਪਹਿਲੇ 239 ਸਾਲ ਲੱਗੇ ਸਿੱਖੀ ਦਾ ਮੁਹਾਂਦਰਾ ਸਵਾਰਦਿਆਂ। ਫਿਰ 239 ਸਾਲ ਲੱਗੇ ਸਿੱਖ ਦਾ ਮੁਹਾਂਦਰਾ (Identity) ਬਣਾਂਦਿਆਂ। ਹੁਣ ਸਿੱਖ ਤੇ ਸਿੱਖੀ ਨੂੰ ਇਕ ਥਾਵੇਂ ਕਰਨ ਦਾ ਸਮਾਂ ਹੈ। ਉਤਾਰ-ਚੜ੍ਹਾਓ ਅਵੱਸ਼ ਹਨ। ਇਸ ਸਮੇਂ ਚਾਨਣ ਗੁਰਬਾਣੀ ਤੋਂ ਲੈਣਾ ਹੈ ਅਤੇ ਨਾਮ ਨਾਲ ਬੀਜਣਾ ਹੈ। ਸੇਵਾ ਤੇ ਪ੍ਰੇਮ ਦੁਆਰਾ ਨਾਮ ਦੀ ਸ਼ਕਤੀ ਉਜਾਗਰ ਕਰਨੀ ਹੈ। ਨਾਮ ਬਗ਼ੈਰ ਚੜ੍ਹਦੀ ਕਲਾ ਨਹੀਂ। ਇਹ ਨਿਰਾ ਜੋਸ਼ ਹੈ ਜੋ ਢਲਦਿਆਂ ਵੀ ਢਿਲ ਨਹੀਂ ਆਉਣੀ। ਨਾਮ ਹੋਵੇਗਾ ਤਾਂ ਚੜ੍ਹਦੀ ਕਲਾ ਕਾਇਮ ਰਵ੍ਹੇਗੀ।**

ਇਹ ਵੀ ਲੁਕਾਈ ਸੁਣ ਲਵੇ ਕਿ :

ਤੇਰੇ ਭਾਣੈ (ਵਿਚ ਹੀ) ਸਰਬਤ ਦਾ ਭਲਾ ਹੈ।

ਰਜ਼ਾ ਮਿੱਠੀ ਲਗੇ, ਇਸੇ ਵਿਚ ਸਿੱਖ, ਸੰਸਾਰ ਪੰਥ ਤੇ ਜਗਤ ਦਾ ਭਲਾ ਹੈ। ਹੁਣ ਧਿਆਨ ਨਾਲ ਰਲ ਕੇ ਪੜ੍ਹੋ ਨਿਤ ਦੀ ਅਰਦਾਸ ਦੀ ਆਖ਼ਰੀ ਤੁਕ ਤਾਂ ਸੁਆਦ ਹੀ ਹੋਰ ਆਏਗਾ :

**ਨਾਨਕ, ਨਾਮ ਚੜ੍ਹਦੀ ਕਲਾ।**
**ਤੇਰੈ ਭਾਣੈ, ਸਰਬਤ ਦਾ ਭਲਾ।**

❑

**ਨੜਿੱਨਵੇਂ**

# ਕਲਗੀਧਰ ਦੇ ਸਿਖਰਲੇ ਬਚਨ

**ਬਵੰਜਾ ਹਦਾਇਤਾਂ**

ਜੋਤੀ ਜੋਤ ਸਮਾਉਣ ਵੇਲੇ ਦਸਵੇਂ ਪਾਤਸ਼ਾਹ, ਗੁਰੂ ਗੋਬਿੰਦ ਸਿੰਘ ਜੀ ਨੇ ਜੋ ਪੰਥ ਪ੍ਰਤੀ ਬਚਨ ਕੀਤੇ, ਉਹਨਾਂ ਦਾ ਵੇਰਵਾ ਵੱਖ-ਵੱਖ ਸਾਖੀਕਾਰਾਂ, ਇਤਿਹਾਸਕਾਰਾਂ, ਬੰਸਾਵਲੀਨਾਮਿਆਂ, ਗੁਰ-ਪ੍ਰਣਾਲੀਆਂ, ਗੁਰਬਿਲਾਸਾਂ, ਰਹਿਤਨਾਮਿਆਂ, ਮੁਕਤਨਾਮਿਆਂ ਅਤੇ ਨਿਕਟ-ਵਰਤੀ ਸਿੱਖਾਂ ਨੇ ਦਿੱਤਾ ਹੈ।

ਉਨ੍ਹਾਂ ਸਭ ਫ਼ਰਮਾਏ ਕਥਨਾਂ ਨੂੰ ਮਿੱਥ ਕੇ ਗਿਆਨੀ ਠਾਕੁਰ ਸਿੰਘ ਜੀ ਨੇ ਗੁਰਦੁਆਰਾ ਦਰਸ਼ਨ ਵਿਚ 'ਬਵੰਜਾ ਬਚਨ' ਕਰ ਦਰਜ ਕੀਤਾ ਹੈ, ਜੋ ਇਸ ਪ੍ਰਕਾਰ ਹਨ :

**ਪ੍ਰਥਮ** : ਕਿਰਤ ਧਰਮ ਕੀ ਕਰਨੀ।

**ਦੂਜਾ** : ਦਸਵੰਧ ਦੇਣਾ। (ਦੇ ਦਸਵੰਧ ਗੁਰੂ ਕੋ ਰੂੜਾ)

**ਤੀਜਾ** : ਕੰਠ ਕਰਨੀ ਗੁਰਬਾਣੀ।

**ਚੌਥਾ** : ਜਾਗਣਾ ਅੰਮ੍ਰਿਤ ਵੇਲੇ।
(ਨਹਿੰ ਸੁਪਤਹਿੰ ਸਿਖ ਸੋਤ ਸਵੇਰੇ)

**ਪੰਜਵਾਂ** : ਸੇਵਾ ਰੁਚੀ ਨਾਲ ਸਿੱਖ ਸੇਵਕ ਦੀ ਕਰਨੀ।

**ਛੇਵਾਂ** : ਅਰਥ ਗੁਰਬਾਣੀ ਦੇ ਪੜ੍ਹਣੇ,
ਗੁਰੂ ਘਰ ਦੇ ਵਿਦਵਾਨ ਸਿੱਖਾਂ ਪਾਸੋਂ।

**ਸਤਵਾਂ** : ਰਹਤ ਪੰਜਾਂ ਕਕਾਰਾਂ ਦੀ ਦ੍ਰਿੜ੍ਹ ਰੱਖਣੀ।

**ਅਠਵਾਂ** : ਸਤਿਸੰਗ ਜਾਂ ਸ਼ਬਦ ਦਾ ਅਭਿਆਸ ਕਰਨਾ।

**ਨੌਵਾਂ** : ਧਿਆਨ : ਸਤਿ ਸਰੂਪ ਸਤਿਗੁਰੂ ਦਾ ਕਰਨਾ।

**ਦਸਵਾਂ** : ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਮੰਨਣਾ।

**ਗਿਆਰਵਾਂ** : ਅਰਦਾਸ ਸਭ ਕਾਰਜਾਂ ਦੇ ਅਰੰਭ ਕਰਨ ਵੇਲੇ ਕਰਨੀ।

**ਬਾਰ੍ਹਵਾਂ** : ਭਾਵੇਂ ਜੰਮਣ, ਮਰਨ ਜਾਂ ਵਿਆਹ ਅਨੰਦ ਹੋਏ, ਜਪ ਦਾ ਪਾਠ ਕਰ ਤਿਹਾਵਲ (ਕੜਾਹ ਪ੍ਰਸ਼ਾਦ) ਕਰ (ਕਰੇ ਕੜਾਹ ਜਪੁ ਪਾਠ ਸੁ ਠਾਨੈ)। ਅਨੰਦ ਸਾਹਿਬ ਦੀਆਂ ਪੰਜ ਪਉੜੀਆਂ, ਅਰਦਾਸ ਕਰ, ਪ੍ਰਥਮੇ ਪੰਜ ਪਿਆਰਿਆਂ ਅਤੇ ਹਜ਼ੂਰੀ ਗ੍ਰੰਥੀ ਸਿੰਘ ਦਾ ਵਰਤਾਰਾ ਵਰਤਾ ਤੇ ਰੱਖ,

ਉਪਰੰਤ ਸੰਗਤਾਂ ਨੂੰ ਵਰਤਾ ਦੇਣਾ। ਸੀਤਲਾ, ਜਗਾਂ ਆਦਿ ਦੇਵੀਆਂ ਦਾ ਮਣਸਿਆ ਹੋਆ ਪ੍ਰਸ਼ਾਦ ਨਹੀਂ ਖਾਵਣਾ।

**(ਖਾਇ ਨ ਅਸਨ ਸੀਤਲਾ ਜਜੈ)**

**ਤੇਰ੍ਹਵਾਂ :** ਜਦ ਤੱਕ ਕੜਾਹ ਪ੍ਰਸ਼ਾਦ ਵਰਤਦਾ ਰਹੇ, ਸਾਰੀ ਸੰਗਤ ਅਡੋਲ ਬੈਠੀ ਰਹੇ।

**ਚੌਦਵਾਂ :** ਵਿਆਹ ਅਨੰਦ ਬਿਨਾਂ ਗ੍ਰਹਿਸਤ ਨਹੀਂ ਕਰਨਾ।
(ਬਿਨਾ ਬਿਆਹਿ ਬਿਨ ਪਠੇ ਅਨੰਦ)

**ਪੰਦਰਵਾਂ :** ਪਰ ਇਸਤ੍ਰੀ ਮਾਂ ਭੈਣ ਧੀ ਭੈਣ ਕਰ ਜਾਣਨੀ। ਵਿਲਾਸ ਲਈ ਪਰ ਇਸਤ੍ਰੀ ਦਾ ਸੰਗ ਨਹੀਂ ਕਰਨਾ।
(ਪਰ ਤ੍ਰਿਯ ਰਾਖਹਿ ਨ ਹੇਤੁ ਅਨੰਦ)

**ਸੋਲ੍ਹਵਾਂ :** ਇਸਤ੍ਰੀ ਦਾ ਮੂੰਹ ਨਹੀਂ ਫਿਟਕਾਰਨਾ।

**ਸਤਾਰ੍ਹਵਾਂ :** ਜਗਾਤ ਜੂਠ ਤੰਮਾਕੂ ਬਿਖਿਯਾ ਦਾ ਤਿਆਗ ਕਰਨਾ।

**ਅਠਾਰ੍ਹਵਾਂ :** ਰਹਤਵਾਨ ਤੇ ਨਾਮ ਜਪਣ ਵਾਲਿਆਂ ਗੁਰਸਿੱਖਾਂ ਦੀ ਸੰਗਤ ਕਰਨੀ।

**ਉਨ੍ਹੀਵਾਂ :** ਜਿਤਨੇ ਕੰਮ ਆਪਣੇ ਕਰਨ ਦੇ ਹੋਣ ਉਨ੍ਹਾਂ ਦੇ ਕਰਨੇ ਵਿਚ ਦਲਿਦ੍ਰ ਨਹੀਂ ਕਰਨਾ।

**ਵੀਹਵਾਂ :** ਗੁਰਬਾਣੀ ਦਾ ਕੀਰਤਨ ਤੇ ਕਥਾ ਰੋਜ਼ ਸੁਣਨਾ ਤੇ ਕਰਨਾ।

**ਇਕ੍ਹੀਵਾਂ :** ਕਿਸੇ ਦੀ ਨਿੰਦਾ, ਚੁਗ਼ਲੀ ਤੇ ਈਰਖਾ ਨਹੀਂ ਕਰਨੀ।

**ਬਾਈਵਾਂ :** ਧਨ, ਜੁਆਨੀ ਤੇ ਕੁਲ-ਜਾਤ ਦਾ ਅਭਿਮਾਨ ਨਹੀਂ ਕਰਨਾ।

**(ਨਾਨਕ ਦਾਦਕ ਤਜਿ ਦੁਇ ਗੋਤ।**
**ਸਾਕ ਗੁਰੂ ਸਿੱਖਨ ਸੰਗ ਹੋਤਿ।)**

**ਤ੍ਰੇਈਵਾਂ :** ਮਤ ਉੱਚੀ ਤੇ ਸੁੱਚੀ ਰੱਖਣੀ।

**ਚੌਵੀਵਾਂ :** ਸ਼ੁਭ ਕਰਮਨ ਤੇ ਕਦੇ ਨਾ ਟਰਨਾ।

**ਪੰਝੀਵਾਂ :** ਬੁੱਧ ਬਲ ਦਾ ਦਾਤਾ ਵਾਹਿਗੁਰੂ ਨੂੰ ਜਾਣਨਾ।

**ਛਬੀਵਾਂ :** ਸੁਗੰਧ (ਕਸਮ-ਸਹੁੰ) ਦੇ ਕਰ ਇਤਬਾਰ ਜਨਾਉਣ ਵਾਲੇ ਤੇ ਯਕੀਨ ਨਹੀਂ ਕਰਨਾ।

**ਸਤਾਈਵਾਂ :** ਸੁਤੰਤਰ ਵਿਚਰਨਾ।
ਰਾਜ ਕਾਜ ਦਿਆਂ ਕੰਮਾਂ ਉੱਤੇ ਦੂਸਰੇ ਮਤਾਂ ਦਿਆਂ ਪੁਰਸ਼ਾਂ ਨੂੰ ਅਧਿਕਾਰ ਨਹੀਂ ਦੇਣਾ।

**ਤੁਰਕ ਸੁ ਜਾਨਹਿ ਰੋਗ ਸਮਾਨ।**

(ਦੇਸ਼ ਦੇ ਬਦੇਸ਼ੀ ਹਾਕਮ ਤੁਰਕਾਂ ਨੂੰ ਰੋਗ ਵਤ ਸਮਝਣਾ)

**ਅਠਾਈਵਾਂ :** ਰਾਜਨੀਤੀ ਪੜ੍ਹਨੀ।

**ਉਨੱਤੀਵਾਂ :** ਸ਼ਤਰੂ ਨਾਲ ਸਾਮ ਦਾਮ ਭੇਦ ਆਦਿਕ ਉਪਾਉ ਵਰਤਣੇ। ਜੋ ਇਨ੍ਹਾਂ ਤਿਨਾਂ ਕਰ ਵਸ ਨ ਹੋਏ ਤਾਂ ਉਪਾਉ ਦੰਡ, ਜੁਧ ਕਰਨਾ ਧਰਮ ਹੈ।

**ਤ੍ਰੀਹਾਂ** : ਸ਼ਸਤ੍ਰ ਵਿੱਦਿਆ ਤੇ ਘੋੜੇ ਦੀ ਸਵਾਰੀ ਦਾ ਅਭਿਆਸ ਕਰਨਾ।

**ਇਕੱਤੀਵਾਂ** : ਦੂਸਰੇ ਮੱਤਾਂ ਦੇ ਪੁਸਤਕ, ਵਿੱਦਿਆ ਪੜ੍ਹਨੀ। ਪਰ ਭਰੋਸਾ ਦ੍ਰਿੜ੍ਹ ਗੁਰਬਾਣੀ, ਅਕਾਲ ਪੁਰਖ ਉੱਤੇ ਰੱਖਣਾ।

**ਬੱਤੀਵਾਂ** : ਜੋ ਪੁਰਸ਼ ਸੰਸਾਰ ਦੇ ਬੰਧਨਾਂ ਵਿਚ ਫਸੇ ਹੋਏ ਹਨ ਜਿਵੇਂ ਮੱਖੀ ਸ਼ਹਿਦ ਵਿਚ ਲਿਪਟ ਜਾਂਦੀ ਹੈ। ਇਉਂ ਕਰਮਾਂ ਵਿਚ ਖੱਚਤ ਕਰਮ-ਕਾਂਡੀਆਂ ਦੇ ਉਪਦੇਸ਼ਾਂ ਤੇ ਧਿਆਨ ਨਹੀਂ ਦੇਣਾ। ਜੋ ਗੁਰੂ ਨੇ ਉਪਦੇਸ਼ ਦਿੱਤੇ ਹਨ, ਉਨ੍ਹਾਂ ਨੂੰ ਧਾਰਨ ਕਰਨਾ।

**(ਜੋ ਨਰ ਪਚੀ ਅਧਿਕ ਸੰਸਾਰੀ।**<br>
**ਫਸੇ ਕਰਮ ਮਹਿ ਜਯੋਂ ਮਧ ਜਾਰੀ।**<br>
**ਤਿਨ ਤੇ ਸੁਣ ਸੁਣ ਮਾਨਹਿ ਨਹੀਂ।**<br>
**ਧਰਹੁ ਸਦਾ ਸਤਿਗੁਰ ਜਿਮ ਕਹੀ।)**

**ਤੇਤੀਵਾਂ** : ਰਹਿਰਾਸ ਦਾ ਪਾਠ ਕਰ, ਖੜ੍ਹੇ ਹੋ ਕੇ ਅਰਦਾਸ ਕਰਨੀ।

**ਚੌਂਤੀਵਾਂ** : ਸੈਨ ਕਾਲ ਸੋਹਿਲਾ ਤੇ 'ਪਉਣੁ ਗੁਰੂ ਪਾਣੀ ਪਿਤਾ' ਦਾ ਸਲੋਕ।

**(ਸੁਪਤਨ ਸਮੈ ਸੋਹਿਲਾ ਰਰੈ)**

**ਪੈਂਤੀਵਾਂ** : ਦਸਤਾਰ ਬਿਨਾਂ ਨਹੀਂ ਰਹਿਣਾ।
ਕੇਸ ਨੰਗੇ ਨਹੀਂ ਰੱਖਣੇ।

**(ਨੰਗੇ ਕੇਸ ਨ ਕਰਿ ਚਿਰ ਲਾਇ)।**

**ਛੱਤੀਵਾਂ** : ਸਿੰਘਾਂ ਦਾ ਅੱਧਾ ਨਾਮ ਨਹੀਂ ਬੁਲਾਉਣਾ।

**(ਸਿੱਖ ਕੋ ਅੱਧਾ ਨਾਮ ਨਾ ਲੇਯਾ।**<br>
**ਲੇਂਯ ਜੁ ਜਮੁ ਕੇ ਵਸ ਹੁਇ ਤੇਯਾ।)**

**ਸੈਂਤੀਵਾਂ** : ਸ਼ਰਾਬ ਨਹੀਂ ਸੇਵਨੀ।

**ਅਠੱਤੀਵਾਂ** : ਭਾਦਨੀ (ਸਿਰ ਮੁੰਨੇ) ਨੂੰ ਕੰਨਯਾ ਨਹੀਂ ਦੇਵਨੀ। ਉਸ ਘਰ ਦੇਵਨੀ ਜਿਥੇ ਅਕਾਲ ਪੁਰਖ ਕੀ ਸਿੱਖੀ ਹੋ ਤੇ ਕਿਰਤ ਸੁੱਚੀ ਹੋ। ਜੋ ਕਰਜ਼ਈ ਨਾ ਹੋਵੇ, ਭਲੇ ਸੁਭਾਵ ਦਾ ਹੋਵੇ, ਬੁੱਧ ਬਿਬੇਕ (ਵੇਦ ਵਿਧੀ) ਤੇ ਗਿਆਨਵਾਨ ਹੋਵੇ।

**(ਅਨ ਰਿਣ, ਹਿਤ ਕਰਿ, ਬੇਦ ਬਿਧਿ ਹੋਵੈ ਰਿਦੈ ਪ੍ਰਬੋਧ)**

**ਉਨਤਾਲੀਵਾਂ** : ਸਭ ਕਾਰਜ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਤੇ ਗੁਰਬਾਣੀ ਅਨੁਸਾਰ ਕਰਨੇ।

**ਚਾਲ੍ਹੀਵਾਂ** : ਚੁਗਲੀ ਕਰ ਕਿਸੇ ਦਾ ਕੰਮ ਨਹੀਂ ਵਿਗਾੜਨਾ।

**ਇਕਤਾਲੀਵਾਂ** : ਬਚਨ ਕੌੜਾ ਨਹੀਂ ਕਹਿਣਾ ਜਿਸ ਕਰ ਕਿਸੇ ਦਾ ਹਿਰਦਾ ਦੁਖਦਾ ਹੋਵੇ।

**ਬਤਾਲੀਵਾਂ** : ਦਰਸ਼ਨ ਯਾਤਰਾ ਗੁਰਦੁਆਰਿਆਂ ਦੀ ਹੀ ਕਰਨੀ।

**ਤ੍ਰਤਾਲੀਵਾਂ** : ਬਚਨ ਕਰ ਕੇ ਪਾਲਣਾ।

**ਚੌਤਾਲੀਵਾਂ** : ਅਤਿਥੀ, ਪ੍ਰਦੇਸੀ, ਲੋੜਵੰਦ, ਦੁਖੀ, ਅਪੰਗ ਮਨੁੱਖ ਮਾਤ੍ਰ ਦੀ ਜਥਾ-

ਸ਼ਕਤ ਸੇਵਾ ਕਰਨੀ।

**ਪੰਜਤਾਲੀਵਾਂ**: ਪੁੱਤ੍ਰੀ ਦਾ ਧਨ ਬਿਖ ਜਾਣਨਾ।

**ਛਤਾਲੀਵਾਂ** : ਸਵਾਂਗੀ, ਦਿਖਾਵੇ ਦਾ ਸਿੱਖ ਨਹੀਂ ਬਣਨਾ।

**ਸੰਤਾਲੀਵਾਂ** : ਸਿੱਖੀ ਕੇਸਾਂ ਸੁਆਸਾਂ ਸੰਗ ਨਿਬਾਹੁਣੀ।
ਕੇਸਾਂ ਨੂੰ ਗੁਰ ਸਮਾਨ ਜਾਣ ਅਦਬ ਕਰਨਾ।

**(ਛਾਪ ਗੁਰ ਕੀ ਗੁਰ ਸਮ ਜਾਨੈ।**
**ਗੁਰ ਸਮ ਅਦਬ ਕੇਸ ਕੋ ਠਾਨੈ।)**

**ਅਠਤਾਲੀਵਾਂ** : ਚੋਰੀ, ਯਾਰੀ, ਠੱਗੀ, ਧੋਖਾ, ਦਗ਼ਾ ਨਹੀਂ ਕਰਨਾ।

**ਉਣਵੰਜਵਾਂ** : ਸਿੱਖ ਸਿੱਖ ਦਾ ਇਤਬਾਰ ਕਰਨਾ।
ਗੁਰ ਕੇ ਸਿੱਖ ਤਰਕ ਨ ਕਹੈ।
ਚਾਰ ਵਰਨ ਸਿੱਖ ਪੰਥ ਵਿਚ ਆ ਕੇ ਗੁਰ ਭਾਈ ਹੋ ਜਾਂਦੇ ਹਨ।

**ਪੰਜਾਹਵਾਂ** : ਝੂਠੀ ਗਵਾਹੀ ਨਹੀਂ ਦੇਣੀ।

**ਇਕਵੰਜਵਾਂ** : ਦਰੋਗ ਨਹੀਂ ਕਹਿਣਾ।

**ਬਵੰਜਵਾਂ** : ਲੰਗਰ ਪ੍ਰਸਾਦਿ ਇਕ ਰਸ ਵਰਤਾਉਣਾ।

ਇਤਨੇ ਬਚਨ ਕਹਿ ਕੇ ਫਿਰ ਸਭ ਸ਼ਸਤ੍ਰ ਸਜਾਏ। ਇਕ ਹੱਥ ਉੱਚਾ ਦੁਮਾਲਾ ਕੀਤਾ। ਨੀਲਾ ਬਾਣਾ ਸਜਾਇਆ। ਕਮਰਕੱਸਾ ਕੇਸਰੀ ਸੀ।

ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕਰਵਾਇਆ। ਪ੍ਰਕਰਮਾ ਕੀਤੀ। ਮੱਥਾ ਟੇਕਿਆ। ਵਾਕ ਲੈਣ ਲਈ ਹੁਕਮ ਕੀਤਾ। ਵਾਕ ਆਇਆ :

**'ਖੁੱਲ੍ਹਿਆ ਕਰਮ ਕ੍ਰਿਪਾ ਭਈ ਠਾਕਰ,**
**ਕੀਰਤਨ ਹਰਿ ਹਰਿ ਗਾਈ।'**

ਮਾਰੂ ਮਹਲਾ ਪੰਜਵੇਂ ਦਾ ਵਾਕ ਸੀ। ਹੁਕਮ ਕੀਤਾ : ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਮੰਨਣਾ। ਅਦਬ ਰੱਖਣਾ।

ਸਿੱਖੀ ਸਿਦਕ ਦੀ,
ਰਹਤ, ਹੁਕਮ ਨਿਸ਼ਾਨੀ,
ਮੁਕਤੀ, ਨਾਮ ਜਪਿਆਂ,
ਦੇ
ਬਚਨ ਕਹਿ, ਸਲੋਕ 'ਪਵਣੁ ਗੁਰੂ
ਪਾਣੀ ਪਿਤਾ ਮਾਤਾ ਧਰਤਿ ਮਹਤੁ' ਦਾ ਪਾਠ ਕਰ

ਅਰਦਾਸ—'ਪ੍ਰਥਮ ਭਗੌਤੀ ਸਿਮਰਿ ਕੈ ਗੁਰੂ ਨਾਨਕ ਲਈ ਧਿਆਇ' ਦੀ ਕਰ
'ਵਾਹਿਗੁਰੂ ਜੀ ਕਾ ਖ਼ਾਲਸਾ
ਵਾਹਿਗੁਰੂ ਜੀ ਕੀ ਫਤ੍ਹੇ ਬੁਲਾ
ਜੋਤੀ ਜੋਤ ਸਮਾਏ।'

ਸੰਦਲ ਦੀ ਚਿਖਾ ਬਣਾ ਕੇ ਅੰਮ੍ਰਿਤ ਵੇਲੇ ਹੀ ਸੱਸਕਾਰ ਕੀਤਾ ਗਿਆ। ਸੈਨਾਪਤੀ ਨੇ ਗੁਰ-ਸੋਭਾ ਦੇ ਧਿਆਉ ਅਠਾਰਵੇਂ, **ਜੋਤੀ ਜੋਤ ਸਮਾਵਣਾ** ਹੇਠ ਇੰਝ ਲਿਖਿਆ ਹੈ ਕਿ ਪਹਿਲੇ ਵਾਰ ਤੋਂ ਬਾਅਦ ਜਦ ਦੂਜੀ ਵਾਰੀ ਜ਼ਖ਼ਮਾਂ ਦੇ ਤੋਪੇ ਫਿਰ ਟੁੱਟ ਗਏ ਤਾਂ ਇਹ ਕਿਹਾ ਕਿ ਅੰਤ ਸਮਾਂ ਆ ਗਿਆ ਹੈ :

**ਕਿਤੇ ਦਿਵਸ ਬੀਤੇ ਸਮੇ ਅੰਤ ਆਯੋ।**
**ਕਰੋ ਬੇਗ ਪ੍ਰਸਾਦਿ ਐਸੇ ਬਤਾਯੋ। ੩੨। ੭੯੭।**
**ਕਛੁ ਭੋਜਨੰ ਖਾਇ ਕੇ ਨੀਰ ਪੀਨਾ।**
**ਭਰੋਸਾ ਸਬੋ ਕੋ ਭਲੀ ਭਾਂਤਿ ਦੀਨਾ।**
**ਗਈ ਅਰਧ ਰਾਤੰ ਘਰੀ ਚਾਰ ਅਉਰੇ।**
**ਭਏ ਸ਼ਬਦ ਰੂਪੀ ਕਰੀ ਬਾਤ ਅਉਰੇ। ੩੩। ੭੯੮।**

ਦੋਹਰਾ

**ਟੇਰ (ਆਵਾਜ਼) ਕਰੀ ਤਾਹ੍ਰੀ ਸਮੇ, ਜਾਗੇ ਸਿੰਘ ਅਪਾਰ।**
**ਵਾਹਿਗੁਰੂ ਜੀ ਕੀ ਫਤੇ ਕਹੀ ਅੰਤ ਕੀ ਬਾਰ। ੩੪। ੭੯੯।**
**ਸੁਨ ਸੰਦੇਸ਼ ਬਿਸਮੇ ਗਏ, ਅਤਿ ਭਇਆਨ ਮਨ ਹੋਇ।**
**ਮਨ ਕੀ ਮਨ ਹੀ ਮੈ ਰਹੀ, ਪੂਛੀ ਬਾਤ ਨ ਕੋਇ॥ ੩੫॥ ੮੦੦॥**

ਸਵੈਯਾ

**ਬਿਸਮੇ ਸਭ ਹੋਇ ਰਹੇ ਮਨ ਮੈ,**
**ਕਛ ਕੀ ਕਛੁ ਹੋਇ ਗਈ ਅਬ ਹੀ।**
**ਮਿਲਿ ਕੈ ਸਬ ਸਿੰਘਨ ਤਾਹਿ ਸਮੇ,**
**ਇਹ ਭਾਂਤ ਬਿਚਾਰ ਕੀਉ ਤਬ ਹੀ।**
**ਸਸਕਾਰ ਕਰੋ ਨਿਸ ਹੀ ਕੇ ਸਮੇਂ,**
**ਨਿਕਸੇ ਨਹੀਂ ਭਾਨ ਕਹਿਓ ਸਬ ਹੀ।**
**ਇਮ ਕਾਰਨ ਕਾਰਜ ਕੋ ਕਰ ਹੀ.**
**ਮਿਲਿ ਜੋਤਿ ਸੋ ਜੋਤਿ ਗਈ ਤਬ ਹੀ। ੩੬। ੮੦੧।**

ਦੋਹਰਾ

**ਸੰਮਤ ਸਤ੍ਰ ਸੈ ਭਏ ਪੈਂਸਠ ਬਰਖ ਪ੍ਰਮਾਨ।**
**ਕਾਤਕ ਸੁਦ ਭਈ ਪੰਚਮੀ**
**ਨਿਸ ਕਾਰਨ ਕਰਿ ਜਾਨ। ੩੭। ੮੦੨।**

(ਕਤਕ ਸੁਦੀ ਪੰਜ, ਸੰਮਤ 1765 ਮੁਤਾਬਿਕ 7 ਅਕਤੂਬਰ ਸੰਨ 1708 ਈ: ਨੂੰ ਅੱਧੀ ਰਾਤ ਤੋਂ ਪਿਛੋਂ ਗੁਰੂ ਗੋਬਿੰਦ ਸਿੰਘ ਜੀ ਜੋਤੀ-ਜੋਤ ਸਮਾਏ)।

❑

# ਵੰਗਾਰ ਸ਼ਾਹ ਮੁਹੰਮਦ ਦੀ

ਪੱਗਾਂ ਦਾਹੜੀਆਂ ਦੀ ਰਖੋ ਲਾਜ ਯਾਰੋ

ਮੁੱਠ ਮੀਟੀ ਸੀ ਦੇਸ ਪੰਜਾਬ ਦੀ
ਇਨ੍ਹਾਂ ਖੋਲ੍ਹ ਦਿੱਤਾ ਅੱਜ ਪਾਜ ਯਾਰੋ।
ਸ਼ਾਹ ਮੁਹੰਮਦਾ ਮਾਰ ਕੇ ਮਰੋ ਇਥੇ
ਸਾਡਾ ਦੇਸ ਨ ਹੋਇ ਮੁਹਤਾਜ ਯਾਰੋ।

"ਸਤਿ ਸ੍ਰੀ ਅਕਾਲ"

❑